

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

'ਬੱਚਾ ਮਨੁੱਖ ਦਾ ਪਿਉ ਹੈ।'

ਮਹਾਨਤਾ ਲਈ ਉਮਰ ਦੀ ਵਡਿਆਈ ਕੋਈ ਸ਼ਰਤ ਨਹੀਂ। ਗੁਲਾਬ ਦਾ ਖੇੜਾ ਤੇ ਖ਼ੁਸ਼ਬੂ ਸਾਲਾਂ ਦੇ ਸਵਾਲੀ ਨਹੀਂ ਹੁੰਦੇ। ਮਾਸੂਮ ਬਚਪਨ ਦੀ ਮਹਾਨਤਾ, ਸਗੋਂ, ਸੋਨੇ ਤੇ ਸੁਹਾਗਾ ਹੈ। ਅਸੀਂ ਸੰਸਾਰ ਦੇ ਉਨ੍ਹਾਂ ਬੱਚਿਆਂ ਦੇ ਜੀਵਨ ਪੇਸ਼ ਕਰ ਰਹੇ ਹਾਂ ਜਿਨ੍ਹਾਂ ਨੇ ਜੀਵਨ ਦੀਆਂ ਵੱਧ ਤੋਂ ਵੱਧ ਵੀਹ ਬਹਾਰਾਂ ਦੀ 'ਵਾ ਹੀ ਮਾਣੀ ਹੈ ਪਰ ਜਿੰਨ੍ਹਾਂ ਦੀ ਮਹਿਕ ਜੱਗ ਨੂੰ ਸਦੀਆਂ ਤੱਕ ਰੂਹ ਦੀ ਸ਼ਾਂਤੀ ਤੇ ਉਤਸ਼ਾਹ ਦਿੰਦੀ ਰਹੇਗੀ।

ਪ੍ਰਧਾਨ

ਪੰਜਾਬੀ ਲਿਖਾਰੀ ਸਭਾ ਰਾਮਪੁਰ

ਭਾਸ਼ਾ ਵਿਭਾਗ ਪੰਜਾਬ ਦੀ ਮਾਇਕ ਸਹਾਇਤਾ ਨਾਲ ਛਪੀ ਪੁਸਤਕ

[illegible]

ਦੀਆਂ

| | | |
|---|---|---|
| ਭਾਸ਼ਾ ਵਿਭਾਗ ਪੰਜਾਬ ਦੀ ਸਹਾਇਤਾ ਨਾਲ ਛਪੀਆਂ ਹੋਰ ਕਿਤਾਬਾਂ | ★ | ਬਿਨਾ ਸਹਾਇਤਾ ਤੋਂ ਛਪੀਆਂ |
| | ★ | |
| ਏਨੀ ਮੇਰੀ ਬਾਤ : ਲੋਕ ਕਹਾਣੀਆਂ | ★ | ਪੰਖੜੀਆਂ |
| ਕੌਲ ਫੁੱਲ : ਲੋਕ ਬੁਝਾਰਤਾਂ | ★ | ਠਰੀ ਚਾਨਣੀ |
| | ★ | ਈਦ ਦਾ ਚੰਦ |

# ਕਰਤਾਰ ਸਿੰਘ ਸਰਾਭਾ

**ਗੁਰਚਰਨ ਸਿੰਘ ਸੈਂਹਸਰਾ**

**
**

"...... ਮੈਂ ਜੋ ਬਿਆਨ ਦੇ ਚੁੱਕਾ ਹਾਂ ਉਸਦਾ ਇੱਕ ਅੱਖਰ ਵੀ ਵਾਪਸ ਲੈਣ ਲਈ ਤਿਆਰ ਨਹੀਂ ਤੁਸੀਂ ਮੈਨੂੰ ਛੇਤੀ ਤੋਂ ਛੇਤੀ ਫਾਂਸੀ ਦੇਕੇ ਅੰਗ੍ਰੇਜ਼ੀ ਹਕੂਮਤ ਦੇ ਲਹੂ ਭੁੱਖੇ ਢਿੱਡ ਨੂੰ ਝੁਲਕਾ ਦਿਓ......"

# ਕਰਤਾਰ ਸਿੰਘ ਸਰਾਭਾ

"ਕਾਕਾ ! ਤੂੰ ਆਪਣਾ ਇਕਬਾਲੀ ਬਿਆਨ ਵਾਪਸ ਲੈ ਲੈ।"

"ਬੱਲਿਆ ! ਇਹ ਬਿਆਨ ਤੈਨੂੰ ਫਾਂਸੀ ਟੰਗ ਦੇਣਗੇ।"

"ਬੀਬਾ ! ਜ਼ਿੱਦ ਨ ਕਰ ! ਅਜੇ ਤੂੰ ਬਾਲ ਏਂ। ਤੇਰੇ ਤਾਂ ਮੱਸ ਵੀ ਨਹੀਂ ਫੁੱਟੀ। ਕੈਦ ਕੱਟਕੇ ਵੀ ਬਥੇਰੀ ਉਮਰ ਬਾਕੀ ਰਹਿ ਜਾਵੇਗੀ। ਐਵੇਂ ਫਾਂਸੀ ਨ ਚੜ੍ਹ।"

ਇਹ ਲਾਹੌਰ ਸੰਟਰਲ ਜੇਲ੍ਹ ਵਿਚ ੧੨ ਸਤੰਬਰ ੧੯੧੫ ਦੀਆਂ ਗੱਲਾਂ ਹਨ ਲਾਹੌਰ ਸੰਟਰਲ ਜੇਲ ਦੇ ੧੬ ਨੰਬਰ ਅਹਾਤੇ ਦੀ ਚੌਥੀ ਬਾਰਕ ਵਿੱਚ ਅੰਗਰੇਜ਼ੀ ਅਦਾਲਤ ਲੱਗੀ ਹੋਈ ਹੈ। ਗ਼ਦਰ ਪਾਰਟੀ ਵਿਰੁੱਧ ਚਲਾਏ ਜਾ ਰਹੇ ਲਾਹੌਰ ਸਾਜ਼ਿਸ਼ ਦੇ ਪਹਿਲੇ ਮੁਕੱਦਮੇਂ ਵਿੱਚ ਰੱਖੇ ਹੋਏ ਮੁਲਜ਼ਮਾਂ ਨੂੰ ਸਜ਼ਾ ਸੁਣਾਉਣ ਲਈ ਜੱਜਾਂ ਦੇ ਤਰਿਗੜੇ (ਟਰਬਿਊਨਲ) ਦੀ ਤਿਆਰੀ ਹੋਦੀ ਹੋਈ ਹੈ। ਤਿੰਨੇ ਅਦਾਲਤੀਏ ਵਾਰੋ ਵਾਰੀ ਇਹਨਾਂ ਮੁਲਜ਼ਮਾਂ ਵਿੱਚੋਂ ਸਭ ਤੋਂ ਛੋਟੀ ਉਮਰ ਵਾਲੇ ਗ਼ਦਰੀ ਨੂੰ, ਜੋ ਅਜੇ ਅਨਦਾਹੜੀਆ ਸੀ, ਸਮਝਾਉਤੀਆਂ ਦੇ ਰਹੇ ਸਨ।

"ਮੈਂ ਇਸ ਦੁਸ਼ਟ ਬਿਗਾਨੀ ਹਕੂਮਤ ਨੂੰ ਉਲਟਾਉਣ ਲਈ ਕੀਤੇ ਹੋਏ ਆਪਣੇ ਕਾਰਨਾਮਿਆਂ ਤੋਂ ਮੁੱਕਰ ਕੇ ਆਪਣੀ ਜਿੰਦ ਨਹੀਂ ਬਚਾਉਣੀ ਚਾਹੁੰਦਾ।"

"ਝੱਲਾ ਨਾ ਬਣ ! ਬਣਾ ਕੇ ਸੋਚ ਲੈ।"ਪਰਧਾਨ ਅਦਾਲਤੀਏ ਨੇ ਫੇਰ ਮੌਕਾ ਦਿੱਤਾ।

"ਸੋਚ ਲਿਆ।" ਅਗੋਂ ਤੁਰੰਤ ਖਿਝਵਾਂ ਉੱਤਰ ਆਇਆ, "ਜੋ ਕੀਤਾ ਉਹ ਪਾਰਟੀ ਦੇ ਹੁਕਮ ਤੇ ਹੀ ਤਾਂ ਕੀਤਾ ਹੈ। ਮੈਂ ਉਸਤੋਂ ਮੁਨਕਰ ਹੋਕੇ ਆਪਣੀ ਪਾਰਟੀ ਨੂੰ ਕਲੰਕਤ ਨਹੀਂ ਕਰਨਾ ਚਾਹੁੰਦਾ।"

ਅਦਾਲਤੀਆਂ ਦੇਖਿਆ ਕਿ ਗ਼ਦਰੀ ਗੁੱਸੇ ਨਾਲ ਲਾਲੋ ਲਾਲ ਹੋਇਆ ਪਿਆ ਸੀ। ਅਦਾਲਤੀਆਂ ਨੇ ਆਪਸ ਵਿਚ ਕੋਈ ਚਾਰ ਪੰਜ ਮਿੰਟ ਘੁਸਰ ਮੁਸਰ ਕੀਤੀ ਤੇ ਉਪਰੰਤ ਪਰਧਾਨ ਨੇ ਕਿਹਾ।

"ਮਾਲੂਮ ਹੁੰਦਾ ਹੈ, ਕਿ ਤੂੰ ਜਲਦ ਬਾਜ਼ੀ ਤੋਂ ਕੰਮ ਲੈ ਰਿਹਾ ਹੈਂ। ਅਸੀਂ ਇੱਕ ਦਿਨ ਦੀ ਹੋਰ ਮੁਹਲਤ ਦਿੰਦੇ ਹਾਂ ਤੂੰ ਆਪਣੀ ਕੋਠੜੀ ਵਿਚ ਜਾਕੇ ਆਰਾਮ ਨਾਲ ਠੰਡਾ ਹੋਕੇ ਸੋਚ ਵਿਚਾਰ ਕਰ ਲੈ।" ਤੇ ਮੁਕੱਦਮੇਂ ਦੀ ਸੁਣਾਈ ਅਗਲੇ ਦਿਨ ਤੇ ਪਾ ਦਿੱਤੀ ਗਈ।

ਅਗਲੇ ਭਲਕ ਫੇਰ ਅਦਾਲਤ ਲੱਗੀ। ੬੪ ਮੁਲਜ਼ਮ ਹਥਕੜੀਆਂ ਬੇੜੀਆਂ ਨਾਲ ਬੱਧੇ ਅਦਾਲਤ ਵਿੱਚ ਖਲਿਹਾਰੇ ਹੋਏ ਸਨ। ਚੌਗਿਰਦ ਪੁਲਸ ਤੇ ਹਥਿਆਰ ਬੰਦ ਗੋਰੇ ਘੇਰਾ ਪਾਈ ਖੜ੍ਹੇ ਸਨ। ਤਿੰਨੇ ਅਦਾਲਤੀਏ ਪਿਛਲੇ ਦਰਵਾਜ਼ੇ ਥਾਣੀ ਅੰਦਰ ਆਕੇ ਕੁਰਸੀਆਂ ਉਤੇ ਬੈਠ ਗਏ। ਉਨ੍ਹਾਂ ਨੇ ਕਾਗਜ਼ ਪੱਤਰ ਸੰਵਾਰ ਸੂਤਕੇ ਗ਼ਦਰੀਆਂ ਵਲ ਦੇਖਿਆ ਤੇ ਉਹਨਾਂ ਦੀਆਂ ਹਾਕਮਾਨਾਂ ਰੁਹਬ ਵਿਚ ਚਾਹਮਲੀਆਂ ਅੱਖਾਂ ਉਸੇ 'ਬਾਲ' ਗ਼ਦਰੀ ਉਤੇ ਆਕੇ ਸਵਾਲੀ ਬਣ ਗਈਆਂ।

ਗ਼ਦਰੀ ਦਾ ਚਿਹਰਾ ਅੰਦਰੋਂ ਫੁੱਟ ਰਹੀ ਕਿਸੇ ਲੁਕਵੀਂ ਜੇਹੀ ਲੋਅ ਨਾਵ ਦੱਗ ਦੱਗ ਕਰ ਰਿਹਾ ਸੀ, ਅਦਾਲਤੀਆਂ ਦੀਆਂ ਗਿਰਝੀ ਨਿਗਾਹਾਂ ਉਸ ਦੀ ਤਾਬ ਨਾ ਲਿਆ ਸਕੀਆਂ। ਉਸਨੇ ਬੜੇ ਫਖ਼ਰ ਨਾਲ ਗੱਜਕੇ ਆਖਣਾ ਸ਼ੁਰੂ ਕੀਤਾ।

"ਮੈਂ, ਜੋ ਬਿਆਨ ਦੇ ਚੁਕਾ ਹਾਂ, ਉਸਦਾ ਇਕ ਅੱਖਰ ਵੀ ਵਾਪਸ

ਲੈਣ ਲਈ ਤਿਆਰ ਨਹੀਂ। ਤੁਸੀਂ ਮੈਨੂੰ ਛੇਤੀ ਤੋਂ ਛੇਤੀ ਫਾਂਸੀ ਦੇ ਕੇ ਅੰਗਰੇਜ਼ੀ ਹਕੂਮਤ ਦੇ ਲਹੂ ਭੁੱਖੇ ਢਿੱਡ ਨੂੰ ਝੁਲਕਾ ਦਿਓ।"

"ਕਾਕਾ ?" ਪਰਧਾਨ ਅਦਾਲਤੀਏ ਨੇ ਵਿਚੇ ਹੀ ਰੋਕਣ ਦੀ ਕੋਸ਼ਿਸ਼ ਕੀਤੀ।

"ਮੈਂ ਫਾਂਸੀ ਲੱਗਕੇ ਦੱਸ ਦੇਣਾ ਚਾਹੁੰਦਾ ਹਾਂ," ਗ਼ਦਰੀ ਦੀ ਕੜਕਵੀਂ ਆਵਾਜ਼ ਨੇ ਅਦਾਲਤੀਏ ਦਾ ਬੋਲ ਵਿਚੇ ਹੀ ਦੱਬ ਲਿਆ। "ਕਿ ਗ਼ਦਰ ਪਾਰਟੀ ਦੇ ਸੂਰਮਿਆਂ ਨੇ, ਭਾਂਵੇਂ ਉਹ ਬੱਚੇ ਹੀ ਸਨ, ਆਪਦੀ ਕੰਡ ਬਚਾਉਣ ਲਈ ਆਪਣੀ ਪਾਰਟੀ ਨੂੰ ਕਲੰਕ ਨਹੀਂ ਲਾਇਆ ਤੇ ਉਹ ਦੇਸ਼ ਦੀ ਆਜ਼ਾਦੀ ਵਾਸਤੇ ਕੋਈ ਵੀ ਕੁਰਬਾਨੀ ਦੇਣ ਤੋਂ ਨਹੀਂ ਝਿਜਕੇ।"

ਅਦਾਲਤ ਵਿਚ ਸੁੰਨ ਵਰਤ ਗਈ। ਕਿੰਨਾਂ ਹੀ ਚਿਰ ਨਾ ਅਦਾ-ਲਤੀਏ ਤੇ ਨਾ ਸਰਕਾਰੀ ਵਕੀਲ ਬੋਲੇ। ਅਖ਼ੀਰ ਅਦਾਲਟੀਆਂ ਨੇ ਆਪਸ ਵਿਚ ਅੱਖਾਂ ਮਿਲਾਈਆਂ ਤੇ ਪਰਧਾਨ ਨੇ ਥਿੜਕਵੀਂ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ।

"ਅੱਛਾ !" ਪਰਧਾਨ ਨੇ ਹੌਕਾ ਭਰਿਆ !" ਅਸੀਂ ਤੈਨੂੰ, ਬਾਦਸ਼ਾਹ ਵਿਰੁੱਧ ਹਥਿਆਰ ਬੰਦ ਬਗ਼ਾਵਤ ਕਰਨ, ਇਸ ਬਗ਼ਾਵਤ ਵਿਚ ਫ਼ੌਜਾਂ ਨੂੰ ਰਲਾਉਣ, ਡਾਕਿਆਂ ਵਿਚ ਹਿੱਸਾ ਲੈਣ ਤੇ ਕਾਨੂੰਨ ਵਿਰੁੱਧ ਜਥੇਬੰਦੀ ਕਰਨ ਦੇ ਤੇਰੇ ਵਿਰੁੱਧ ਸਿੱਧ ਹੋ ਗਏ ਦੋਸ਼ ਵਿੱਚ ਹੁਕਮ ਦਿੰਦੇ ਹਾਂ, ਕਿ ਤੈਨੂੰ ਉਨਾਂ ਚਿਰ ਫਾਹੇ ਟੰਗ ਛੱਡਿਆ ਜਾਵੇ, ਜਿਨਾਂ ਚਿਰ ਤੇਰੇ ਪਰਾਣ ਨਾ ਨਿਕਲ ਜਾਣ। ਅਸੀਂ ਇਹ ਵੀ ਹੁਕਮ ਦਿੰਦੇ ਹਾਂ, ਕਿ ਤੇਰੀ ਸਭ ਜਾਇਦਾਦ ਜ਼ਬਤ ਕਰ ਲਈ ਜਾਏ।"

ਹੁਕਮ ਸੁਣਦਿਆਂ ਹੀ ਗ਼ਦਰੀ ਦੇ ਮੂੰਹ 'ਚੋਂ ਨਿਕਲਿਆ "ਸ਼ੁਕਰੀਆ।"

ਇਹ ਗ਼ਦਰੀ ਹਿੰਦ ਦੀ ਅੰਗਰੇਜ਼ੀ ਗ਼ੁਲਾਮੀ ਵਿਰੁੱਧ ਕੌਮੀ ਆਜ਼ਾਦੀ ਦੀ ਲਹਿਰ ਦਾ ਸ਼੍ਰੋਮਣੀ ਸ਼ਹੀਦ ਕਰਤਾਰ ਸਿੰਘ ਸਰਾਭਾ ਸੀ, ਜੋ ਜਵਾਨ ਹੋ ਜਾਣ ਦੇ ਬਾਵਜੂਦ ਬਾਲ ਵਰੇਸ ਵਿਚੋਂ ਨਹੀਂ ਸੀ ਨਿਕਲਿਆ, ਜਿਸ ਨੂੰ ੨੩

ਹੋਰ ਗ਼ਦਰੀ ਲੀਡਰਾਂ ਤੇ ਵਰਕਰਾਂ ਨਾਲ ਫਾਂਸੀ ਦੇਕੇ ਜਾਨੋਂ ਮਾਰਨ ਤੇ ਘਰ-ਘਾਟ ਜ਼ਬਤ ਕਰ ਲੈਣ ਦੀ ਸਜ਼ਾ ਮਿਲੀ ਸੀ।

ਇਹ ੧੩ ਸਤੰਬਰ ੧੯੧੫ ਦੀ ਗੱਲ ਹੈ।

( ੨ )

ਸ਼ਹੀਦ ਕਰਤਾਰ ਸਿੰਘ ਦਾ ਜਨਮ ਜ਼ਿਲਾ ਲੁਧਿਆਣੇ ਦੇ ਪਿੰਡ ਸਰਾਭਾ ਵਿਚ ਇੱਕ ਦਰਮਿਆਨੇ ਕਿਸਾਨ ਮੰਗਲ ਸਿੰਘ ਦੇ ਘਰ ੧੮੯੬ ਨੂੰ ਹੋਇਆ। ਉਹ ਅਜੇ ਨਿਆਣਾ ਹੀ ਸੀ ਕਿ ਉਸ ਦੇ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਇਸ ਦਾ ਪਾਲਣ ਪੋਸਣ ਉਸਦੇ ਬਾਬਾ ਜੀ ਨੇ ਕੀਤਾ। ਉਹਨਾਂ ਦੀ ਬੜੀ ਖਾਹਸ਼ ਸੀ, ਕਿ ਪੋਤਰਾ ਪੜ੍ਹ ਲਿਖਕੇ ਕਿਸੇ ਚੰਗੇ ਕਮਾਊ ਕੰਮ ਤੇ ਜਾਵੇ। ਇਸ ਲਈ ਬਾਬਾ ਜੀ ਨੇ ਉਸ ਨੂੰ ਪਿੰਡ ਦੇ ਪਰਾਇਮਰੀ ਸਕੂਲ ਵਿਚ ਦਾਖ਼ਲ ਕਰਵਾ ਦਿੱਤਾ। ਪੜ੍ਹਾਈ ਵਿੱਚ ਤਾਂ ਉਹ ਐਡਾ ਹੁਸ਼ਿਆਰ ਨਹੀਂ ਸੀ, ਜਿੱਡਾ ਮੁੰਡਿਆਂ ਵਿਚ ਰਲਕੇ ਖੇਡਣ ਕੁੱਦਣ ਵਿੱਚ।

ਖੈਰ, ਉਸਨੇ ਛੇਆਂ ਕੁ ਸਾਲਾਂ ਵਿਚ ਪਰਾਇਮਰੀ ਪਾਸ ਕਰ ਲਈ ਤੇ ਉਸਨੂੰ ਲੁਧਿਆਣੇ ਮਿਸ਼ਨ ਹਾਈ ਸਕੂਲ ਵਿਚ ਦਾਖ਼ਲ ਕਰਵਾ ਦਿੱਤਾ ਗਿਆ। ਓਥੇ ਉਹ ਨਾਵੀਂ ਜਮਾਤ ਤੱਕ ਪੜ੍ਹਿਆ। ਕਿਸਾਨਾਂ ਦੇ ਮੁੰਡੇ ਚੰਗਾ ਘਿਓ ਦੁੱਧ ਖਾਣ ਕਰਕੇ ਛੇਤੀ ਕੱਦ ਕੱਢ ਲੈਂਦੇ ਤੇ ਸਿਹਤਮੰਦ ਹੋ ਜਾਂਦੇ ਹਨ। ਉਹ ਪੌਣੇ ਛੇ ਫੁੱਟ ਦਾ ਸੋਹਣਾ ਜਵਾਨ-ਗਭੱਰੂ, ਅੱਖਾਂ ਮੋਟੀਆਂ ਤੇ ਨਸ਼ੇ ਭਰੀਆਂ ਕਾਲੀਆਂ, ਰੰਗ ਗੋਰਾ ਨਛੋਹ।

ਸਕੂਲ ਦੀਆਂ ਖੇਡਾਂ ਵਿਚ ਉਹ ਬਹੁਤ ਹੁਸ਼ਿਆਰ ਸੀ। ਸਕੂਲ ਦੀ ਹਰ ਖੇਡ ਤੇ ਜਿਸਮਾਨੀ ਕੰਮ ਦਾ ਉਹ ਮੋਢੀ ਹੁੰਦਾ। ਸਕੂਲ ਦੇ ਮੁੰਡੇ ਉਸਨੂੰ "ਅਫਲਾਤੂਨ" ਆਖਿਆ ਕਰਦੇ ਸਨ। ਕਿਉਂਕਿ ਇਹ ਬੜਾ ਹੀ ਫੁਰਤੀਲਾ ਤੇ ਕਦੇ ਨਿਚਲਾ ਨਹੀਂ ਸੀ ਬੈਠਦਾ। ਉਹ ਨਿੱਤ ਨਵੀਆਂ ਘਤਿੱਤਾਂ ਛੇੜਦਾ ਤੇ ਨਵੀਆਂ ਖੇਡਾਂ ਕੱਢਦਾ। ਉਹ ਖੇਡ ਤੇ ਕੰਮ ਦਾ ਬੰਧੇਜ ਕਦੇ ਨਹੀਂ ਸੀ ਤੋੜਦਾ ਸਗੋਂ ਬੜੀ ਸਖ਼ਤੀ ਨਾਲ ਇਸਤੇ ਅਮਲ ਕਰਦਾ ਤੇ ਹੋਰਨਾਂ ਨੂੰ ਕਰਵਾਉਂਦਾ।

ਸੁਭਾਅ ਦਾ ਬੜਾ ਹਸ-ਮੁੱਖ ਤੇ ਮਿੱਠਾ। ਹਰ ਮੁੰਡਾ ਉਸ ਦਾ ਸੰਗੀ ਬਣਨਾ ਪਸੰਦ ਕਰਦਾ ਸੀ।

ਉਹ ਨਾਵੀਂ ਜਮਾਤ ਵਿੱਚੋਂ ਹੀ ਉੱਠ ਬੈਠਾ ਤੇ ਆਪਣੇ ਚਾਚੇ ਪਾਸ ਉੜੀਸਾ ਚਲਿਆ ਗਿਆ, ਜਿਥੇ ਚਾਚਾ ਜੰਗਲ ਦੇ ਮਹਿਕਮੇਂ ਵਿੱਚ ਨੌਕਰੀ ਕਰਦਾ ਸੀ। ਉਥੋਂ ਦਸਵੀਂ ਪਾਸ ਕਰ ਲਈ। ਓਦੋਂ ਮਿਡਲ ਤੇ ਦਸਵੀਂ ਦੀ ਪੜ੍ਹਾਈ ਅੰਗਰੇਜ਼ੀ ਵਿੱਚ ਹੀ ਹੋਇਆ ਕਰਦੀ ਸੀ, ਜਿਸ ਕਰਕੇ ਉਹ ਅੰਗਰੇਜ਼ੀ ਵਿੱਚ ਚੰਗਾ ਤਾਕ ਹੋ ਗਿਆ।

ਦਸਵੀਂ ਜਮਾਤ ਪਾਸ ਕਰਨ ਤੋਂ ਪਿੱਛੋਂ ਘਰ ਵਿੱਚ ਫੈਸਲਾ ਹੋਇਆ, ਕਿ ਉਸਨੂੰ ਉੱਚੀ ਵਿੱਦਿਆ ਵਾਸਤੇ ਅਮਰੀਕਾ ਭੇਜਿਆ ਜਾਵੇ ਤੇ ਉਹ ਜਨਵਰੀ ੧੯੧੨ ਵਿੱਚ ਅਮਰੀਕਾ ਚਲਿਆ ਗਿਆ। ਉਹ "ਸਾਨਫਰਾਂਸਿਸਕੋ" ਜਾ ਉੱਤਰਿਆ ਤੇ ਅੱਗੇ ਹੀ ਓਥੇ ਗਏ ਅਪਣੇ ਪੰਜਾਬੀ ਵੀਰਾਂ ਪਾਸ "ਯੂਲੋ" ਦੇ ਇਲਾਕੇ ਵਿਚ ਪੁੱਜ ਗਿਆ।

ਅਮਰੀਕਾ ਗਏ ਹੋਏ ਹਿੰਦੀ ਵਿਦਿਆਰਥੀ ਛੇ ਮਹੀਨੇ ਪੜ੍ਹਾਈ ਕਰਦੇ ਤੇ ਫਿਰ ਛੇ ਮਹੀਨੇ ਮਜ਼ਦੂਰੀ ਕਰਕੇ ਪੜ੍ਹਾਈ ਦਾ ਖ਼ਰਚਾ ਕੱਢ ਲਿਆ ਕਰਦੇ ਸਨ। ਇਸਤਰਾਂ ਉਹ ਘਰੋਂ ਕੁਝ ਖਰਚ ਕੀਤੇ ਤੋਂ ਬਿਨਾਂ ਹੀ ਪੜ੍ਹ ਲੈਂਦੇ।

ਕਰਤਾਰ ਸਿੰਘ "ਕੈਲੇਫੋਰਨੀਆਂ" ਦੀ "ਬਰਕਲੇ ਯੂਨੀਵਰਸਟੀ" ਵਿਚ ਦਾਖ਼ਲ ਹੋ ਗਿਆ ਤੇ ਮਾਰਚ ਦੇ ਮਹੀਨੇ ਹੋਈਆਂ ਛੇਆਂ ਮਹੀਨਿਆਂ ਦੀਆਂ ਛੁੱਟੀਆਂ ਵਿਚ ਮਜ਼ਦੂਰੀ ਕਰਨ ਵਾਸਤੇ ਬਾਹਰ ਹਿੰਦੀ ਮਜ਼ਦੂਰਾਂ ਦੇ ਜੱਥੇ ਵਿਚ ਜਾ ਸ਼ਾਮਲ ਹੋਇਆ।

ਅਮਰੀਕਾ ਵਿਚ ਆਪਣੇ ਹਿੰਦੀ ਭਰਾਵਾਂ ਨਾਲ ਰਹਿਣ ਤੇ ਮਿਲਣ ਗਿਲਣ ਤੋਂ ਪਤਾ ਲਗੀਆਂ ਬਹੁਤ ਸਾਰੀਆਂ ਗੱਲਾਂ ਨੇ ਕਰਤਾਰ ਸਿੰਘ ਦੀ ਕਾਇਆਂ ਹੀ ਪਲਟ ਦਿੱਤੀ। ਜਿੱਦਾਂ : ਹਿੰਦੀਆਂ ਨੂੰ ਓਥੇ ਗ਼ੁਲਾਮ ਹੋਣ ਦੇ ਕਾਰਨ ਬੜੀ ਘਿਰਨਾ ਨਾਲ ਵੇਖਿਆ ਜਾਂਦਾ ਸੀ; ਉਨ੍ਹਾਂ ਨੂੰ ਲੋਕ ਸਮਾਜੀ ਥਾਵਾਂ ਤੋਂ ਆਉਣੋਂ ਜਾਣੋਂ ਹਟਕਿਆ ਜਾਂਦਾ; ਫਿਰਦਿਆਂ ਤੁਰਦਿਆਂ ਨੂੰ ਵੇਖ ਵੇਖ ਨੱਕ

ਚਾਹੜੇ ਜਾਂਦੇ; ਨਗੂਣੀਆਂ ਗੱਲਾਂ ਤੋਂ ਝਿੜਕ ਝੰਬ ਕੀਤੀ ਜਾਂਦੀ ਤੇ ਕਈ ਵਾਰ ਮਾਰ ਕੁਟਾਈ ਵੀ ਕਰ ਦਿੱਤੀ ਜਾਂਦੀ। ਗੱਲ ਕੀ ਇਹਨਾਂ ਵੱਲ ਅਤਿਅੰਤ ਘਿਰਣਤ ਰਵੱਈਆ ਧਾਰਨ ਕੀਤਾ ਜਾਂਦਾ ਸੀ। ਦੂਸਰੇ ਪਾਸੇ ਜਾਪਾਨ ਤੇ ਯੋਰਪੀਨ ਦੇਸ਼ਾਂ ਦੀਆਂ ਆਜ਼ਾਦ ਕੌਮਾਂ ਦੇ ਬੰਦਿਆਂ ਨਾਲ ਬਰਾਬਰੀ ਤੇ ਆਦਰ ਭਰਿਆ ਸਲੂਕ ਕੀਤਾ ਜਾਂਦਾ। ਇਸ ਕੌਮੀ ਅਪਮਾਨ ਨੇ ਅਮਰੀਕਾ ਤੇ ਕੈਨੇਡਾ ਗਏ ਹਿੰਦੀਆਂ ਅੰਦਰ ਆਪਣੀ ਗੁਲਾਮੀ ਦਾ ਅਹਿਸਾਸ ਪੈਦਾ ਕੀਤਾ ਤੇ ਆਜ਼ਾਦੀ ਲਈ ਤਾਂਘ। ਉਹ ਲੱਗੇ ਆਪਦੇ ਦਿਲਾਂ ਅੰਦਰ ਕੰਘੀਆਂ ਮਾਰਨ ਤੇ ਆਪਸ ਵਿਚ ਵਿਚਾਰਾਂ ਕਰਨ। ਇਹਨਾਂ ਵਿਚਾਰ ਗੋਸ਼ਟੀਆਂ ਤੋਂ ਦੇਸ਼ ਦੀ ਆਜ਼ਾਦੀ ਵਾਸਤੇ ਉਠਣ, ਮਿਲ-ਤੁਰਨ ਤੇ ਗੁਲਾਮੀ ਦੇ ਸੰਗਲ ਤੋੜਨ ਲਈ ਚਾਰਾ ਕਰਨ ਦੀ ਸੂਝ ਪੈਦਾ ਹੋਣ ਲੱਗੀ, ਜੋ ਕੌਮੀ ਜਾਗਰਤਾ ਬਣਕੇ ਲਹਿਰ ਦਾ ਰੂਪ ਧਾਰਨ ਕਰਨ ਲੱਗ ਪਈ। ਐਨ ਇਸ ਮੌਕੇ ਉਤੇ ਸਰਾਭਾ ਅਮਰੀਕਾ ਪਹੁੰਚਿਆ।

( ੩ )

ਕਰਤਾਰ ਸਿੰਘ ਸਤੰਬਰ ਵਿਚ ਮੁੱਕੀਆਂ ਛੁਟੀਆਂ ਤੋਂ ਬਾਅਦ ਜਦ ਯੂਨੀਵਰਸਟੀ ਵਿਚ ਆਇਆ ਤਾਂ ਉਹ ਸਿਆਸੀ ਸੂਝ ਨਾਲ ਨਿਹਾਲ ਸੀ। ਉਸਨੇ ਹੋਰਨਾਂ ਪੰਜਾਬੀ ਤੇ ਹਿੰਦੀ ਵਿਦਿਆਰਥੀਆਂ ਨਾਲ ਵਿਚਾਰ ਵਟਾਂਦਰਾ ਸ਼ੁਰੂ ਕੀਤਾ, ਜੋ ਅੱਗੇ ਹੀ ਇਹਨਾਂ ਆਹਰਾਂ ਵਿੱਚ ਸਨ।

ਇਹਨਾਂ ਹੀ ਦਿਨਾਂ ਵਿਚ "ਲਾਲਾ ਹਰਦਿਆਲ" ਸਾਨਫਰਾਂਸਿਸਕੋ ਆਏ ਤੇ ਹਿੰਦ ਦੀ ਪਰਾਚੀਨ ਸੱਭਿਅਤਾ ਉੱਤੇ ਦਿੱਤੇ ਇਨ੍ਹਾਂ ਦੇ ਸਿਆਣੇ ਲੈਕਚਰਾਂ ਨਾਲ ਇਹਨਾਂ ਦੀ ਵਿਦਵਤਾ ਤੇ ਸਿਆਸੀ ਸਿਆਣਪ ਦੀ ਅਮਰੀਕੀ ਪਰੋਫੈਸਰਾਂ, ਵਿਦਵਾਨਾਂ, ਹਿੰਦੀ ਵਿਦਿਆਰਖੀਆਂ ਤੇ ਬਾਬਾ ਜਵਾਲਾ ਸਿੰਘ ਠਠੀਆਂ ਵਰਗੇ ਜ਼ਮੀਨਾਂ ਦੇ ਹਿੰਦੀ ਠੇਕੇਦਾਰਾਂ ਵਿੱਚ ਕਾਫੀ ਚਰਚਾ ਹੋਣ ਲੱਗੀ। ਹਿੰਦੀ ਵਿਦਿਆਰਥੀ 'ਲਾਲਾ ਜੀ' ਨਾਲ ਆਮ ਵਿਚਾਰ ਵਟਾਂਦਰਾ ਕਰਦੇ ਰਹਿੰਦੇ। ਲਾਲਾ ਹਰਦਿਆਲ ਦੀ ਸੰਗਤ ਵਿੱਚ ਇਹ ਸਿਆਸੀ ਸੂਝ ਰੱਖਣ ਵਾਲੇ ਹਿੰਦੀ

ਵਿਦਿਆਰਥੀਆਂ ਨੇ ਮਕਾਨ ਕਰਾਏ ਉੱਤੇ ਲੈਕੇ ਆਪਣਾ ਅਲੱਗ ਵਾਸਾ ਬਣਾ ਲਿਆ ਜਿਸਦਾ ਨਾਂ ਉਨ੍ਹਾਂ ਪਰਾਚੀਨ ਹਿੰਦੀ ਯੂਨੀਵਰਸਟੀ ਦੇ ਨਾਂ ਉੱਤੇ ''ਕਾਲੰਦਾ ਹੋਸਟਲ'' ਰਖਿਆ ਹੋਇਆ ਸੀ। ਇਸ ਹੋਸਟਲ ਵਿੱਚ ਕਿਦਾਰ ਨਾਥ ਹਰਿਆਣਾ (ਹੁਸ਼ਿਆਰ ਪੁਰ), ਗੋਬਿੰਦ ਬਿਹਾਰੀ ਲਾਲ, (ਡਾਕਟਰ) ਪਾਨਪੋਜੀ, ਜਤਿੰਦਰ ਨਾਥ ਲਹਿਰੀ ਤੇ ਦਰਸੀ ਚੈਨਚਈਆ ਆਦਿ ਕਰਤਾਰ ਸਿੰਘ ਦੇ ਵਰਨਣ ਯੋਗ ਸਾਥੀ ਸਨ।

ਅਗਲੀਆਂ ਛੁੱਟੀਆਂ ਵਿਚ ਕਰਤਾਰ ਸਿੰਘ ਵਾਸ਼ਿੰਗਟਨ ਦੀ ਰਿਆਸਤ ਦੇ ਸ਼ਹਿਰ ਅਸਟੋਰੀਆ ਦੀ ਆਰਾ ਮਿੱਲ ਵਿਚ ਚਲਿਆ ਗਿਆ, ਜਿੱਥੇ ਉਸਦੇ ਆਪਣੇ ਹੀ ਪਿੰਡ ਦੇ ਸ. ਰੁਲੀਆ ਸਿੰਘ ਸ਼ਹੀਦ ਨੇ ਉਸਨੂੰ ਆਪਣੇ ਪਾਸ ਬੁਲਾਇਆ ਸੀ। ਏਥੇ ੧੯੧੩ ਦੇ ੨੧ ਅਪਰੈਲ ਵਾਲੇ ਐਤਵਾਰ ਨੂੰ ਬਾਬਾ ਕੇਸਰ ਸਿੰਘ ਠਠ-ਗੜ੍ਹ ਦੇ ਡੇਰੇ ਉਤੇ ਸੱਦੀ ਗਈ ਅਮਰੀਕਾ ਦੀਆਂ ਵਾਸ਼ਿੰਗਟਨ ਤੇ ਔਰੇਗਨ ਰਿਆਸਤਾਂ ਦੇ ਸਿਆਸੀ ਸੂਝ ਵਾਲੇ ਹਿੰਦੀਆਂ ਦੀ ਨਮਾਇੰਦਾ ਕਾਨਫਰੰਸ ਹੋਈ। ਇਸ ਤੋਂ ਪਹਿਲੇ ਪੰਜਾਂ ਛੇਆਂ ਐਤਵਾਰਾਂ ਨੂੰ ਇਹਨਾਂ ਰਿਆਸਤਾਂ ਦੇ ਹੋਰਨਾਂ ਹਿੰਦੀ ਡੇਰਿਆਂ ਉੱਤੇ ਲਾਲਾ ਹਰਦਿਆਲ ਦੀ ਅਗਵਾਈ ਵਿਚ ਸਥਾਨਕ ਬੈਠਕਾਂ ਹੋਕੇ ਫੈਸਲੇ ਹੋ ਚੁੱਕੇ ਸਨ ਕਿ ਦੇਸ ਨੂੰ ਅੰਗਰੇਜ਼ੀ ਗ਼ੁਲਾਮੀ ਵਿਚੋਂ ਕੱਢਣ ਲਈ ਘੋਲ ਦੀ ਤਿਆਰੀ ਕੀਤੀ ਜਾਵੇ ਤੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਵਾਸਤੇ ਕੋਈ ਜਥੇਬੰਦੀ ਖੜ੍ਹੀ ਕੀਤੀ ਤੇ ਲਹਿਰ ਚਲਾਈ ਜਾਵੇ। ਇਹਨਾਂ ਮੀਟਿੰਗਾਂ ਵਿੱਚ ਚੁਣੇ ਹੋਏ ਨਮਾਇੰਦਿਆਂ ਨੂੰ ਅਸਟੋਰੀਆ ਦੀ ਕਾਨਫਰੰਸ ਉੱਤੇ ਸਦਿਆ ਗਿਆ ਸੀ। ਇਸ ਕਾਨਫਰੰਸ ਵਿੱਚ ਕਰਤਾਰ ਸਿੰਘ ਸਰਾਭਾ ਨੇ ਉੱਘਾ ਹਿੱਸਾ ਲਿਆ। ਏਥੇ ਫੈਸਲਾ ਹੋਇਆ ਕਿ

੧. ਜਥੇਬੰਦੀ ਦਾ ਨਾਂ''ਹਿੰਦੀ ਪੈਸਿਫਿਕ ਐਸੋਸੀਏਸ਼ਨ''ਰੱਖਿਆ ਜਾਵੇ।
੨. ਇਸਦਾ ਮਨੋਰਥ ਹਥਿਆਰ ਬੰਦ ਇਨਕਲਾਬ ਨਾਲ ਅੰਗਰੇਜ਼ੀ ਗ਼ੁਲਾਮੀ ਤੋਂ ਹਿੰਦੁਸਤਾਨ ਨੂੰ ਛਡਾਉਣਾ ਅਤੇ ਆਜ਼ਾਦੀ ਤੇ ਬਰਾਬਰੀ ਦੀ ਬਿਨਾ ਉਤੇ ਕੌਮੀ ਜਮਹੂਰੀਅਤ ਕਾਇਮ ਕਰਨੀ।
੩. ਜਥੇਬੰਦੀ 'ਗ਼ਦਰ' ਨਾਂ ਦਾ ਇੱਕ ਹਫਤਾਵਾਰ ਅਖਬਾਰ ਚਲਾਵੇਗੀ

ਜੋ ਹਿੰਦੁਸਤਾਨ ਦੀਆਂ ਸਥਾਨਕ ਜ਼ਬਾਨਾਂ ਵਿਚ ਛਪਿਆ ਕਰੇਗਾ ।

੪. ਜਥੇਬੰਦੀ ਵਿੱਚ ਮਜ਼ਹਬੀ ਬਹਿਸਾਂ ਦੀ ਕੋਈ ਥਾਂ ਨਹੀਂ ਹੋਵੇਗੀ, ਮਜ਼ਹਬ ਹਰ ਕਿਸੇ ਦਾ ਆਪਣਾ ਨਿੱਜੀ ਨੇਮ ਹੋਵੇਗਾ ।

੫. ਜਥੇਬੰਦੀ ਦੇ ਹਰ ਸਪਾਹੀ ਦਾ ਫਰਜ਼ ਹੋਵੇਗਾ, ਕਿ ਉਹ ਦੁਨੀਆਂ ਦੇ ਭਾਂਵੇਂ ਕਿਸੇ ਹਿੱਸੇ ਵਿਚ ਹੋਵੇ, ਜੇ ਓਥੇ ਦੇਸ਼ ਆਜ਼ਾਦੀ ਦੀ ਜੰਗ ਹੁੰਦੀ ਹੈ ਤਾਂ ਉਸ ਵਿਚ ਜ਼ਰੂਰ ਹਿੱਸਾ ਲਵੇ ।

ਇਸ ਜਥੇਬੰਦੀ ਨੂੰ ਫੈਲਾਉਣ ਅਤੇ 'ਗ਼ਦਰ' ਅਖਬਾਰ ਲਿਖਣ ਤੇ ਛਾਪਣ ਦੀ ਲੋੜ ਪਈ ਤਾਂ ਕਰਤਾਰ ਸਿੰਘ ਨੇ ਸਭ ਤੋਂ ਪਹਿਲਾਂ ਆਪਣਾ ਨਾ ਪੇਸ਼ ਕੀਤਾ । ਉਸ ਤੋਂ ਛੁਟ ਸੈਂਕੜੇ ਹੋਰ ਹਿੰਦੀਆਂ ਨੇ ਇਸ ਲਹਿਰ ਵਿੱਚ ਕੰਮ ਕਰਨ ਲਈ ਆਪਣੇ ਆਪ ਨੂੰ ਪੇਸ਼ ਕੀਤਾ ਤੇ ਅਖਬਾਰ ਤੇ ਜਥੇਬੰਦੀ ਲਈ ਸੈਂਕੜੇ ਡਾਲਰ ਚੰਦਾ ਦਿੱਤਾ ।

'ਗ਼ਦਰ' ਦਾ ਪਹਿਲਾ ਪਰਚਾ ਉਰਦੂ ਵਿਚ ਨਵੰਬਰ ੧੯੧੩ ਦੇ ਪਹਿਲੇ ਹਫਤੇ ਨਿਕਲਿਆ । ਉਪਰੰਤ ਪੰਜਾਬੀ ਵਿੱਚ ਵੀ ਛਪਣ ਲੱਗ ਪਿਆ । ਲਾਲਾ ਹਰਦਿਆਲ ਅਖ਼ਬਾਰ ਵਾਸਤੇ ਉਰਦੂ ਵਿੱਚ ਲਿਖਦੇ । ਸ੍ਰੀ ਰਘਬਰ ਦਿਆਲ ਗੁਪਤਾ ਉਰਦੂ ਤੇ ਕਰਤਾਰ ਸਿੰਘ ਪੰਜਾਬੀ ਵਿੱਚ ਸਾਈਕਲੋ ਕਰਕੇ ਛਾਪਦੇ । ਦੋ ਤਿੰਨ ਪਰਚੇ ਬਾਹਰ ਜਾਂਦਿਆਂ ਹੀ ਅਖ਼ਬਾਰ ਦੀ ਮੰਗ ਵਧ ਗਈ । ਵਿੱਕ ਲਿੱਥੋ ਮਸ਼ੀਨ ਮੁੱਲ ਲੈਕੇ ਲਾਉਣੀ ਪਈ, ਜਿਸ ਉਤੇ ਕੰਮ ਕਰਨ ਲਈ ਹੋਰ ਵਰਕਰ ਸੱਦਣੇ ਪਏ, ਜੋ ਲਿਖਾਈ, ਛਪਾਈ, ਡਾਕ ਪਾਉਣ ਤੇ ਇਹਨਾਂ ਕੰਮਾਂ ਲਈ ਜਪਲਾਈ ਦਾ ਕੰਮ ਕਰਨ ਲੱਗ ਪਏ । ਕਰਤਾਰ ਸਿੰਘ ਇਸ ਸਾਰੇ ਕੰਮ ਦੇ ਉੱਘੇ ਕਾਮੇ ਸਨ । ਉਹ ਪੰਜਾਬੀ ਦੀ ਲਿਖਾਈ ਵੀ ਕਰਦੇ, ਕਾਪੀਆਂ ਵੀ ਕਰਦੇ, ਕਾਪੀਆਂ ਵੀ ਜਮਾਉਂਦੇ, ਮਸ਼ੀਨ ਵੀ ਗੇੜਦੇ ਤੇ ਡਾਕ ਪਾਉਣ ਦਾ ਕੰਮ ਵੀ ਕਰਦੇ । ਪਰਚਾ ਏਸ਼ੀਆ, ਅਫਰੀਕਾ, ਯੋਰਪ ਤੇ ਆਸਟਰੇਲੀਆ ਆਦਿ ਦੇ ਸਾਰੇ ਦੀਪਾਂ ਵਿੱਚ ਵਸ ਰਹੇ ਹਿੰਦੀਆਂ ਪਾਸ ਪੁੱਜਣ ਲੱਗਾ । ਕਰਤਾਰ ਸਿੰਘ ਪਾਰਟੀ ਦਾ ਪਰਚਾਰ ਕਰਨ ਲਈ ਲਾਲਾ ਹਰਦਿਆਲ ਦੇ ਨਾਲ ਹਿੰਦੀ ਟੋਲਿਆਂ ਉੱਤੇ ਰੱਖੇ ਹੋਏ ਜਲਸਿਆਂ ਉੱਤੇ ਵੀ ਜਾਂਦਾ । ਉਹ ਅਖਬਾਰ ਵਾਸਤੇ

ਕਿਤੇ ਕਿਤੇ ਮਜ਼ਮੂਨ ਵੀ ਲਿਖਣ ਲੱਗ ਪਿਆ ਤੇ ਕਵਿਤਾਵਾਂ ਵੀ ਉਸਦੀਆਂ ਆਮ ਛਪਣ ਲੱਗ ਪਈਆਂ। ੧੯੧੩ ਦੇ ਵੱਡੇ ਦਿਨਾਂ ਵਿੱਚ "ਸੈਕਰਾਮੈਂਟੋ" ਵਿੱਚ ਹੋਈ "ਸਰਬ ਅਮਰੀਕੀ ਗ਼ਦਰ ਪਾਰਟੀ ਕਾਨਫਰੰਸ" ਵਿੱਚ ਉਹ ਪਾਰਟੀ ਐਗਜ਼ੇਕਟਿਵ ਦਾ ਮੈਂਬਰ ਚੁਣ ਲਿਆ ਗਿਆ।

( ੪ )

ਪਾਰਟੀ ਲੀਡਰਾਂ ਨੂੰ ਇਹ ਅਗੇਤਰਾ ਗਿਆਨ ਸੀ ਕਿ ਅੰਗਰੇਜ਼ਾਂ ਤੇ ਜਰਮਨਾਂ ਵਿਚ ਜੰਗ ਜ਼ਰੂਰ ਹੋਣੀ ਹੈ। ਇਸ ਲਈ ਉਹਨਾਂ ਨੇ ਆਪਣੇ ਇਨਕਲਾਬ ਦੀ ਇਹ ਵਿਉਂਤ ਬਣਾਈ ਕਿ ਜਦ ਅੰਗਰੇਜ਼ ਜ਼ਰਮਨਾਂ ਨਾਲ ਜੰਗ ਵਿੱਚ ਫਸ ਪੈਣ ਤਾਂ ਦੇਸ ਜਾ ਕੇ ਉਨ੍ਹਾਂ ਵਿਰੁੱਧ ਹਥਿਆਰਬੰਦ ਸੱਟ ਮਾਰੀ ਜਾਵੇ। ਫੌਜਾਂ ਤੇ ਲੋਕਾਂ ਨੂੰ ਵਿਗਾੜ ਕੇ ਇਨਕਲਾਬ ਕਰ ਦਿੱਤਾ ਜਾਵੇ। ਇਸ ਨਿਸ਼ਾਨੇ ਨੂੰ ਪੂਰਨ ਲਈ ਤਿਆਰੀਆਂ ਕੀਤੀਆਂ ਜਾਣ, ਫੌਜੀ ਵਿੱਦਿਆ, ਜੰਗੀ ਸਿੱਖਿਆ ਤੇ ਹਵਾਈ ਜਹਾਜ਼ ਦੀ ਉਡਾਰੀ ਵਿੱਚ ਤਾਕ ਕੀਤਾ ਜਾਵੇ ਤੇ ਜੱਥੇਬੰਦੀ ਦੀ ਜਾਚ ਤੇ ਪਰਚਾਰ ਦੇ ਢੰਗ ਸਿਖਾਏ ਜਾਣ। ਕਰਤਾਰ ਸਿੰਘ ਨੇ ਇਹ ਸਾਰੇ ਕੰਮ ਆਪਣੇ ਹੱਥਾਂ ਵਿੱਚ ਦੀ ਕੱਢ ਲਏ। ਉਹ ਹਵਾਈ ਜਹਾਜ਼ ਨੂੰ ਉਡਾਉਣ ਤੇ ਮਰੰਮਤ ਕਰਨ ਦਾ ਕੰਮ ਸਿੱਖਣ ਲਈ ਉਚੇਚਾ ਨਿਊਯਾਰਕ ਦੀ ਇੱਕ ਹਵਾਈ ਜਾਹਜ਼ਾਂ ਦੀ ਕੰਪਨੀ ਵਿੱਚ ਭੇਜਿਆ ਗਿਆ ਜਿੱਥੋਂ ਉਹ ਇਹ ਜਾਚ ਸਿੱਖਕੇ ਆਇਆ। ਉਪਰੰਤ ਭਾਈ ਹਰਨਾਮ ਸਿੰਘ ਟੁੰਡੀਲਾਟ ਤੋਂ ਬੰਬ ਬਨਾਉਣ ਤੇ ਚਲਾਉਣ ਦਾ ਵੱਲ ਸਿੱਖਿਆ। ਇਸ ਸਿਖਲਾਈ ਵੇਲੇ ਹੱਥ ਵਿੱਚ ਹੀ ਬੰਬ ਫੱਟ ਜਾਣ ਕਰਕੇ ਭਾਈ ਹਰਨਾਮ ਸਿੰਘ ਕੋਟਲਾ ਨੌਧ ਸਿੰਘ ਦਾ ਹੱਥ ਉੱਡ ਗਿਆ ਤੇ ਇਸ ਕਰਕੇ ਬਾਅਦ ਵਿੱਚ ਉਸਦਾ ਨਾਂ ਟੁੰਡੀਲਾਟ ਪੈ ਗਿਆ।

ਗ਼ਦਰ ਪਾਰਟੀ ਅਜੇ ਤਿਆਰੀਆਂ ਹੀ ਕਰਨ ਲੱਗੀ ਹੋਈ ਸੀ ਕਿ ੨੫ ਜੁਲਾਈ ੧੯੧੪ ਨੂੰ ਜਰਮਨ ਨੇ ਜੰਗ ਛੇੜ ਦਿੱਤੀ। ਜੰਗ ਛਿੜਦਿਆਂ ਹੀ ਗ਼ਦਰੀ ਸੂਰਮਿਆਂ ਦੇ ਡੌਲੇ ਫਰਕ ਉੱਠੇ। ਉਹਨਾਂ ਨੂੰ ਚਾਅ ਚੜ੍ਹ ਗਏ। ਪਾਰਟੀ ਦੇ ਲੀਡਰ ਤੇ ਵਰਕਰ ਧੜਾ ਧੜ ਪਾਰਟੀ ਦੇ ਹੈਡ ਕਵਾਟਰ ਜੁਗੰਤਰ ਆਸ਼ਰਮ ਵਿੱਚ ਆਉਣੇ ਸ਼ੁਰੂ ਹੋ ਗਏ। ਮੀਟਿੰਗ ਲੱਗ ਗਈ। ਪਾਰਟੀ ਅੱਗੇ

ਦੋ ਹੀ ਰਾਹ ਸਨ— ਜੰਗ ਵਿਚ ਫਸੇ ਹੋਏ ਦੁਸ਼ਮਣ ਉਤੇ ਤੁਰੰਤ ਚੋਟ ਕੀਤੀ ਜਾਵੇ ਜਾਂ ਚੁੱਪ ਰਹਿ ਕੇ ਮੌਕਾ ਗਵਾ ਦਿੱਤਾ ਜਾਵੇ। ਅੰਗਰੇਜ਼ੀ ਰਾਜ ਵਿਰੁੱਧ "ਐਲਾਨਿ ਜੰਗ" ਕਰਨ ਦਾ ਸਰਬ ਸੰਮਤੀ ਨਾਲ ਫੈਸਲਾ ਹੋ ਗਿਆ ਜੋ ਕਰਤਾਰ ਸਿੰਘ ਸਰਾਭਾ ਨੇ ੫ ਅਗਸਤ ੧੯੧੪ ਦੇ 'ਗ਼ਦਰ' ਅਖਬਾਰ ਵਿੱਚ ਛਾਪ ਦਿੱਤਾ। ਇਸ਼ ਐਲਾਨ ਦੀ ਜਨਤਕ ਪਰਵਾਨਗੀ ਵਾਸਤੇ ੯ ਅਗਸਤ ਨੂੰ "ਫਰੈਜ਼ਨੋ" ਤੇ ੧੦ ਅਗਸਤ ਨੂੰ "ਸੈਕਰਾਮੈਂਟੋ" ਵਿਖੇ ਹਿੰਦੀ ਇਨਕਲਾਬੀ ਕਾਨਫਰੰਸਾਂ ਸੱਦੀਆਂ ਗਈਆਂ। ਕੈਨੇਡਾ ਤੇ ਅਮਰੀਕਾ ਤੋਂ ਹਜ਼ਾਰਾਂ ਹਿੰਦੀਆਂ ਨੇ ਇਹਨਾਂ ਵਿਚ ਸ਼ਾਮਲ ਹੋਕੇ ਪਾਰਟੀ ਦੇ "ਐਲਾਨਿ ਜੰਗ" ਦੀ ਪਰਵਾਨਗੀ ਦਿੱਤੀ। ਪਾਸ ਹੋਇਆ ਕਿ ਨਵੰਬਰ ੧੯੧੪ ਦੇ ਪਹਿਲੇ ਹਫਤੇ ਤੱਕ ਸਭ ਹਿੰਦੀ ਦੇਸ ਪਹੁੰਚ ਜਾਣ। ਫੇਰ ਓਥੇ ਇੱਕ ਤਰੀਕ ਮਿਥ ਕੇ ਇਨਕਲਾਬ ਲਈ ਘੋਲ ਸ਼ੁਰੂ ਕੀਤਾ ਜਾਵੇ।

ਕਰਤਾਰ ਸਿੰਘ ਅੰਗਰੇਜ਼ੀ ਸਾਮਰਾਜ ਦੀ ਫੌਜੀ ਤਾਕਤ ਨਾਲ ਦੋ ਹੱਥ ਕਰਨ ਲਈ ਐਨਾ ਉਤਾਵਲਾ ਸੀ ਕਿ ਉਹ (ਮਤਾਂ ਉਸ ਦੀ ਡਿਊਟੀ ਅਮਰੀਕਾ ਅੰਦਰ ਹੀ ਕਿਸੇ ਕੰਮ ਉੱਤੇ ਲੱਗ ਜਾਵੇ ਤੇ ਉਹ ਆਪਣਾ ਵਿਉਂ ਕੱਢਣ ਲਈ ਦੇਸ ਹੀ ਨਾ ਜਾ ਸਕੇ) ਇਹਨਾਂ ਕਾਨਫਰੰਸਾਂ ਤੋਂ ਪਹਿਲਾਂ ਹੀ ਚੁੱਪ ਚਾਪ ਦੇਸ ਨੂੰ ਤੁਰ ਪਿਆ। ਬਾਕੀ ਗ਼ਦਰੀ ਕਾਨਫਰੰਸਾਂ ਤੋਂ ਬਾਅਦ ਦੇਸ ਨੂੰ ਆਏ। ਕਈਆਂ ਨੂੰ ਪਿੱਛੇ ਅਖ਼ਬਾਰ, ਜੱਥੇਬੰਦੀ ਤੇ ਸਪਲਾਈ ਦਾ ਕੰਮ ਚਲਾਉਣ ਲਈ ਹੁਕਮਨ ਉੱਥੇ ਰਹਿਣਾ ਪਿਆ ਸਰਕਾਰੀ ਰਪੋਟਾਂ ਦਸਦੀਆਂ ਹਨ ਕਿ ਗ਼ਦਰ ਪਾਰਟੀ ਦੀ ਇਸ ਵੰਗਾਰ ਉੱਤੇ ਅਮਰੀਕਾ, ਕੈਨੇਡਾ, ਜਾਪਾਨ, ਚੀਨ, ਫਿਲਪੀਨ, ਹਿੰਦ ਚੀਨੀ, ਸਿਆਮ, ਹਾਂਗਕਾਂਗ, ਸਿੰਘਾ ਪੁਰ ਤੇ ਮਲਾਇਆ ਆਦ ਤੋਂ ਦਸ ਹਜ਼ਾਰ ਤੋਂ ਵੱਧ ਹਿੰਦੀ ਹਿੰਦੁਸਤਾਨ ਆਏ।

ਇਹ ਗ਼ਦਰੀ ਕੋਈ ਲੁਕ ਛਿਪਕੇ ਨਹੀਂ ਆਏ। ਉਹ ਜਹਾਜ਼ਾਂ ਤੇ ਰਾਹ ਦੀਆਂ ਸਮੁੰਦਰੀ ਠਾਹਰਾਂ ਉੱਤੇ ਅੰਗਰੇਜ਼ੀ ਰਾਜ ਨੂੰ ਉਲਟਾਉਣ ਦਾ ਖੁੱਲਮ ਖੁੱਲਾ ਪਰਚਾਰ ਕਰਦੇ ਆਏ। ਇਸ ਲਈ ਹਿੰਦ ਦੀ ਅੰਗਰੇਜ਼ੀ ਹਕੂਮਤ ਇਹਨਾਂ ਦੀ ਆਮਦ ਤੋਂ ਅਣਜਾਣ ਨਹੀਂ ਸੀ। ਉਸ ਨੇ ਵੀ ਇਹਨਾਂ ਨੂੰ ਕਾਬੂ

ਕਰਨ ਤੇ ਕੁਚਲਣ ਦੀਆਂ ਤਿਆਰੀਆਂ ਕੀਤੀਆਂ ਹੋਈਆਂ ਸਨ। ਉਸ ਨੇ ਇਹਨਾਂ ਨੂੰ ਆਉਂਦਿਆਂ ਹੀ ਬੋਚਣ ਲਈ ਕਲਕੱਤੇ ਤੇ ਮਦਰਾਸ ਦੇ ਘਾਟਾਂ ਉੱਤੇ ਬੋਰਾਂ ਲਾ ਲਈਆਂ ਤੇ ਜਹਾਜ਼ੋਂ ਉੱਤਰਦੇ ਹਰ ਗ਼ਦਰੀ ਨੂੰ ਗਰਿਫਤਾਰ ਕਰਨਾ ਸ਼ੁਰੂ ਕਰ ਦਿੱਤਾ। ਇਹਨਾਂ ਵਿੱਚੋਂ ਹਜ਼ਾਰਾਂ ਤਾਂ ਪੁੱਛ ਪੜਤਾਲ ਕਰਕੇ ਪਿੰਡਾਂ ਨੂੰ ਭੇਜ ਕੇ ਠਾਣੇ ਦੀ ਨਿਗਰਾਨੀ ਹੇਠਾਂ ਕਰ ਦਿੱਤੇ ਗਏ। ਸੈਂਕੜਿਆਂ ਨੂੰ ਪਿੰਡਾਂ ਤੇ ਕਦੀਆਂ ਨੂੰ ਜੇਹਲਾਂ ਵਿੱਚ ਬੰਦ ਕੀਤਾ ਗਿਆ। ਕਰਤਾਰ ਸਿੰਘ ਸਰਾਭਾ ਤੇ ਹੋਰ ਕਈ ਗ਼ਦਰੀ ਇਹਨਾਂ ਬੋਰਾਂ ਤੋਂ ਬਚਣ ਲਈ "ਕੋਲੰਬੋ"ਥਾਣੀ ਆ ਗਏ ਤੇ ਸੁੱਖੀ ਸਾਂਦੀਂ ਘਰੀਂ ਪਹੁੰਚ ਗਏ।

( ੫ )

ਅੰਗਰੇਜ਼ੀ ਹਕੂਮਤ ਦੇ ਇਨਕਲਾਬੀ ਲੀਡਰਾਂ ਨੂੰ ਘਾਟਾਂ ਉਤੇ ਉੱਤਰ-ਦਿਆਂ ਹੀ ਫੜ ਲੈਣ ਨਾਲ ਪਹਿਲੀ ਜੱਥੇਬੰਦੀ ਦਾ ਢਾਂਚਾ ਟੁੱਟ ਗਿਆ। ਬਾਕੀ ਬਚੇ ਕੁਝ ਲੀਡਰਾਂ ਤੇ ਵਰਕਰਾਂ ਨੂੰ ਨਵੇਂ ਸਿਰੇ ਤੋਂ ਜ਼ੱਥੇਬੰਦੀ ਖੜ੍ਹੀ ਕਰਨੀ ਤੇ ਕੰਮ ਤੋਰਨਾ ਪਿਆ। ਕਰਤਾਰ ਸਿੰਘ ਇਸ ਕੰਮ ਵਾਸਤੇ ਮਿਥੀ ਗਈ ਕਮੇਟੀ ਵਿੱਚ ਚੁੱਣੇ ਗਏ। ਇਸ ਕਮੇਟੀ ਦਾ ਪਹਿਲਾ ਕੰਮ ਬਾਹਰੋਂ ਟਾਪੂਆਂ ਤੋਂ ਆਏ ਤੇ ਆ ਰਹੇ ਆਦਮੀਆਂ ਨੂੰ ਮਿਲਣਾ, ਇੱਕਠਾ ਕਰਨਾ ਤੇ ਲਹਿਰ ਨਾਲ ਜੋੜਨਾ ਸੀ। ਇਹ ਅਤਿ ਖ਼ਤਰਨਾਕ ਕੰਮ ਕਰਤਾਰ ਸਿੰਘ ਨੇ ਆਪਣੇ ਹੱਥ ਲਿਆ।

ਅੰਗਰੇਜ਼ੀ ਪੁਲਸ ਗ਼ਦਰੀ ਲੀਡਰਾਂ ਤੇ ਵਰਕਰਾਂ ਨੂੰ ਜਹਾਜ਼ਾਂ ਉੱਤੋਂ ਫੜਕੇ ਲੁਧਿਆਣੇ ਲਿਆਉਂਦੀ ਸੀ। ਏਥੇ ਪੁੱਛ ਪੜਤਾਲ ਹੋਕੇ "ਜਿਹਲ ਬੰਦੀਆਂ","ਪਿੰਡ ਬੰਦੀਆਂ" ਜਾਂ ਪੁਲਸ ਨਿਗਰਾਨੀਆਂ ਦੇ ਹੁਕਮ ਚੜ੍ਹਦੇ ਸਨ। ਕਰਤਾਰ ਸਿੰਘ ਪੁਲਸ ਦੇ ਵਲ ਕੇ ਲਿਆਂਦੇ ਇਹਨਾਂ ਗ਼ਦਰੀਆਂ ਨੂੰ ਲੁਧਿਆਣੇ ਮਿਲ ਦਾ, ਉਨ੍ਹਾਂ ਨੂੰ ਹੌਂਸਲਾ ਦਿੰਦਾ, ਪਾਰਟੀ ਦਾ ਥਹੁ ਟਿਕਾਣਾ ਦਸਦਾ ਤੇ ਲੁਧਿਆਣੇ ਤੋਂ ਨਿੱਕਲ ਜਾਣ ਤੋਂ ਬਾਅਦ ਮਿਲਣ ਮਿਲਾਉਣ ਦੀਆਂ ਥਾਵਾਂ ਨੀਯਤ ਕਰਦਾ। ਇਹ ਕੰਮ ਉਹ ਪੁਲਸ ਦੀਆਂ ਅੱਖਾਂ ਵਿਚ ਘੱਟਾ ਪਾਕੇ ਕਰ ਲੈਂਦਾ ਸੀ। ਐਥੋਂ ਤੱਕ ਕਿ ਗ਼ਦਰ ਪਾਰਟੀ ਦੇ ਪਰਧਾਨ ਬਾਬਾ ਸੋਹਣ ਸਿੰਘ ਭਕਨਾਂ ਨੂੰ ਪਹਿਲਾਂ ਪੁਲਸ ਦੀ ਨਿਗਰਾਨੀ ਵਿੱਚ ਬਾਜ਼ਾਰ ਵਿੱਚ ਜਾਂਦਿਆਂ ਤੇ

ਫੇਰ ਪੁਲਸ ਹਰਾਸਤ ਵਿੱਚ ਮੁਲਤਾਨ ਜੇਲ ਨੂੰ ਲਈ ਜਾਂਦਿਆਂ ਉਹ ਰੇਲਵੇ ਸ਼ਟੇਸ਼ਨ ਤੇ ਮਿਲਿਆ ਤੇ ਉਹਨਾਂ ਨਾਲ ਕੰਮ ਦੀ ਵਿਉਂਤ ਬਾਰੇ ਸਲਾਹ ਮਸ਼ਵਰਾ ਕੀਤਾ। ਵਿੱਚੋਂ ਹੀ ਉਹ ਗ਼ਦਰ ਪਾਰਟੀ ਦੇ ਆਗੂਆਂ ਦੀਆਂ ਮੀਟਿੰਗਾਂ ਵਿੱਚ ਸ਼ਾਮਲ ਹੋ ਆਉਂਦਾ ਤੇ ਉਹਨਾਂ ਮੀਟਿੰਗਾਂ ਦੇ ਦਿੱਤੇ ਹੋਏ ਹੋਰ ਕੰਮ ਵੀ ਕਰ ਆਉਂਦਾ।

ਕਰਤਾਰ ਸਿੰਘ ਨੇ ਪਾਰਟੀ ਦੇ ਪੜ੍ਹਾਈ ਲਿਖਾਈ ਤੇ ਸੁਨੇਹੇ ਪਤੇ ਦੇ ਕੰਮ ਵਾਸਤੇ ਲੁਧਿਆਣੇ ਦੇ ਸਕੂਲ ਵਿਦਿਆਰਥੀਆਂ ਵਿੱਚ ਕੰਮ ਕੀਤਾ। ਉਸਦੀ ਪਰੇਰਨਾ ਨਾਲ ਕਈ ਵਿਦਿਆਰਥੀ ਪਾਰਟੀ ਵਿੱਚ ਆ ਰਲੇ ਤੇ ਉਹਨਾਂ ਨੇ ਪਾਰਟੀ ਦੀਆਂ ਛਪਤਾਂ ਦਾ ਉਤਾਰ ਕਰਨ, ਵੰਡਣ ਤੇ ਕੰਧਾਂ ਉਤੇ ਲਾਉਣ ਦਾ ਬੜਾ ਵਧੀਆ ਕੰਮ ਕੀਤਾ। ਉਹ ਕਰਤਾਰ ਸਿੰਘ ਦਾ ਫੌਜਾਂ ਵਿੱਚ ਸੁਨੇਹੇ ਪੁਚਾਉਣ ਦਾ ਕੰਮ ਵੀ ਕਰਦੇ ਰਹੇ।

ਉਹਨਾਂ ਦਿਨਾਂ ਵਿੱਚ ਸਿੱਖਾਂ ਅੰਦਰ ਗੁਰਦਵਾਰਾ ਰਕਾਬ ਗੰਜ ਦਿੱਲੀ ਦੀ ਸਰਕਾਰ ਅੰਗਰੇਜ਼ੀ ਵਲੋਂ ਢਾਈ ਗਈ ਕੰਧ ਵਿਰੁੱਧ ਇੱਕ ਰੋਸ ਦੀ ਲਹਿਰ ਚੱਲ ਰਹੀ ਸੀ, ਜਿਸਦਾ ਲੁਧਿਆਣੇ ਦੇ ਜ਼ਿਲੇ ਵਿੱਚ ਬਹੁਤ ਜ਼ੋਰ ਸੀ ਤੇ ਭਾਈ ਰਣਧੀਰ ਸਿੰਘ ਨਾਰੰਗਵਾਲ ਇਸ ਦੇ ਆਗੂ ਸਨ। ਇਸ ਲਹਿਰ ਨੂੰ ਗ਼ਦਰ ਪਾਰਟੀ ਦੀ ਲਹਿਰ ਨਾਲ ਜੋੜ ਲੈਣ ਵਿੱਚ ਕਰਤਾਰ ਸਿੰਘ ਦਾ ਉੱਘਾ ਹੱਥ ਸੀ ਤੇ ਉਹ ਇਹਨਾਂ ਨੂੰ ਫੀਰੋਜ਼ਪੁਰ ਫੌਜੀ ਬਾਰੂਦ ਖ਼ਾਨੇ ਉੱਤੇ ਕਬਜ਼ਾ ਕਰਨ ਵਾਸਤੇ ਤਿਆਰ ਕੀਤੇ ਹੋਏ ਜੱਥੇ ਵਿੱਚ ਸ਼ਾਮਲ ਕਰ ਲੈਣ ਵਿੱਚ ਕਾਮਯਾਬ ਰਿਹਾ।

ਜਦ ਗ਼ਦਰ ਪਾਰਟੀ ਨੇ ਬੰਗਾਲ ਦੇ ਇਨਕਲਾਬੀ ਗਰੋਹਾਂ ਨੂੰ ਆਪਣੇ ਨਾਲ ਰਲਾਉਣ ਦਾ ਫੈਸਲਾ ਕੀਤਾ ਤਾਂ ਕਰਤਾਰ ਸਿੰਘ ਨੇ ਇਹ ਕੰਮ ਆਪਣੇ ਜ਼ੁਮੇ ਲਿਆ। ਉਹ ਬੰਗਾਲ ਦੇ ਇਨਕਲਾਬੀ ਮੁਖੀਆਂ ਨੂੰ ਮਿਲਿਆ ਤੇ ੨੩ ਦਸੰਬਰ ੧੯੧੨ ਨੂੰ ਲਾਰਡ ਹਾਰਡਿੰਗ ਉਤੇ ਬੰਬ ਸੁੱਟਣ ਦੇ ਮਫਰੂਰ ਦੋਸ਼ੀ ਮਸ਼ਹੂਰ ਇਨਕਲਾਬੀ ''ਸ੍ਰੀ ਰਾਸ ਬਿਹਾਰੀ ਬੋਸ'' ਨੂੰ ਗ਼ਦਰ ਪਾਰਟੀ ਵਿੱਚ ਕੰਮ ਕਰਨ ਲਈ ਲਾਹੌਰ ਲੈ ਆਇਆ, ਜੋ ਲਾਹੌਰ ਵਿੱਚ ਰਹਿ ਕੇ ਪਾਰਟੀ ਦੀ

ਅਗਵਾਈ ਵਿੱਚ ਹੱਥ ਵਟਾਉਣ ਲੱਗ ਪਏ।

ਕਰਤਾਰ ਸਿੰਘ ਨੇ ਬੰਗਾਲ ਦੇ ਇਨਕਲਾਬੀ ਗਰੋਹਾਂ ਤੋਂ ਨ ਸਿਰਫ ਬਣੇ ਬਣਾਏ ਬੰਬ ਲਏ, ਸਗੋਂ ਝਾਬੇਵਾਲ ਤੇ ਲੋਹਟ ਬੱਧੀ ਦੀਆਂ ਬੰਬ ਫੈਕਟਰੀਆਂ ਵਿੱਚ ਆਪ ਕੰਮ ਕੀਤਾ।

ਗ਼ਦਰ ਪਾਰਟੀ ਦਾ ਮੁੱਖ ਦਾਅ ਦੇਸੀ ਫੌਜਾਂ ਨੂੰ ਨਾਲ ਲੈਣਾ ਤੇ ਉਨ੍ਹਾਂ ਨੂੰ ਪਾਰਟੀ ਨਾਲ ਰਲਾਕੇ ਇਨਕਲਾਬ ਵਾਸਤੇ ਉੱਠਣਾ ਸੀ। ਇਸ ਕੰਮ ਵਾਸਤੇ ਜਦ ਪਾਰਟੀ ਦੇ ਲੀਡਰਾਂ ਦੀਆਂ ਡਿਊਟੀਆਂ ਲੱਗੀਆਂ, ਤਾਂ ਜਿੱਥੇ ਲਾਹੌਰ ਤੇ ਇਸ ਤੋਂ ਉੱਤਰ ਵੱਲ ਦੀਆਂ ਛਾਉਣੀਆਂ ਨੂੰ ਜਾਣ ਲਈ ਕਈ ਵਰਕਰ ਲ਼ਾਏ, ਓਥੇ ਕਰਤਾਰ ਸਿੰਘ ਇੱਕਲੇ ਨੇ ਹੀ ਜਾਲੰਧਰ, ਫੀਰੋਜ਼ਪੁਰ, ਅੰਬਾਲਾ ਤੇ ਦੀਨਾਜਪੁਰ ਤੱਕ ਦੀਆਂ ਯੂ. ਪੀ. ਦੀਆਂ ਸਭ ਛਾਉਣੀਆਂ ਵਿੱਚ ਜਾਣਾ ਆਪਣੇ ਜ਼ੁੰਮੇ ਲਿਆ ਤੇ ਉਹ ਸਾਰੀਆਂ ਛਾਉਣੀਆਂ ਵਿੱਚ ਫਿਰ ਆਇਆ। ਉਸਨੇ ਇਹਨਾਂ ਛਾਉਣੀਆਂ ਦੀਆਂ ਦੇਸੀ ਫੌਜਾਂ ਪਾਰਟੀ ਨਾਲ ਗੰਢ ਲਈਆਂ।

ਪਾਰਟੀ ਨੇ ਆਪਣੇ ਵਰਕਰਾਂ ਤੇ ਨਾਲ ਰਲਣ ਲਈ ਤਿਆਰ ਹੋਏ ਫੌਜੀਆਂ ਨੂੰ ਹਥਿਆਰ ਬੰਦ ਕਰਨ ਲਈ ਫੌਜੀ ਮੈਗਜ਼ੀਨਾਂ ਉੱਤੇ ਹਮਲੇ ਕਰਨ ਦਾ ਪਰੋਗਰਾਮ ਬਣਾਇਆ। ਇਸ ਕੰਮ ਲਈ ਲਾਹੌਰ, ਮੀਆਂ ਮੀਰ ਦੀ ਛਾਉਣੀ ਤੇ ਫੀਰੋਜ਼ਪੁਰ ਦੇ ਕਿਲੇ ਦਾ ਮੈਗਜ਼ੀਨ ਨੀਅਤ ਕੀਤੇ ਗਏ। ਇਹ ਦੋ ਨਿਸ਼ਾਨੇ ਇਸ ਕਰਕੇ ਮਿਥੇ ਗਏ ਕਿ ਮੀਆਂ ਮੀਰ ਉੱਤੇ ਕਬਜ਼ਾ ਕਰਕੇ ਸੂਬੇ ਦੀ ਸਰਕਾਰ ਉਲਟਾਈ ਜਾ ਸਕਦੀ ਸੀ ਤੇ ਫੀਰੋਜ਼ਪੁਰ ਨੂੰ ਹੱਥ ਵਿੱਚ ਲੈਕੇ ਸਾਰੀ ਉੱਤਰੀ ਫੌਜ ਲਈ ਜਮਾ ਕੀਤਾ ਹੋਇਆ ਗੋਲੀ ਗੱਟਾ ਤੇ ਹਥਿਆਰ ਭੱਤਾ ਕਾਬੂ ਕੀਤਾ ਜਾ ਸਕਦਾ ਸੀ, ਜਿਸਦੀ ਵਰਤੋਂ ਨਾਲ ਜੰਗ ਲੜਕੇ ਅੰਗਰੇਜ਼ੀ ਫੌਜਾਂ ਨੂੰ ਸ਼ਕਸਤ ਦਿੱਤੀ ਜਾ ਸਕਦੀ ਸੀ।

ਉਦੋਂ ਦੇਸ ਦੀ ਫੌਜੀ ਹਾਲਤ ਇਹ ਸੀ ਕਿ ਗੋਰਾ ਫੌਜਾਂ ਤਾਂ ਤਕਰੀਬਨ ਸਾਰੀਆਂ ਤੇ ਬਹੁਤ ਸਾਰੀਆਂ ਦੇਸੀ ਫੌਜਾਂ ਜ਼ੰਗ ਵਿਚ ਝੋਕਣ ਲਈ ਯੋਰਪ ਤੇ "ਮੈਸੋਪਟਾਮੀਆਂ" ਭੇਜੀਆਂ ਜਾ ਚੁੱਕੀਆਂ ਤੇ ਹੋਰ ਭੇਜੀਆਂ ਜਾ ਰਹੀਆਂ ਸਨ।

ਪਿੱਛੇ ਛਾਉਣੀਆਂ ਵਿੱਚ ਕੇਵਲ ਵੱਡੀ ਉਮਰ ਦੇ ਗੋਰੇ ਸਪਾਹੀ ਤੇ ਅਫ਼ਸਰ ਹੀ ਰਹਿ ਗਏ ਸਨ, ਜੋ ਕਿਸੇ ਵੀ ਛਾਉਣੀ ਵਿੱਚ ਦੋ ਸੌ ਤੋਂ ਵੱਧ ਨਹੀਂ ਸਨ। ਇਹ ਕੇਵਲ ਮੈਗਜ਼ੀਨਾਂ ਦੀ ਰਾਖੀ ਤੇ ਹਕੂਮਤ ਦੇ ਰੁਹਬਦਾਬ ਲਈ ਹੀ ਰੱਖੇ ਹੋਏ ਸਨ। ਪਾਰਟੀ ਦਾ ਵਿਚਾਰ ਸੀ ਕਿ ਜੇ ਆਪਣੇ ਥੋੜੇ ਕੁ ਬੰਦੇ ਹਥਿਆਰਬੰਦ ਕਰਕੇ ਚੁੱਪ ਚੁਪੀਤੇ ਇਹਨਾਂ ਛਾਉਣੀਆਂ ਤੇ ਮੈਗਜ਼ੀਨਾਂ ਦੇ ਗੋਰੇ ਪਹਿਰੇਦਾਰਾਂ ਨੂੰ ਕਾਬੂ ਕਰ ਲਿਆ ਜਾਏ ਤਾਂ ਨਾਲ ਰਲੇ ਹੋਏ ਦੇਸੀ ਫੌਜੀਆਂ ਦੀ ਸਹਾਇਤਾ ਨਾਲ ਲਾਹੌਰ ਤੇ ਫੀਰੋਜ਼ਪੁਰ ਦੀਆਂ ਛਾਉਣੀਆਂ ਮਾਰ ਲੈਣੀਆਂ ਸੌਖੀਆਂ ਸਨ। ਫੇਰ ਇਹ ਦੋ ਸਰ ਕਰ ਲਈਆਂ ਹੋਈਆਂ ਛਾਉਣੀਆਂ ਦੇ ਫੌਜੀਆਂ ਤੇ ਦਾਰੂ ਸਿੱਕੇ ਨਾਲ ਇੱਕ ਕੌਮੀ ਇਨਕਲਾਬੀ ਫੌਜ ਬਣ ਜਾਣੀ ਸੀ ਤੇ ਹੋਰਨਾਂ ਛਾਉਣੀਆਂ ਵਿੱਚ ਨਾਲ ਰਲੀਆਂ ਫੌਜਾਂ ਵਾਸਤੇ ਗ਼ਦਰ ਕਰਨਾ ਤੇ ਨਾਲ ਰਲਣਾ ਆਸਾਨ ਹੋ ਜਾਣਾ ਸੀ। ਇਸ ਪਿੱਛੋਂ ਫੌਜ ਤੇ ਗ਼ਦਰ ਦੇ ਜ਼ੋਰ ਨਾਲ ਸਾਰੇ ਦੇਸ਼ ਵਿੱਚੋਂ ਅੰਗਰੇਜ਼ੀ ਰਾਜ ਨੂੰ ਉਖੇੜ ਦੇਣਾ ਇਨਕਲਾਬੀਆਂ ਵਾਸਤੇ ਕੋਈ ਵੱਡੀ ਗੱਲ ਨਹੀਂ ਸੀ।

ਇਹ ਵੀ ਫੈਸਲਾ ਹੋਇਆ ਕਿ ਦਰਿਆ ਬਿਆਸ ਤੋਂ ਉਤਲੇ ਪੰਜਾਬ ਦੇ ਵਰਕਰ ਪਰੇਮ ਸਿੰਘ ਸੁਰਸਿੰਘੀਏ ਦੇ ਹੁਕਮ ਹੇਠ ਮੀਆਂਮੀਰ ਵਾਸਤੇ ਕੰਮ ਕਰਨ ਤੇ ਹੇਠਲੇ ਜ਼ਿਲਿਆਂ ਦੇ ਕਰਤਾਰ ਸਿੰਘ ਦੀ ਕਮਾਣ ਹੇਠ ਫੀਰੋਜ਼-ਪੁਰ ਵਾਸਤੇ।

ਕਰਤਾਰ ਸਿੰਘ ਕਿਸੇ ਵੱਡੇ ਤੋਂ ਵੱਡੇ ਖਤਰੇ ਤੋਂ ਜਾਂ ਕਿਸੇ ਵੀ ਸ਼ੱਕ ਵਾਲੀ ਥਾਂ ਤੇ ਜਾਣ ਤੋਂ ਨਹੀਂ ਸੀ ਡਰਦਾ। ਉਹ ਨਿੱਝਕ ਛਾਉਣੀਆਂ ਵਿੱਚ ਜਾ ਵੜਦਾ, ਜਿਸ ਤਰ੍ਹਾਂ ਕੋਈ ਅਫ਼ਸਰ ਹੋਵੇ। ਫੌਜੀਆਂ ਨੂੰ ਇੱਕਠੇ ਕਰਕੇ ਖੁਲ੍ਹਾ ਪਰਚਾਰ ਸ਼ੁਰੂ ਕਰ ਦਿੰਦਾ, ਜਿਸਤਰਾਂ ਕਿਸੇ ਜਲਸੇ ਵਿੱਚ ਬੋਲ ਰਿਹਾ ਹੋਵੇ।

ਫੀਰੋਜ਼ਪੁਰ ੨੬ ਵੀਂ ਪੰਜਾਬੀ ਪਲਟਣ ਹਾਂਗ ਕਾਂਗ ਤੋਂ ਬਦਲਕੇ ਆਈ। ਇਸ ਪਲਟਣ ਵਿੱਚ ਗ਼ਦਰ ਪਾਰਟੀ ਦਾ ਕੰਮ ਹੋਇਆ ਹੋਇਆ ਸੀ ਤੇ ਇਸ ਦੇ ਕਈ ਦੇਸੀ ਅਫ਼ਸਰ ਤੇ ਸਪਾਹੀ ਪਾਰਟੀ ਦੇ ਮੈਂਬਰ ਸਨ। ਕਰਤਾਰ ਸਿੰਘ ਨੇ ਉਹਨਾਂ ਨੂੰ ਜਾ ਟੋਲਿਆ ਤੇ ਉਹਨਾਂ ਦੇ ਰਾਹੀਂ ਪਠਾਣਾਂ ਦੀ ਪਲਟਣ ਦੇ ਹੋਰਨਾਂ

ਸਪਾਹੀਆਂ ਨਾਲ ਸਬੰਧ ਪੈਦਾ ਕਰ ਲਏ।

ਬਨਾਰਸ ਤੇ ਦੀਨਾਜ ਪੁਰ ਤੋਂ ਲੈ ਕੇ ਸਰਹੱਦੀ ਸੂਬੇ ਤੱਕ ਦੀਆਂ ਸਾਰੀਆਂ ਛਾਉਣੀਆਂ ਵਿੱਚ ਗ਼ਦਰ ਦਾ ਪਰਚਾਰ ਹੋ ਗਿਆ। ਉਥੋਂ ਦੇ ਸਪਾਹੀ ਤੇ ਦੇਸੀ ਅਫ਼ਸਰ ਪਾਰਟੀ ਦਾ ਸਾਥ ਦੇਣਾ ਮੰਨ ਗਏ ਤਾਂ ਪਾਰਟੀ ਸਾਹਮਣੇ ਸਵਾਲ ਆਇਆ ਕਿ ਕੋਈ ਦਿਨ ਮਿਥ ਕੇ ਫੀਰੋਜ਼ਪੁਰ ਤੇ ਮੀਆਂਮੀਰ ਉੱਤੇ ਹੱਲਾ ਬੋਲ ਦਿੱਤਾ ਜਾਵੇ। ਇਹ ੨੬ ਨਵੰਬਰ ੧੯੧੪ ਦਾ ਦਿਨ ਮਿੱਥਿਆ ਗਿਆ। ਇਹਨਾਂ ਮੋਰਚਿਆਂ ਨੂੰ ਸਰ ਕਰਨ ਲਈ ਵਰਕਰ ਇੱਕਠੇ ਕਰਨ ਤੇ ਵਿਉਂਤ ਬਣਾਉਣ ਲਈ ਮਾਝੇ ਵਿੱਚ ਕੈਰੋਂ ਲਾਗੇ ਝਾੜ ਸਾਹਬ ਤੇ ਮਾਲਵੇ ਵਿੱਚ ਫੀਰੋਜ਼ਪੁਰ ਤੋਂ ਜਲਾਲਾ ਬਾਦ ਨੂੰ ਜਾ ਰਹੀ ਸੜਕ ਉਤੇ ਛਾਉਣੀ ਦੀ ਸਰਹੱਦ ਉਤੇ ਗ਼ਦਰੀਆਂ ਦੇ ਦੋ ਇੱਕਠ ਹੋਏ। ੨੬ ਤਰੀਕ ਸ਼ਾਮ ਨੂੰ ਸੁਨੇਹਾ ਆ ਗਿਆ ਕਿ ਮੀਆਂਮੀਰ ਵਾਲਾ ਕੰਮ ਸਫਲ ਨਹੀਂ ਹੋਇਆ। ਇਸ ਲਈ ਫੀਰੋਜ਼ਪੁਰ ਵਾਲਾ ਹੱਲਾ ਵੀ ਮੁਲਤਵੀ ਕਰਨਾ ਪਿਆ। ਅਫ਼ਸੋਸ ! ਕਿ ਕਰਤਾਰ ਸਿੰਘ ਦੀ ਕਮਾਨ ਦੇ ੯ ਸਿਰਲੱਥ ਤੇ ਅਤੀ-ਅਮੁੱਲ ਵਰਕਰ ਫੇਰੂ ਸ਼ਹਿਰ ਦੇ ਸਾਕੇ ਵਿੱਚ ਗਰਿਫਤਾਰ ਹੋ ਗਏ, ਜੋ ਪਿੱਛੋਂ ਫਾਂਸੀ ਟੰਗ ਦਿਤੇ ਗਏ।

ਲਾਹੌਰ ਵਿੱਚ ਪਾਰਟੀ ਦਾ ਹੈਡਕਵਾਟਰ ਬਣਾਕੇ ਨਵੇਂ ਸਿਰਿਉਂ ਤਿਆਰੀਆਂ ਸ਼ੁਰੂ ਕੀਤੀਆਂ ਗਈਆਂ। ਫੌਜਾਂ ਵਿਚ ਹਾਕਰ ਮੁੜ ਫੇਰੇ ਗਏ। ਲਾਹੌਰ ਛਾਉਣੀ ਵਿੱਚ ੨੩ ਨੰਬਰ ਰਸਾਲਾ, ਫੀਰੋਜ਼ਪੁਰ ਵਿਚ ੨੬ ਵੀਂ ਪੰਜਾਬੀ ਪਲਟਣ,ਮੇਰਠ ਵਿੱਚ ੧੨੮ ਵੀਂ ਪਾਇਓਨੀਅਰ ਤੇ ੧੨ ਨੰਬਰ ਰਸਾਲਾ ਹੁਕਮ ਉਡੀਕ ਰਹੇ ਸਨ।

੧੨ ਫਰਵਰੀ ਨੂੰ ਕੇਂਦਰੀ ਕਮੇਟੀ ਨੇ ਫੈਸਲਾ ਕੀਤਾ ਕਿ ੨੧ ਫਰਵਰੀ ਨੂੰ ਮੀਆਂਮੀਰ ਤੇ ਫੀਰੋਜ਼ਪੁਰ ਦੀਆਂ ਛਾਉਣੀਆਂ ਉੱਤੇ ਕਬਜ਼ਾ ਕਰ ਲਿਆ ਜਾਏ। ਇਸ ਕਬਜ਼ੇ ਦੀ ਖ਼ਬਰ ਸੁਣਕੇ ੨੩ ਫਰਵਰੀ ਨੂੰ ਮੇਰਠ ਵਿੱਚ ੧੨੮ ਵੀਂ ਪਾਇਓਨੀਅਰ ਤੇ ੧੨ ਵਾਂ ਰਸਾਲਾ ਉੱਠ ਖੜੇ ਹੋਣ ਤੇ ਮੇਰਠ ਉਤੇ ਕਬਜ਼ਾ ਕਰਕੇ ਦਿੱਲੀ ਵੱਲ ਵਧਣ। ਮੇਰਠ, 'ਵਿਸ਼ਨੂ ਗਣੇਸ਼ ਪਿੰਗਲੇ' ਦੇ ਹਿੱਸੇ ਆਇਆ, ਫੀਰੋਜ਼ਪੁਰ ਕਰਤਾਰ ਸਿੰਘ ਦੇ, ਮੀਆਂ ਮੀਰ ਪਰੇਮ ਸਿੰਘ ਦੇ।

ਕਰਤਾਰ ਸਿੰਘ ਅੰਮਰਤਸਰ ਗਿਆ ਤੇ ਓਥੋਂ ਪਾਰਟੀ ਦੇ ਤਰੰਗੇ ਝੰਡੇ ਬਣਵਾਕੇ ਲਿਆਇਆ ਜੋ ਪਾਰਟੀ ਦਿਆਂ ਵਰਕਰਾਂ ਨੇ ਸਭ ਛਾਉਣੀਆਂ ਦੇ ਹਮਾਇਤੀ ਫੌਜੀਆਂ ਕੋਲ ਪਹੁੰਚਾ ਦਿੱਤੇ। ਇਹ ਤਰੰਗਾ ਝੰਡਾ ਪਹਿਲਾ ਝੰਡਾ ਸੀ, ਜੋ ਹਿੰਦ ਦੀ ਧਰਤੀ ਉੱਤੇ ਇਨਕਲਾਬੀ ਲੜਾਈ ਵਿੱਚ ਚੁੱਕਿਆ ਜਾਣਾ ਸੀ।

ਕਰਤਾਰ ਸਿੰਘ ਨੇ ਆਪਦਾ ਜੱਥਾ ਤਿਆਰ ਕਰਨਾ ਸ਼ੁਰੂ ਕੀਤਾ ਤਾਂ ਇੱਕਦਮ ਸੁਨੇਹਾ ਆ ਗਿਆ ਕਿ ੨੧ ਦੀ ਥਾਂ ੧੯ ਫਰਵਰੀ ਕਰ ਦਿੱਤੀ ਗਈ ਹੈ। ੧੯ ਤਰੀਕ ਨੂੰ ਕਰਤਾਰ ਸਿੰਘ ਜੱਥਾ ਲੈਕੇ ਫੀਰੋਜ਼ਪੁਰ ਛਾਉਣੀ ਤੋਂ ਰੇਲੋਂ ਉੱਤਰਿਆ ਤੇ ਜੱਥਾ ਰੇਲ ਦੀ ਲਾਈਨ ਦੇ ਨਾਲ ਨਾਲ ਬਾਰਕਾਂ ਨੂੰ ਤੁਰ ਪਿਆ ਜਾਕੇ ਵੇਖਿਆ ਤਾਂ ਅਗੇ ਬਾਰਕਾਂ ਉਤੇ ਗੋਰਾ ਫੋਜ ਦਾ ਪਹਿਰਾ ਲੱਗਾ ਹੋਇਆ ਸੀ। ਕਰਤਾਰ ਸਿੰਘ ਤੇ ਉਸਦਾ ਜੱਥਾ ਹੈਰਾਨ ਪਰੇਸ਼ਾਨ ਰਹਿ ਗਿਆ। ਜੱਥਾ ਟਲ ਗਿਆ ਤੇ ੨੬ ਨੰਬਰ ਪਲਟਣ ਦੇ ਇੱਕ ਨਾਮਕਟੇ ਸਿਪਾਹੀ ਨੂੰ ਪਤਾ ਲੈਣ ਬਾਰਕਾਂ ਵਿੱਚ ਭੇਜਿਆ, ਉਸਨੂੰ ਓੱਥੇ ਗਰਿਫਤਾਰ ਕਰ ਲਿਆ ਗਿਆ। ਜੱਥਾ ਮੁੜ ਆਇਆ ਤੇ ਕਰਤਾਰ ਸਿੰਘ ਲਾਹੌਰ ਹੈਡਕੁਆਟਰ ਨੂੰ ਚਲਿਆ ਗਿਆ।

( ੬ )

ਚੱਭੇ ਦੇ ਡਾਕੇ ਵਿੱਚ ਹੋ ਗਈ ਇੱਕ ਗਰਿਫਤਾਰੀ ਤੋਂ ਪੁਲਸ ਨੂੰ ਗ਼ਦਰ ਪਾਰਟੀ ਦੇ ਕੰਮ ਕਾਰ ਦਾ ਪਤਾ ਚੱਲ ਗਿਆ। ਉਸ ਸੂਪਕ ਉੱਤੇ ਪੁਲਸ ਨੇ ਮੂਲਾ ਸਿੰਘ ਮੀਰਾਂ ਕੋਟ ਨੂੰ ਫੜ ਲਿਆ ਤੇ ਉਸ ਪਾਸੋਂ ਪੁਲਸ ਨੂੰ ਗ਼ਦਰ ਪਾਰਟੀ ਦੇ ਪੰਜਾਬ ਅੰਦਰ ਇਨਕਲਾਬੀ ਕੰਮ ਦੇ ਵਛਾਏ ਹੋਏ ਜਾਲ ਦਾ ਪਤਾ ਲੱਗ ਗਿਆ। ਇਸ ਤੇ ਸੀ. ਆਈ. ਡੀ. ਨੇ ਬੜੀ ਚਾਤਰੀ ਖੇਡੀ ਤੇ ਆਪਣੇ ਇੱਕ ਮੁਖ਼ਬਰ ਕਿਰਪਾਲ ਸਿੰਘ ਨੂੰ ਜੋ ਕੁਝ ਗ਼ਦਰੀਆਂ ਦਾ ਸ਼ੰਘਾਈ ਵਿਚ ਜਾਣੂ ਸੀ, ਪਾਰਟੀ ਦਾ ਮੈਂਬਰ ਬਣਾ ਦਿੱਤਾ ਤੇ ਉਹ ਅਗਾਂਹ ਆਪਣੀ ਚਾਲਾਕੀ ਨਾਲ ਪਾਰਟੀ ਦੇ ਹੈਡਕਵਾਟਰ ਲਾਹੌਰ ਪੁੱਜ ਗਿਆ। ਜਦ ਪਾਰਟੀ ਨੇ ੨੧ ਫਰਵਰੀ ਨੂੰ ਗ਼ਦਰ ਕਰਨ ਦਾ ਦਿਨ ਮੁਕਰਰ ਕਰਕੇ ਇਸ ਦੀਆਂ ਖਬਰਾਂ ਬਾਹਰ ਪਾਰਟੀ ਅੱਡਿਆਂ ਉੱਤੇ ਪੁਚਾਉਣ ਲਈ ਕਿਰਪਾਲ ਸਿੰਘ ਨੂੰ ਭੇਜਿਆ ਤਾਂ ਉਸਦੀਆਂ

ਹਰਕਤਾਂ ਤੋਂ ਪਾਰਟੀ ਨੂੰ ਯਕੀਨ ਹੋ ਗਿਆ ਕਿ ਉਹ ਸਰਕਾਰੀ ਮੁਖ਼ਬਰ ਹੈ ਤੇ ਉਸਨੇ ਸੀ. ਆਈ. ਡੀ. ਨੂੰ ੨੧ ਤਾਰੀਖ ਤੇ ਅੱਡਿਆਂ ਦਾ ਪਤਾ ਦੇ ਦਿੱਤਾ ਹੈ। ਪਾਰਟੀ ਨੇ ਯਕਦਮ ਫੈਸਲਾ ਕਰਕੇ ੨੧ ਦੀ ਥਾਂ ੧੯ ਫਰਵਰੀ ਕਰ ਲਈ ਤੇ ਨਵੇਂ ਸੁਨੇਹੇ ਬਾਹਰ ਭੇਜ ਦਿੱਤੇ।

ਪਰ ਸਰਕਾਰ ਚੇਕੰਨੀ ਹੋ ਚੁੱਕੀ ਸੀ। ਉਸਨੇ ੧੮ ਤਰੀਕ ਨੂੰ ਹੀ ਫੀਰੋਜ਼ਪੁਰ, ਮੀਆਂਮੀਰ ਤੇ ਹੋਰਨਾਂ ਛਾਉਣੀਆਂ ਦੇ ਦੇਸੀ ਫੌਜਾਂ ਤੋਂ ਹਥਿਆਰ ਲੈ ਲਏ ਤੇ ਉਨ੍ਹਾਂ ਨੂੰ ਬਾਰਕਾਂ ਵਿੱਚ ਹੀ ਬੰਦ ਕਰ ਲਿਆ। ਪਾਰਟੀ ਦੇ ਲਾਹੌਰ ਵਾਲੇ ਦੋ ਮਕਾਨਾਂ ਤੋਂ ਬਾਬਾ ਗੁਰਮੁਖ ਸਿੰਘ ਲਲਤੋਂ ਤੇ ਹੋਰ ਕਈ ਵਰਕਰ ਗਰਿਫ਼ਤਾਰ ਕਰ ਲਏ ਗਏ। ਸਾਰਾ ਲਾਹੌਰ ਪੁਲਸ, ਸੀ. ਆਈ. ਡੀ. ਤੇ ਗੋਰਾ ਫੋਜ ਦੀ ਨਿਗਰਾਨੀ ਵਿੱਚ ਕਰ ਦਿੱਤਾ ਗਿਆ। ਇਸ ਕਰੜੀ ਨਿਗਰਾਨੀ ਦੇ ਬਾਵਜੂਦ ਕਰਤਾਰ ਸਿੰਘ ੨੦ ਤਰੀਕ ਮੂੰਹ ਹਨੇਰੇ ਹੀ ਲਾਹੌਰ ਰਾਸ ਬਿਹਾਰੀ ਬੋਸ ਵਾਲੇ ਮਕਾਨ ਉਤੇ ਪਹੁੰਚ ਗਿਆ। ਜਿੱਥੇ ਅੱਗੇ ਹੀ ਜਗਤ ਸਿੰਘ,ਸੁਰ ਸਿੰਘ, ਹਰਨਾਮ ਸਿੰਘ ਟੁੰਡੀਲਾਟ,ਰਾਮ ਸਰਨ ਦਾਸ ਕਪੂਰਥਲਾ ਤੇ ਰਾਸ ਬਿਹਾਰੀ ਬੋਸ ਮੌਜੂਦ ਸਨ। ਫੈਸਲਾ ਹੋਇਆ ਕਿ ਲਾਹੌਰ ਛੱਡ ਦਿੱਤਾ ਜਾਵੇ, ਰਾਸ ਬਿਹਾਰੀ ਬਨਾਰਸ ਚਲੇ ਜਾਣ, ਰਾਮ ਸਰਨ ਦਾਸ ਕਪੂਰਥਲੇ ਤੇ ਬਾਕੀ ਕਰਤਾਰ ਸਿੰਘ ਆਦਿ ਕਾਬਲ ਚਲੇ ਜਾਣ। ਫੇਰ ਠੰਡ-ਠਰਾਅ ਹੋ ਜਾਣ ਤੋਂ ਪਿੱਛੋਂ ਕੰਮ ਨੂੰ ਮੁੜ ਜੱਥੇਬੰਦ ਕੀਤਾ ਜਾਵੇ। ਜਗਤ ਸਿੰਘ ਬਚ ਰਹੇ ਸਾਥੀਆਂ ਨੂੰ ਫਿਲਹਾਲ ਰੂਪੋਸ਼ ਹੋ ਜਾਣ ਦੇ ਸੁਨੇਹੇ ਪੁਚਾਉਣ ਦਾ ਬੰਦੋਬਸਤ ਕਰਨ ਲਈ ਦਦੇਹਰ ਜਾਣ ਤੇ ਕੱਲ ਵਾਪਸ ਆ ਜਾਣ।

ਕਰਤਾਰ ਸਿੰਘ ਨੇ ਰਾਸ ਬਿਹਾਰੀ ਨੂੰ ਗੱਡੀ ਚੜ੍ਹਾਉਣਾ ਸੀ। ਪੁਲਸ ਤੇ ਸੀ. ਆਈ. ਡੀ. ਸਾਰੇ ਸ਼ਹਿਰ ਵਿੱਚ ਹਰਲ ਹਰਲ ਕਰਦੀ ਫਿਰਦੀ ਸੀ। ਉਨਾਂ ਨੇ ਤਾਂਗਿਆਂ ਦੇ ਅੱਡੇ, ਰੇਲ ਦਾ ਸਟੇਸ਼ਨ, ਹੋਟਲ, ਬਾਜ਼ਾਰ ਸਰਾਵਾਂ ਤੇ ਸੜਕਾਂ ਨਿਗਰਾਨੀ ਹੇਠ ਕੀਤੀਆਂ ਹੋਈਆਂ ਸਨ। ਜ਼ਰਾ ਜ਼ਰਾ ਸ਼ੱਕ ਉੱਤੇ ਰਾਹ ਜਾਂਦੇ ਬੰਦਿਆਂ ਨੂੰ ਵੰਗਾਰਿਆ ਤੇ ਪੁੱਛਿਆ ਪੜਤਾਲਿਆ ਜਾਂਦਾ। ਗ਼ਦਰੀਆਂ ਵਾਸਤੇ ਲਾਹੌਰ ਵਿੱਚ ਫਿਰਨ ਦਾ ਮਤਲਬ ਸਿਰ ਨੂੰ ਤਲੀ ਉਤੇ ਰੱਖਕੇ ਫਿਰਨਾ ਸੀ।

ਪਰ ਸਾਡੇ ਗ਼ਦਰੀ ਸੂਰਮਿਆਂ ਦੇ ਦਿਲਾਂ ਵਿੱਚ ਜ਼ਰਾ ਮਾਸਾ ਡਰ ਵੀ ਨਹੀਂ ਸੀ। ਜਗਤ ਸਿੰਘ ਆਪਣੇ ਕੰਮ ਚਲਿਆ ਗਿਆ। ਕਰਤਾਰ ਸਿੰਘ ਆਪ ਧੋਤੀ ਪੋਸ਼ ਮੁੰਡੇ ਦਾ ਸਾਂਗ ਧਾਰਕੇ ਰਾਸ ਬਿਹਾਰੀ ਬੋਸ ਨੂੰ ਪਜਾਮੇ ਵਾਲਾ ਪੰਜਾਬੀ ਹਟਵਾਣੀਆਂ ਬਣਾਕੇ ਲਾਹੌਰ ਸਟੇਸ਼ਨ ਉੱਤੇ ਲੈ ਗਿਆ ਤੇ ਫੁੱਲ ਪਾਉਣ ਲਈ ਜਾਣਦੇ ਬਹਾਨੇ ਉਸਨੂੰ ਹਰਦਵਾਰ ਦਾ ਟਿਕਟ ਲੈਕੇ ਕਲਕੱਤਾ ਮੇਲ ਵਿੱਚ ਬਠਾ ਆਇਆ। ਅਗਲੇ ਦਿਨ ਜਗਤ ਸਿੰਘ ਵੀ ਆ ਗਿਆ।

ਇਹਨਾਂ ਨੇ ਰਾਤ ਦੀ ਗੱਡੀ ਲਾਇਲਪੁਰ ਜਾਣ ਦੀ ਸਲਾਹ ਕੀਤੀ। ਭਾਈ ਜਗਤ ਸਿੰਘ ਦਾਹੜੀ ਖੁੱਲੀ ਛੱਡੀ ਤੰਥੇ ਵਾਲਾ ਧਨੀ ਕਿਸਾਨ ਜਿਹਾ ਬਣਿਆ ਹੋਇਆ ਸੀ। ਟੁੰਡੀਲਾਟ ਕੰਬਲ ਵਿੱਚ ਬਾਂਹ ਲੁਕਾਈ, ਖਸ-ਖਸੀ ਦਾਹੜੀਆ ਪੇਂਡੂ ਦੁਕਾਨਦਾਰ ਤੇ ਕਰਤਾਰ ਸਿੰਘ ਉਤਲੀ ਜ਼ੇਬ ਵਿੱਚੋਂ ਬਾਹਰ ਨੂੰ ਲੰਮਾ ਸਾਰਾ ਲਮਕਦਾ ਹਰਾ ਰੇਸ਼ਮੀ ਰੁਮਾਲ ਲਮਕਾਈ ਲਾਹੌਰੀ ਬਾਂਕਾ ਜਾਪਦਾ ਸੀ। ਜਾਣ ਤੋਂ ਪਹਿਲਾਂ ਇਹ ਤਿੰਨੇ ਬਾਜ਼ਾਰ ਵਿੱਚ ਇੱਕ ਤੰਦੂਰ ਤੋਂ ਰੋਟੀ ਖਾ ਰਹੇ ਸਨ ਕਿ ਬਾਹਰ ਸੀ. ਆਈ. ਡੀ. ਵਾਲੇ ਆਕੇ ਖਲੋ ਗਏ ਤੇ ਇਹਨਾਂ ਵੱਲ ਵੇਖ ਵੇਖ ਲੱਗੇ ਆਪਸ ਵਿੱਚ ਘੁਸਰ ਮੁਸਰ ਕਰਨ। ਇਹ ਤਾੜਕੇ ਸਾਡੇ ਬੇਲੀਆਂ ਨੇ ਛਟਿਆਂ ਜਵਾਰੀਆਂ ਤੇ ਤਮਾਸ਼ਬੀਨਾਂ ਵਾਲਾ ਸਾਂਗ ਧਾਰ ਲਿਆ ਤੇ ਲੱਗੇ ਉੱਚੀ ਉੱਚੀ ਗਜ਼ਲ ਗੋਈ ਕਰਨ। ਟੁੰਡੀ ਲਾਟ ਨੇ ਮਿਸਰਾ ਫੂਕਿਆ:—

"ਸਨਮ ਕਾ ਨੂਰ ਦੇਖਾ ਹੈ ਖ਼ੁਦਾ ਕੇ ਨੂਰ ਕੇ ਬਦਲੇ।
ਹੂਆ ਹੈ ਦਾਗ਼ਿ ਦਿਲ ਰੌਸ਼ਨ ਚਿਰਾਗ਼ਿ ਤੂਰ ਕੇ ਬਦਲੇ॥"

ਸਰਾਭਾ ਬੋਲਿਆ :-

"ਤੇਰੇ ਹੁਸਨ ਜਹਾਂਆਰਾ ਕੋ ਦੇਖੇਂਗੇ ਜੋ ਮਹਿਸ਼ਰ ਮੇਂ,
ਖ਼ੁਦਾ ਸੇ ਲੋਗ ਮਾਂਗੇਂਗੇ ਤੁਮਹੀਂ ਕੋ ਹੂਰ ਕੇ ਬਦਲੇ॥"

ਟੁੰਡੀਲਾਟ ਨੇ ਅਗਲਾ ਮਿਸਰਾ ਫੜਿਆ:—

"ਖ਼ੁਦਾਇਆ ਇਸ਼ਕਿ ਬੁਤ ਨੇ ਕਿਸ ਕਦਰ ਸਖ਼ਤੀ ਉਠਾਈ ਹੈ,
ਕਿ ਪਹਿਲੂ ਮੇਂ ਹੈ ਇਕ ਪੱਥਰ ਦਿਲਿ ਰੰਜੂਰ ਕੇ ਬਦਲੇ॥"

ਜਗਤ ਸਿੰਘ ਨਾਲੋ ਨਾਲ ਵਾਹ ! ਵਾਹ !! ਸੁਭਾਨ ਅੱਲਾ !!! ਆਖ ਆਖ ਤਾੜੀ ਮਾਰੀ ਜਾਂਦਾ ਸੀ ।

ਸੀ. ਆਈ. ਡੀ. ਵਾਲੇ ਇਹਨਾਂ ਨੂੰ ਲਾਹੌਰੀਏ ਵੈਲੀ ਸਮਝਕੇ ਟਲ ਗਏ ਤੇ ਅਗਾਂਹ ਤੁਰ ਗਏ । ਇਹ ਵੀ ਉੱਠੇ ਤੇ ਜੁੱਤੀਆਂ ਪਾਕੇ ਰਵਾਂ ਰਵੀਂ ਬਾਦਾਮੀ ਬਾਗ਼ ਜਾ ਕੇ ਲਾਇਲ ਪੁਰ ਨੂੰ ਗੱਡੀ ਚੜ੍ਹ ਗਏ । ਲਾਇਲਪੁਰੋਂ ਉਹ ਫੇਰ ਪਸ਼ਾਉਰ ਲਈ ਗੱਡੀ ਚੜ੍ਹਨ ਵਾਸਤੇ ਸ਼ਾਹਦਰੇ ਆ ਗਏ ਤੇ ਪਸ਼ਾਉਰ ਪੁੱਜ ਗਏ । ਓਥੋਂ ਉਹਨਾਂ ਨੇ ਪਠਾਣੀ ਲਿਬਾਸ ਸੰਵਾਇਆ, ਦੋ ਕੁ ਸੇਰ ਛੋਲੇ ਝੋਲਿਆਂ ਵਿੱਚ ਪਾ ਲਏ ਤੇ ਅਗਲੇ ਦਿਨ ਅਫਗਾਨਿਤਾਨ ਦੀ ਸਰਹੱਦ ਨੂੰ ਪੈਦਲ ਤੁਰ ਪਏ ।

( ੭ )

ਪਸ਼ਾਉਰ ਉਨ੍ਹਾਂ ਨੇ ਇੱਕ ਅਖ਼ਬਾਰ ਵਿੱਚ ਪੜ੍ਹਿਆ ਕਿ ਲਾਹੌਰ ਤੋਂ ਨਠਕੇ ਅਫਗ਼ਾਨਿਸਤਾਨ ਗਏ ਹੋਏ ਮੁਸਲਮ ਵਿੱਦਿਆਰਥੀਆਂ ਨੂੰ ਗਰਿਫਤਾਰ ਕਰਕੇ ਹਿੰਦ ਦੀ ਅੰਗਰੇਜ਼ੀ ਸਰਕਾਰ ਦੇ ਹਵਾਲੇ ਕਰ ਦਿੱਤਾ ਗਿਆ ਹੈ । ਇਸ ਖ਼ਬਰ ਨੇ ਉਹਨਾਂ ਨੂੰ ਸਾਰਾ ਰਾਹ ਦੱਚਿੱਤੀ ਵਿੱਚ ਪਾ ਛੱਡਿਆ,ਕਾਬਲ ਜਾਈਏ ਕਿ ਨ । ਮਤਾਂ ਕਾਬਲ ਦੀ ਸਟਕਾਰ ਸਾਨੂੰ ਵੀ ਗਰਿਫਤਾਰ ਕਰਕੇ ਹਿੰਦ ਸਰਕਾਰ ਦੇ ਹਵਾਲੇ ਕਰ ਦੇਵੇ । ਸ਼ਾਮ ਨੂੰ ਉਹ ਕਾਬਲ ਦੀ ਸਰਹੱਦ ਉਤੇ "ਮਿਚਣੀ" ਨਾਂ ਦੇ ਸਥਾਨ ਤੇ ਪਹੁੰਚ ਗਏ । ਇਕ ਮਸੀਤੇ ਜਾਕੇ ਆਰਾਮ ਕੀਤਾ, ਛੋਲੇ ਚੱਬੇ, ਪਾਣੀ ਪੀਤਾ ਤੇ ਸਾਉਣ ਵਾਸਤੇ ਲੰਮੇ ਪੈ ਗਏ । ਰਾਤ ਨੂੰ ਕਰਤਾਰ ਸਿੰਘ ਨੇ ਗੱਲ ਤੋਰੀ :—

"ਅਮਰੀਕਾਂ ਤੋਂ ਤਾਂ ਗ਼ਦਰ ਕਰਨ ਆਏ ਸਾਂ, ਹੁਣ ਭੱਜਕੇ ਜਾ ਰਹੇ ਹਾਂ । ਦੁਨੀਆਂ ਸਾਹਮਣੇ ਜੋ ਪਰਣ ਕੀਤਾ ਸੀ ਉਹ ਤਾਂ ਪੂਰਾ ਨਾ ਹੋਇਆ ।" ਫੇਰ ਕਹਿਣ ਲਗਾ:—

"ਅਜੇ ਡੁਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ । ਥੋੜੇ ਜੇਹੇ ਸਾਥੀਆਂ ਦਾ ਹੀ ਨੁਕਸਾਨ ਹੋਇਆ ਹੈ । ਅਜੇ ਤਾਂ ਬੇਅੰਤ ਵਰਕਰ ਪਿੰਡਾਂ ਵਿੱਚ ਪਏ ਹਨ । ਕਈ ਲੁਕ ਛਿਪ ਕੇ ਫਿਰ ਰਹੇ ਹਨ । ਉਨਾਂ ਨੂੰ ਇੱਕਠਿਆਂ ਕੀਤਾ ਤੇ

ਕੰਮ ਤੋਰਿਆ ਜਾ ਸਕਦਾ ਹੈ।" ਦੂਸਰੇ ਦੋ ਇਸ ਵਿਚਾਰ ਨੂੰ ਰੱਦ ਨਹੀਂ ਰਹੇ ਸਨ। ਚੁੱਪ ਕੀਤੇ ਸੁਣੀ ਜਾਂਦੇ ਤੇ ਸਵੀਕਾਰ ਕਰੀ ਜਾਂਦੇ ਸਨ।

ਅਖ਼ੀਰ ਮਨ ਨਾਲ ਆਖ਼ਰੀ ਫੈਸਲਾ ਕਰਕੇ ਬੋਲਿਆ।

"ਆਈ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ। ਚਲੋ ! ਵਾਪਸ ਚਲੀਏ ! ਕੰਮ ਨੂੰ ਮੁੜ ਤੋਰੀਏ।" ਉਪਰੰਤ ਤਿੰਨੇ ਸੌਂ ਗਏ।

ਸਵੇਰੇ ਮੂੰਹ ਹਨ੍ਹੇਰੇ ਤਿੰਨ ਪਠਾਣ ਮਿਰਣੀ ਤੋਂ ਪਸ਼ਾਉਰ ਨੂੰ ਆ ਰਹੇ ਸਨ। ਪਸ਼ਾਂਉਰ ਆ ਕੇ ਉਹ ਗੱਡੀ ਵਿੱਚ ਬੈਠ ਗਏ ਤੇ ਲਾਲਾ ਮੂਸਾ ਤੋਂ ਗੱਡੀ ਬਦਲਕੇ ਸਰਗੋਧੇ ਲਾਗੇ ਬੁਲੁਵਾਲ ਦੇ ਸਟੇਸ਼ਨ ਉਤੇ ਆ ਉੱਤਰੇ।

ਸਰਗੋਧੇ ਦੇ ਘੋੜੀ ਪਾਲ ਮੁੱਰਬਿਆਂ ਵਿੱਚ ਨਾਈ ਜਗਤ ਸਿੰਘ ਦੇ ਰਸਾਲੇ ਦਾ ਯਾਰ ਸ਼ੇਰ ਸਿੰਘ ਰਹਿੰਦਾ ਸੀ ਜਿਸ ਨੇ ਜਗਤ ਸਿੰਘ ਨੂੰ ਤਿੰਨ ਰਫਲਾਂ ਤੇ ਕਿਰਚਾਂ ਦੇਣੀਆਂ ਕੀਤੀਆਂ ਹੋਈਆਂ ਸਨ। ਇਹਨਾਂ ਨੇ ਇਹ ਹਥਿਆਰ ਲੈਣ ਦੀ ਸਲਾਹ ਬਣਾਈ ਤੇ ਉਹ ਇਹਨਾਂ ਮੁੱਰਬਿਆਂ ਵਿੱਚ ਜਾ ਵੜੇ। ਗੱਡੀਉਂ ਉਤਰਕੇ ਉਹਨਾਂ ਨੇ ਪਠਾਣੀ ਲਿਬਾਸ ਉਤਾਰਕੇ ਕਣਕਾਂ ਵਿੱਚ ਲੁਕਾ ਦਿੱਤੇ ਤੇ ਕੱਛੇ ਮਾਰੀਆਂ ਗਠੜੀਆਂ ਵਿੱਚੋਂ ਪੰਜਾਬੀ ਕਪੜੇ ਕੱਢ ਕੇ ਪਾ ਲਏ। ਉਹ ਲੋਢੇ ਵੇਲੇ ਚੱਕ ਨੰ: ੫ ਵਿੱਚ ਸ਼ੇਰ ਸ਼ਿੰਘ ਦੇ ਘਰ ਜਾ ਵੜੇ।

ਇਹ ੨ ਮਾਰਚ ੧੯੧੫ ਦੀ ਗੱਲ ਹੈ।

ਸ਼ੇਰ ਸਿੰਘ ਨੇ ਅੱਗੇ ਕਿਤੇ ਆਪਣੇ ਰਸਾਲਦਾਰ ਗੰਡਾ ਸਿੰਘ ਨਾਲ ਗੱਲ ਕੀਤੀ ਹੋਈ ਸੀ ਕਿ ਗ਼ਦਰੀ ਮਦਦ ਮੰਗਦੇ ਹਨ ਤੇ ਉਹਨਾਂ ਦੀ ਮਦਦ ਕਰਨ ਲਈ ਰਸਾਲਦਾਰ ਨੇ ਉੱਤੋਂ ਉੱਤੋਂ ਸੰਮਤੀ ਪਰਗਟ ਕਰ ਦਿੱਤੀ ਸੀ। ਪਰ ਅੰਦਰੋਂ ਦਿਲ ਵਿੱਚ ਖੋਟ ਸੀ। ਸ਼ੇਰ ਸਿੰਘ ਨੇ ਉਸੇ ਭਰੋਸੇ ਵਿੱਚ ਰਸਾਲਦਾਰ ਨੂੰ ਜਾ ਦਸਿਆ। ਅੱਗੋਂ ਉਸ ਪਾਂਮਰ ਨ ਥਾਣੇ ਨੂੰ ਲੁਕਵੀਂ ਇਤਲਾਹ ਪੁਚਾ ਦਿੱਤੀ।

ਕਰਤਾਰ ਸਿੰਘ ਸਰਾਭਾ ਤੇ ਟੁੰਡੀਲਾਟ ਅਹਾਤੇ ਵਿੱਚ ਮੰਜੀਆਂ ਉੱਤੇ ਬੈਠੇ ਸਨ। ਚੌਗਿਰਦੇ ੧੫-੨੦ ਮਰਦ, ਔਰਤਾਂ ਜਿਨ੍ਹਾਂ ਵਿੱਚ ਉਹ ਗ਼ਦਾਰ

ਰਸਾਲਦਾਰ ਵੀ ਸੀ, ਖਲੋਤੇ ਸਨ ਤੇ ਕਰਤਾਰ ਸਿੰਘ ਉੱਚੀ ਉੱਚੀ ਹੇਕ ਲਾਕੇ ਗ਼ਦਰ ਦੀ ਗੂੰਜ ਪੜ੍ਹ ਰਿਹਾ ਸੀ ਕਿ ਤੜਾਹ ਤੜਾਹ ਪਿਸਤੌਲ ਦੇ ਹਵਾਈ ਫਾਇਰ ਹੋਏ। ਕਰਤਾਰ ਸ਼ਿੰਘ ਨੇ ਨਿਗਾਹ ਪੁਟਕੇ ਵੇਖਿਆ ਤਾਂ ਪੁਲਸ ਦਾ ਇਨਸਪੈਕਟਰ ਉਸ ਦੀ ਹਿੱਕ ਅੱਗੇ ਪਿਸਤੌਲ ਸੇਧ ਕੇ ਖਲੋਤਾ ਸੀ, ਨਾਲ ਥਾਣੇਦਾਰ ਨੇ ਟੁੰਡੀਲਾਟ ਦੀ ਛਾਤੀ ਵੱਲ ਪਿਸਤੌਲ ਕੀਤਾ ਹੋਇਆ ਸੀ। ਇਹ ਸੂਰਮੇ ਅਜੇ ਇਸ ਕੌਤਕ ਨੂੰ ਚੰਗੀ ਤਰਾਂ ਵੇਖ਼ ਵੀ ਨਹੀਂ ਸਕੇ ਸਨ ਕਿ ਪਿੱਛੋਂ ਪੁਲਸੀ ਸਪਾਹੀਆਂ ਨੇ ਆ ਕੇ ਦੋਹਾਂ ਨੂੰ ਜੱਫੇ ਮਾਰ ਲਏ ਤੇ ਹੱਥਕੜੀਆਂ ਮਾਰ ਲਈਆਂ। ਜਗਤ ਸਿੰਘ ਅਹਾਤੇ ਤੋਂ ਬਾਹਰ ਕਿਸੇ ਕੰਮ ਗਿਆ ਹੋਇਆ ਸੀ, ਕਿ ਉਸਨੂੰ ਆਉਂਦਿਆਂ ਹੀ ਬੋਚ ਲਿਆ ਗਿਆ।

ਅਗਲੀ ਰਾਤ ਤਿੰਨਾਂ ਨੂੰ ਹਥਕੜੀਆਂ ਨਾਲ ਨਰੜਕੇ ਤੇ ਬੇੜੀਆਂ ਨਾਲ ਜੂੜਕੇ ਲਾਹੌਰ ਨੌਲੱਖੇ ਥਾਣੇ ਲਿਆ ਕੇ ਬੰਦ ਕਰ ਦਿੱਤਾ। ਜਿੱਥੇ ਸੀ. ਆਈ. ਡੀ. ਦਾ ਡਿਪਟੀ ਇਨਸਪੈਕਟਰ ਜ਼ਨਰਲ "ਟਾਮਕਿਨ" ਉਹਨਾਂ ਨੂੰ ਆਕੇ ਮਿਲਿਆ। ੧੪ ਮਾਰਚ ਨੂੰ ਉਹ ਤਿੰਨੇ ਬੋਰਸਟਲ (ਬਚਿਆਂ ਦੀ) ਜੇਲ੍ਹ ਵਿੱਚ ਡੱਕ ਦਿੱਤੇ ਗਏ।

੨੬ ਅਪਰੈਲ ੧੯੧੫ ਤੋਂ ਕਰਤਾਰ ਸਿੰਘ ਤੇ ਗ਼ਦਰ ਪਾਰਟੀ ਦੇ ੮੦ ਹੋਰ ਲੀਡਰਾਂ ਤੇ ਵਰਕਰਾਂ ਉਤੇ ਬਾਦਸ਼ਾਹ ਵਿਰੁੱਧ ਬਗ਼ਾਵਤ ਕਰਨ, ਇਸ ਵਿੱਚ ਫੌਜਾਂ ਨੂੰ ਰਲਾਉਣ ਤੇ ਬੇ ਕਾਨੂੰਨੀ ਜੱਥੇਬੰਦੀ ਕਰਨ ਦੇ ਦੋਸ਼ ਵਿੱਚ ਪਹਿਲਾ ਲਾਹੌਰ ਸਾਜ਼ਿਸ਼ਨਾਂ ਦਾ ਮੁੱਕਦਮਾ ਸ਼ੁਰੂ ਕੀਤਾ ਗਿਆ। ਇੱਕਿਆਸੀਆਂ ਵਿੱਚੋਂ ੧੭ ਗ਼ਦਰੀ ਮਫਰੂਰ ਕਰਾਰ ਦਿਤੇ ਗਏ। ਚੌਵੀਆਂ ਨੂੰ ਫਾਂਸੀ ਦੇ ਕੇ ਜਾਨੋਂ ਮਾਰਨ ਦੀ ਸਜ਼ਾ ਦਿਤੀ ਗਈ। ੨੭ ਨੂੰ ਉਮਰ ਕੈਦ ਕਾਲੇ ਪਾਣੀ ਤੇ ਬਾਕੀਆਂ ਨੂੰ ਘੱਟ ਸਜਾਵਾਂ ਦਿੱਤੀਆਂ ਗਈਆਂ। ਇਹਨਾਂ ਜ਼ੁਲਮੀਂ ਸਜਾਵਾਂ ਵਿਰੁੱਧ ਦੇਸ਼ ਵਿੱਚ ਉੱਠ ਪਈ ਹੋਈ ਰੋਸ ਦੀ ਆਵਾਜ਼ ਤੋਂ ਡਰਕੇ ਵਾਇਸਰਾਏ ਨੇ ੧੭ ਦੀਆਂ ਫਾਂਸੀ ਦੀਆਂ ਸਜਾਵਾਂ ਉਮਰ ਕੈਦ ਵਿੱਚ ਬਦਲ ਦਿੱਤੀਆਂ। ਕਰਤਾਰ ਸਿੰਘ ਸਰਾਭਾ, ਜਗਤ ਸਿੰਘ, ਸ਼ੇਰ ਸਿੰਘ, ਹਰਨਾਮ ਸਿੰਘ ਸਿਆਲਕੋਟੀ, ਵਿਸ਼ਨੂੰ ਗਣੇਸ਼ ਪਿੰਗਲੇ ਤੇ ਦੋ ਗਿਲਵਾਲੀ ਦੇ ਸੁਰਾਇਣ ਸਿੰਘ; ਸੱਤਾਂ ਗ਼ਦਰੀਆਂ ਨੂੰ ਹੀ

ਮੌਤ ਦੀ ਸਜ਼ਾ ਬਾਕੀ ਰਹਿ ਗਈ।

੧੬ ਨਵੰਬਰ ੧੯੧੫ ਨੂੰ ਲਾਹੌਰ ਸੰਟਰਲ ਜੇਲ ਦੀ ਚੋਦਾਂ ਨੰਬਰ ਬਾਰਕ ਦੀਆਂ ਕੋਠੜੀਆਂ ਰੋਜ਼ ਦਿਹਾੜੀ ਦੇ ਵਕਤ ਉੱਤੇ ਸਵੇਰੇ ਨਾ ਖੁਲੀਆਂ। ਬਾਬਾ ਸੋਹਣ ਸਿੰਘ ਭਕਨਾਂ, ਪਰਧਾਨ, ਬਾਬਾ ਜਵਾਲਾ ਸਿੰਘ ਠਠੀਆਂ ਤੇ ਬਾਬਾ ਕੇਸਰ ਸਿੰਘ (ਦੋਂਹਵੇਂ) ਮੀਤ ਪਰਧਾਨ ਤੇ ਹੋਰ ਗ਼ਦਰੀ ਲੀਡਰ ਸੀਖਾਂ ਥਾਣੀ ਬਾਹਰ ਵੇਖ ਰਹੇ ਸਨ। ਉਹਨਾਂ ਨੇ ਪਹਿਲਾਂ ਗ਼ਦਰ ਦੀ ਗੂੰਜ ਪੜ੍ਹੀ ਜਾਣ ਦੀ ਆਵਾਜ਼ ਸੁਣੀ। ਬਾਹਰ ਅਹਾਤੇ ਵਿੱਚ ਉੱਪਰ ਦੱਸੇ ਸੱਤੇ ਗ਼ਦਰੀ ਸੂਰਬੀਰਾਂ ਨੂੰ ਹੱਥਕੜੀਆਂ ਲਾਈ ਆਹਾਤਿਉਂ ਬਾਹਰ ਲਿਜਾਇਆ ਜਾ ਰਿਹਾ ਸੀ। ਅੱਗੇ ਅੱਗੇ ਕਰਤਾਰ ਸਿੰਘ ਤੇ ਪਿੱਛੇ ਪਿੱਛੇ ਬਾਕੀ ਛੇ ਗ਼ਦਰੀ ਗ਼ਦਰ ਦੀ ਗੂੰਜ ਪੜ੍ਹਦੇ ਲੰਘੇ। ਇਹਨਾਂ ਲੀਡਰਾਂ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਉਹਨਾਂ ਦਾ "ਬਾਲ ਲੀਡਰ" ਮੌਤ ਨਾਲ ਜੱਫੀਆਂ ਪਾਉਣ ਜਾ ਰਿਹਾ ਸੀ ਤੇ ਵਾਇਸਰਾਏ ਨੇ ਇਹਨਾਂ ਨੂੰ ਪਿੱਛਾਂ ਮੋੜ ਲਿਆ ਸੀ। ਬਾਬਾ ਸੋਹਣ ਸਿੰਘ ਦੇ ਮੂਹੋਂ ਨਿਕਲਿਆ:—

"ਜਿਸਤਰਾਂ ਕੰਮ ਵਿੱਚ ਕਰਤਾਰ ਸਿੰਘ ਸਾਥੋਂ ਮੂਹਰੇ ਰਿਹਾ ਹੈ, ਏਸੇ ਤਰ੍ਹਾਂ ਕੁਰਬਾਨੀ ਵਿੱਚ ਵੀ ਸਾਨੂੰ ਪਿੱਛੇ ਛੱਡ ਗਿਆ ਹੈ।" ਬਾਬੇ ਦੇ ਅੱਥਰੂ ਦਾਹੜੀ ਉਤੋਂ ਦੀ ਵਗ ਕੇ ਤਰਿਪ ਤਰਿਪ ਪੈਰਾਂ ਉਤੇ ਡਿੱਗ ਰਹੇ ਸਨ।

ਕਰਤਾਰ ਸਿੰਘ ਤੇ ਹੋਰ ਸਭਨਾਂ ਲੀਡਰਾਂ ਦੀ ਗਰਿਫਤਾਰੀ ਨਾਲ ਗ਼ਦਰ ਪਾਰਟੀ ਦਾ ਕੰਮ ਤੁਰਨੋਂ ਰਹਿ ਗਿਆ। ਹੋਰ ਕਈ ਗਰਿਫਤਾਰੀਆਂ ਹੋਈਆਂ। ਅਨੇਕਾਂ ਮੁਕੱਦਮੇ ਚੱਲੇ। ਸੈਂਕੜੇ ਫਾਂਸੀ ਤੇ ਉਮਰ ਕੈਦ ਕੀਤੇ ਗਏ ਅੰਗਰੇਜ਼ੀ ਜ਼ੁਲਮੀ ਮਸ਼ੀਨ ਨੇ ਇਹ ਲਹਿਰ ਤਾਂ ਦਬਾ ਲਈ ਪਰ ਹਿੰਦ ਦੀ ਕੌਮੀ ਲਹਿਰ ਵਿੱਚ ਪੈਦਾ ਕੀਤੀ ਇਨਕਲਾਬੀ ਰੂਹ ਨੂੰ ਦਬਾਇਆ ਨਾ ਜਾ ਸਕਿਆ। ਉਹ ਰੂਹ ਸਮਾਂ ਪਾਕੇ ਫੇਰ ਸਰੀਰ ਧਾਰਦੀ ਰਹੀ ਤੇ ਅੰਤ ੧੯੪੫-੪੬ ਵਿੱਚ ਆਕੇ ਐਡਾ ਵਡਾ ਆਕਾਰ ਫੜ ਗਈ। ਜਿਸ ਅੱਗੇ ਅੰਗਰੇਜ਼ੀ ਸਾਮਰਾਜ ਹਿੰਦ ਛੱਡਕੇ ਭੱਜ ਵਗਿਆ। ਇਸ ਲਈ ਹਿੰਦ ਨੂੰ ਅੰਗਰੇਜ਼ੀ ਗ਼ੁਲਾਮੀ ਤੋਂ ਛੁਡਾਉਣ ਦੀ ਕੌਮੀ ਲਹਿਰ ਦੇ ਇਤਹਾਸ ਅੰਦਰ ਗ਼ਦਰ ਪਾਰਟੀ ਦੀ ਉਚੇਚੀ ਥਾਂ ਹੈ ਤੇ ਜਿੱਥੇ

ਗ਼ਦਰ ਪਾਰਟੀ ਹੈ ਉੱਥੇ ਉਸ ਦਾ ਸੂਰਮਾ ਲੀਡਰ ਕਰਤਾਰ ਸਿੰਘ। ਉਸ ਤੋਂ ਬਿਨਾਂ ਪਾਰਟੀ ਸ਼ਾਇਦ ਐਨਾ ਕੰਮ ਨਾ ਕਰ ਸਕਦੀ। ਬਾਲ ਸ਼ਹੀਦ ਕਰਤਾਰ ਸਿੰਘ ਸੂਰਜ ਵਤੱ ਚਮਕੇਗਾ ਤੇ ਸਾਡੀਆਂ ਆਉਂਦੀਆਂ ਨਸਲਾਂ ਦੇ ਬੱਚੇ ਆਪਣੇ ਹਾਣੀ ਦੀ ਇਸ ਜੀਵਨ ਕਹਾਣੀ ਉਤੇ ਫ਼ਖਰ ਕਰਿਆ ਕਰਨਗੇ।

# ਐਨੇ ਫਰਾਂਕ

ਨਰਿੰਜਨ ਸਿੰਘ ਸਾਥੀ

"......ਲੋਕ ਕਿਉਂ ਅਮਨ ਨਾਲ ਇਕੱਠੇ ਨਹੀਂ ਰਹਿ ਸਕਦੇ ?......ਲੜਾਈ ਉੱਤੇ ਲੱਖਾਂ ਰੁਪਏ ਹਰ ਰੋਜ਼ ਕਿਉਂ ਬਰਬਾਦ ਕੀਤੇ ਜਾਂਦੇ ਹਨ ?...... ਦੁਨੀਆਂ ਦੇ ਇੱਕ ਭਾਗ ਵਿੱਚ ਲੋਕ ਭੁੱਖੇ ਕਿਉਂ ਮਰਦੇ ਹਨ ? ਜਦ ਕਿ ਦੂਜੇ ਭਾਗ ਵਿੱਚ ਵਾਧੂ ਅੰਨ ਗੁਦਾਮਾਂ ਵਿੱਚ ਪਿਆ ਸੜਦਾ ਹੈ......"

# ਐਨੇ ਫਰਾਂਕ

ਇੱਕ ਆਦਮੀ......ਸੁਹਣੇ ਨੈਣ-ਨਕਸ਼, ਗੋਰਾ ਰੰਗ, ਲੰਮਾ ਕੱਦ, ਪਰ ਮੈਲੇ ਕੋਟ ਪੈਂਟ ਦਾ ਪਹਿਰਾਵਾ। ਰੁਲਿਆ ਜਿਹਾ ਚਿਹਰਾ, ਹਜਾਮਤ-ਮੰਗਦੇ ਉਲਝੇ ਉਲਝੇ ਵਾਲ......। ਉਦਾਸ ਪਰੇਸ਼ਾਨ ਲੋਕਾਂ ਦੀ ਇੱਕ ਭੀੜ ਦੇ ਨਾਲ, ਪੋਲੈਂਡ ਤੋਂ ਰੂਸ ਵੱਲ ਸਫਰ ਕਰਦਾ ਆ ਰਿਹਾ ਹੈ। ਕਦੀ ਰੇਲ-ਗੱਡੀਆਂ ਵਿੱਚ ਤੇ ਕਦੀ ਟਰੱਕਾਂ ਵਿੱਚ। ਨਾ ਕੋਈ ਸਮਾਨ, ਨਾ ਅਸਬਾਬ,ਉੱਕਾ ਖਾਲੀ ਹੱਥ । ਕਿਸੇ ਨਾਲ ਬੋਲਦਾ ਨਹੀਂ ਬੱਸ...ਸੁਣਦਾ ਹੈ, ਬਿਟਰ-ਬਿਟਰ ਤੱਕਦਾ ਹੈ, ਸੋਚਦਾ ਹੈ ਤੇ ਸੋਚੀ ਹੀ ਜਾਂਦਾ ਹੈ। ਪੋਲੈਂਡ ਤੋਂ ਜਦ ਉਹ ਚੱਲਿਆ ਸੀ ਤਾਂ ਅਪਣੀ ਪਤਨੀ ਤੇ ਦੋ ਧੀਆਂ ਨੂੰ ਇਕ ਕੈਂਪ ਵਿੱਚ ਛੱਡ ਆਇਆ ਸੀ। ਰਾਹ ਵਿੱਚ ਉਸ ਨੂੰ ਕਿਸੇ ਨੇ ਦੱਸਿਆ, ਤੇਰੀ ਪਤਨੀ ਮਰ ਗਈ ਹੈ।" ਚੁਪ-ਚਾਪ ਬਿਟਰ-ਬਿਟਰ ਦੇਖਦਿਆਂ ਉਸਨੇ ਇਹ ਖਬਰ ਸੁਣ ਲਈ ਤੇ ਬੱਸ ! ਨਾ ਉਹ ਤ੍ਰੱਬਕਿਆ, ਨਾ ਰੋਇਆ। ਜਿਵੇਂ ਉਸ ਨੂੰ ਪਹਿਲਾਂ ਹੀ ਪਤਾ ਹੋਵੇ ਕਿ ਉਸ ਨੇ ਮਰ ਹੀ ਜਾਣਾ ਹੈ। ਤੇ ਉਹ ਮਰ ਗਈ !......ਉਸ ਦੀਆਂ ਦੋਵੇਂ ਲਾਡਲੀਆਂ ਧੀਆਂ ਕਿੱਥੇ ਹਨ ? ਉਸ ਨੂੰ ਕੋਈ ਪਤਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਦਾ ਪਰਵਾਰ ਸਰਸਾ ਨਦੀ ਉੱਤੇ ਖੇਰੂੰ ਖੇਰੂੰ ਹੋ ਗਿਆ ਸੀ। ਸਮੇਂ ਨੇ ਉਹੀ ਖੇਡ ਇਸ ਆਦਮੀ ਨਾਲ ਖੇਡੀ ਸੀ। ਉਹ ਰੂਸ ਦੀ ਇਕ ਬੰਦਰਗਾਹ 'ਉਡੇਸਾ', ਪਹੁੰਚਿਆ ਤੇ ਜਹਾਜ਼ ਵਿੱਚ ਅਪਣੇ ਦੇਸ਼ ਹਾਲੈਂਡ ਨੂੰ ਚੱਲ ਪਿਆ। ਜਿੰਨਾ ਪਾਣੀ ਜਹਾਜ਼ ਦੀ ਹਿੱਕ ਹੇਠਾਂ ਸੀ

ਉੱਨਾ ਹੀ ਗ਼ਮ ਇਸ ਆਦਮੀ ਦੇ ਦਿਲ ਵਿੱਚ। ਨੀਲੇ ਪਾਣੀਆਂ ਉੱਤੇ ਨੀਝ ਲਾਈ ਉਹ ਅਪਣੇ ਦੇਸ਼ ਹਾਲੈਂਡ ਨੂੰ ਪਰਤ ਰਿਹਾ ਸੀ, ਜਿਵੇਂ ਕਦੀ ਸਤ-ਸਮੁੰਦਰ ਪਾਰੋਂ ਅਪਣੇ ਖੁੱਸੇ ਪੰਜਾਬ ਨੂੰ ਦੇਖਣ ਦੀ ਸਿੱਕ, ਸੀਨੇ ਵਿੱਚ ਸੰਭਾਲੀ, ਦਲੀਪ ਸਿੰਘ ਹਿੰਦੁਸਤਾਨ ਦੇ ਕੰਢੇ ਵੱਲ ਆ ਰਿਹਾ ਸੀ।

ਇਹ ਐਨੇ ਫਰਾਂਕ ਦਾ ਪਿਤਾ ਮਿਸਟਰ ਓਟੋ ਫਰਾਂਕ ਸੀ। ਦੂਜੀ ਵੱਡੀ ਜੰਗ ਸਮੇਂ ਅਗਸਤ, ੧੯੩੪ ਵਿੱਚ ਅਪਣੀ ਪਤਨੀ ਤੇ ਦੋ ਧੀਆਂ ਦੀ ਛੋਟੀ ਜਹੀ ਟੱਬਰੀ ਸਮੇਤ ਉਹਨੂੰ ਅਪਣਾ ਘਰ, ਅਪਣਾ ਸ਼ਹਿਰ ਤੇ ਅਪਣਾ ਦੇਸ਼ ਤਿਆਗਣਾ ਪਿਆ। ਹੁਣ ਜੰਗ ਖ਼ਤਮ ਹੋ ਗਈ ਸੀ। ਤੂਫਾਨ ਦੇ ਭੰਨੇ-ਤੋੜੇ, ਖੰਭ-ਖੁੱਥੇ ਪੰਛੀ ਅਪਣੇ ਆਲ੍ਹਣਿਆਂ ਨੂੰ ਪਰਤ ਰਹੇ ਸਨ। ਤਕਰੀਬਨ ਅੱਠਾਂ ਮਹੀਨਿਆਂ ਦੇ ਹੋਣੀਆਂ ਭਰੇ ਸਮੇਂ ਵਿੱਚ ਉਹ ਅਪਣਾ ਪਰਵਾਰ, ਅਪਣੀ ਸਾਰੀ ਦੁਨੀਆ ਗੁਆ ਕੇ, ਸੰਸਾਰ ਜਿੱਡੀ ਸੁੰਨ ਅਪਣੇ ਦਿਲ ਵਿੱਚ ਲੈ ਕੇ ਵਾਪਸ ਅਪਣੇ ਸ਼ਹਿਰ ਐਮ-ਸਟ੍ਰਡੱਮ ਪੁੱਜਾ। ਉਸ ਦੀ ਛੋਟੀ ਧੀ ਐਨੇ ਦੀਆਂ ਦੋ ਸਹੇ-ਲੀਆਂ ਮੀਪ ਤੇ ਐਲੀ ਉਸ ਨੂੰ ਇੱਕ ਦਿਨ ਮਿਲੀਆਂ। ਉਨ੍ਹਾਂ ਨੇ ਇਕ ਨੋਟ-ਬੁੱਕ ਉਸ ਨੂੰ ਦਿੱਤੀ। ਇਹ ਨੋਟ-ਬੁੱਕ ਉਨ੍ਹਾਂ ਨੂੰ ਉਸ ਘਰ ਦੇ ਰੱਦੀ ਕਾਗਜ਼ਾਂ ਤੇ ਅਖਬਾਰਾਂ ਵਿੱਚੋਂ ਲੱਭੀ ਸੀ,ਜਿਸ ਵਿੱਚ ਐਨੇ ਹੋਰਾਂ ਦਾ ਪਰਵਾਰ ਜਰਮਨ ਸਿਪਾ-ਹੀਆਂ ਤੋਂ ਡਰਦਾ ਦੋ ਸਾਲ ਲੁਕਿਆ ਰਿਹਾ ਸੀ। ਇਹ ਐਨੇ ਫਰਾਂਕ ਦੀ ਡਾਇਰੀ ਸੀ। ਉਹ ਮਹਾਨ ਡਾਇਰੀ, ਜਿਸ ਨੇ ਐਨੇ ਨੂੰ ਦੁਨੀਆ ਵਿੱਚ ਅਮਰ ਬਣਾ ਦਿੱਤਾ ਹੈ।

ਤਕਰੀਬਨ ਤਿੰਨ ਸਾਲ ਮੌਤ ਦਾ ਭਿਆਨਕ ਪਰਛਾਵਾਂ ਮਿਸਟਰ ਓਟੋ ਫਰਾਂਕ ਦੇ ਪਰਵਾਰ ਦੇ ਮਗਰ ਮਗਰ ਦੌੜਦਾ ਰਿਹਾ ਤੇ ਅੰਤ ਉਹ ਉਸ ਦੀ ਪਤਨੀ ਉੱਤੇ ਪੂਰਨ ਤੌਰ ਤੇ ਛਾ ਗਿਆ। ਅਪਣੀ ਪਿਆਰੀ ਛੋਟੀ ਧੀ ਐਨੇ ਦੇ ਬਾਲ-ਹੱਥਾਂ ਦੀ ਲਿਖੀ ਹੋਈ ਡਾਇਰੀ ਉਸ ਦੇ ਹੱਥਾਂ ਵਿੱਚ ਸੀ, ਪਰ ਇਸ ਸਮੇਂ ਐਨੇ ਕਿੱਥੇ ਸੀ......?......ਵੱਡੀ ਧੀ ਮਾਰਗਟ ਕਿੱਥੇ ਸੀ ?...ਉਹ ਅਪਣੀਆਂ ਲਾਡਲੀਆਂ ਧੀਆਂ ਦੀ ਕਿਸਮਤ ਤੋਂ ਉੱਕਾ ਅਣਜਾਣ ਐਨੇ ਦੀ ਡਾਇਰੀ ਨੂੰ

ਨੀਝ ਲਾ ਲਾ ਕੇ ਵੇਖ ਰਿਹਾ ਸੀ। ਗੂੜ੍ਹੇ ਗ਼ਮ ਦੇ ਬੱਦਲ ਉਸ ਦੇ ਦਿਮਾਗ ਵਿੱਚ ਘੁਲ ਰਹੇ ਸਨ। ਪਿਆਰੀ ਪੁੱਤਰੀ ਐਨੇ ਦੀਆਂ ਯਾਦਾਂ ਟਟਾਹਣਿਆਂ ਵਾਂਗ, ਤੇ ਕਦੀ ਬਿਜਲੀ ਵਾਂਗ ਚਮਕ ਚਮਕ ਜਾਂਦੀਆਂ ਸਨ।

ਕਿੰਨਾ ਪਿਆਰਾ ਚਿਹਰਾ ਸੀ ਉਸ ਕੁੜੀ ਦਾ ! ਕਿੰਨਾ ਸ਼ੋਖ਼ ਤੇ ਚੰਚਲ ਸੀ ਉਹ !! ਸੂਝ ਦੀਆਂ ਕਿਰਨਾ ਜਾਣੋਂ ਉਸ ਦੇ ਮੱਥੇ 'ਚੋਂ ਫੁਟਦੀਆਂ ਸਨ ! ਸੂਰਜ ਤੇ ਸੁਹੱਪਣ ਉਸ ਦੇ ਬਕਸੂਇਆਂ-ਸਾਂਭੇ ਲਟਕੰਦੇ ਵਾਲਾਂ ਵਿੱਚ ਸਮਾਇਆ ਹੋਇਆ ਸੀ। ਜਦੋਂ ਪੜ੍ਹਨ ਬੈਠਦੀ ਤਾਂ ਬੇਹੱਦ ਸਿਆਣੀ ਲਗਦੀ ਸੀ। ਪਰ ਜਦੋਂ ਕਿਤੇ ਕਿਸੇ ਗੱਲੋਂ ਵਿਗੜ ਜਾਂਦੀ ਤਾਂ ਅੱਡੀਆਂ ਮਾਰ ਮਾਰ ਕੇ ਫਰਸ਼ ਹਿਲਾ ਦਿੰਦੀ,ਛੱਤ ਨੂੰ ਸਿਰ 'ਤੇ ਚੁੱਕ ਲੈਂਦੀ । ਬੜੀ ਬਾਗ਼ੀ ਕੁੜੀ ਸੀ ਉਹ...... ਗੱਲੀਂ ਜੁਟਦੀ ਤਾਂ ਅਗਲੇ ਦੇ ਕੰਨੀਂ ਹੱਥ ਲੁਆ ਦਿੰਦੀ। ਸਕੂਲ ਜਾ ਕੇ ਕਲਾਸ ਵਿੱਚ ਵੀ ਉਸ ਤੋਂ ਗੱਲਾਂ ਕਰਨੋਂ ਨਾ ਰਿਹਾ ਜਾਂਦਾ। ਇਕ ਬੁੱਢਾ ਮਾਸਟਰ ਐਨੇ ਦੀ ਇਸ ਆਦਤ ਤੋਂ ਬੜਾ ਤੰਗ ਸੀ। ਇੱਕ ਦਿਨ ਉਸ ਨੇ ਐਨੇ ਨੂੰ ਕਿਹਾ "ਤੂੰ ਹਰ ਵੇਲੇ ਚਿੜ-ਚਿੜ ਲਾਈ ਰੱਖਦੀ ਏਂ। ਸਜ਼ਾ ਦੇ ਤੌਰ ਤੇ ਕੱਲ੍ਹ ਨੂੰ ਇੱਕ ਲੇਖ ਲਿਖ ਕੇ ਲਿਆਵੀਂ : ਚੈਟਰ ਬਾਕਸ" (ਭਾਵ ਗਾਲੜੋ ਕੁੜੀ)। ਐਨੇ ਨੂੰ ਬੜਾ ਫਿਕਰ ਹੋਇਆ : ਹਾਇ ਰੱਬਾ !......ਕੀ ਲਿਖਾਂਗੀ ?......ਆਖਰ ਉਸ ਨੇ ਸੋਚ ਸੋਚ ਕੇ ਇਸ ਤਰ੍ਹਾਂ ਦੀਆਂ ਗੱਲਾਂ ਲਿਖੀਆਂ,"......ਗੱਲਾਂ ਕਰਨਾ ਇਸ-ਤ੍ਰੀਆਂ ਦਾ ਵਿਸ਼ੇਸ਼ ਸੁਭਾ ਹੈ। ਮੈਂ ਇਸ ਉੱਤੇ ਕਾਬੂ ਪਾਉਣ ਦੀ ਕੋਸ਼ਸ਼ ਕਰਾਂਗੀ। ਪਰ ਇਸ ਆਦਤ ਦਾ ਪੂਰਨ ਇਲਾਜ ਮੁਸ਼ਕਲ ਹੈ, ਕਿਉਂਕਿ ਮੇਰੀ ਮਾਂ ਵੀ ਬਹੁਤ ਗੱਲਾਂ ਕਰਦੀ ਹੈ, ਸੱਗੋਂ ਮੇਰੇ ਨਾਲੋਂ ਵੀ ਵੱਧ । ਜਮਾਂਦਰੂ ਆਦਤਾਂ ਦਾ ਕੋਈ ਕੀ ਕਰੇ !" ਮਾਸਟਰ ਐਨੇ ਦੀਆਂ ਦਲੀਲਾਂ ਉੱਤੇ ਬੜਾ ਹੱਸਿਆ । ਕਹਿਣ ਲੱਗਾ,"ਅੱਛਾ? ਇਸ ਆਦਤ ਦਾ ਕੋਈ ਇਲਾਜ ਨਹੀਂ ?......ਤਾਂ ਫੇਰ ਤੂੰ ਨਾ-ਇਲਾਜ ਗਾਲੜੋ ਉੱਤੇ ਲੇਖ ਲਿਖੀਂ।" ਐਨੇ ਨੇ ਇਹ ਵੀ ਲਿਖ ਦਿੱਤਾ। ਪਰ ਉਸ ਦਾ ਗੱਲਾਂ ਕਰਨ ਦਾ ਸ਼ੌਕ ਮੱਠਾ ਨਾ ਪਿਆ। ਤੀਜੀ ਵਾਰੀ ਮਾਸਟਰ ਨੇ ਕਿਹਾ, "ਐਨੇ ਬਹੁਤੀਆਂ ਗੱਲਾਂ ਕਰਨ ਦੀ ਸਜ਼ਾ ਵਜੋਂ ਇਹ ਲੇਖ ਲਿਖੇਗੀ : 'ਕੁਐ, ਕੁਐ, ਕੁਐ, ਬੋਲਦੀ ਬੀਬੀ ਬਤਕੋ ਹੈ !' ਲੇਖ ਦਾ ਨਾਂ ਸੁਣ ਕੇ ਸਾਰੀ

ਜਮਾਤ ਖਿੜ ਖਿੜ ਹੱਸ ਪਈ। ਐਨੇ ਸੋਚਣ ਲੱਗੀ, "......ਹੁਣ ਕੀ ਲਿਖਾਂ-ਗੀ ?" ਉਸ ਦੀ ਇਕ ਸਹੇਲੀ, ਸੈਨੇ ਕਵਿਤਾਵਾਂ ਲਿਖਦੀ ਹੁੰਦੀ ਸੀ । ਉਸ ਦੀ ਮਦਦ ਨਾਲ ਐਨੇ ਨੇ ਕਵਿਤਾ ਵਿੱਚ ਇਕ ਕਹਾਣੀ ਲਿਖ ਮਾਰੀ : ਇੱਕ ਸੀ ਬੱਤਕ,ਇੱਕ ਸੀ ਬੱਤਕਾ। ਉਨ੍ਹਾਂਦੇ ਤਿੰਨ ਬੱਚੇ ਸਨ। ਇੱਕ ਦਿਨ ਭੈੜੇ ਬੱਤਕੇ ਨੇ ਤਿੰਨੇ ਬੱਚੇ ਚੁੰਝਾਂ ਮਾਰ ਮਾਰ ਕੇ ਮਾਰ ਸੁੱਟੇ,ਕਿਉਂਕਿ ਉਹ ਕੈਂ,ਕੈਂ ਬਹੁਤ ਕਰਦੇ ਸਨ। ਮਾਸਟਰ ਇਸ ਕਵਿਤਾ ਨੂੰ ਪੜ੍ਹ ਕੇ ਹੈਰਾਨ ਵੀ ਹੋਇਆ, ਸ਼ਰਮਿੰਦਾ ਵੀ ਤੇ ਖੁਸ਼ ਵੀ। ਉਸ ਨੇ ਇਹ ਕਵਿਤਾ ਕਈ ਹੋਰ ਜਮਾਤਾਂ ਨੂੰ ਵੀ ਸੁਣਾਈ ਤੇ ਐਨੇ ਨੂੰ ਸਦਾ ਲਈ ਗੱਲਾਂ ਕਰਨ ਦੀ ਖੁੱਲ੍ਹੀ ਛੁੱਟੀ ਦੇ ਦਿੱਤੀ ।

੧੨, ਜੂਨ ੧੯੨੯ ਐਨੇ ਫਰਾਂਕ ਦੀ ਜਨਮ-ਤਰੀਕ ਹੈ । ਉਦੋਂ ਉਸ ਦੇ ਮਾਤਾ ਪਿਤਾ ਜਰਮਨੀ ਦੇ ਇਕ ਸ਼ਹਿਰ ਫਰੈਂਕ-ਫੋਰਟ-ਆਨ-ਮੇਨ ਵਿੱਚ ਰਹਿੰਦੇ ਸਨ। ਯਹੂਦੀਆਂ ਉੱਤੇ ਹਿਟਲਰ-ਸਰਕਾਰ ਦੀ ਕਹਿਰੀ ਨਜ਼ਰ ਦੇਖਕੇ ਇਹ ਫਰਾਂਕ-ਪਰਵਾਰ, ੧੯੩੩ ਵਿੱਚ ਹਾਲੈਂਡ ਆ ਗਿਆ ਤੇ ਰਾਜਧਾਨੀ ਦੇ ਸ਼ਹਿਰ ਐਮ-ਸਟ੍ਰਡੱਮ ਵਿੱਚ ਰਹਿਣ ਲੱਗਾ । ਓਟੋ ਫਰਾਂਕ ਇੱਕ ਕੰਪਨੀ ਦਾ ਮੈਨੇ ਜਿੰਗ ਡਾਇਰੈਕਟਰ ਸੀ ਤੇ ਇਕ ਹੋਰ ਕੰਪਨੀ ਵਿੱਚ ਉਸ ਦਾ ਹਿੱਸਾ ਸੀ ।

ਐਨੇ ਚਹੁੰ ਸਾਲਾਂ ਦੀ ਹੋਈ ਤਾਂ ਪੜ੍ਹਨ ਲਈ ਮਾਂਟੇਸੁਰੀ ਕਿੰਡਰਗਾਰਡਨ ਵਿੱਚ ਜਾਣ ਲੱਗੀ। ਇਸ ਛੋਟੇ ਸਕੂਲ ਦੇ ਬਾਅਦ ੧੯੪੨ ਵਿੱਚ ਉਹ ਯਹੂਦੀ ਸੈਕੰਡਰੀ ਸਕੂਲ ਵਿੱਕ ਦਾਖਲ ਹੋ ਗਈ। ਸਾਈਕਲ ਉੱਤੇ ਉਹ ਸਕੂਲ ਜਾਂਦੀ ਸੀ। ਪੜ੍ਹਾਈ ਵਿੱਚ ਬੜੀ ਚਿਤੰਨ ਤੇ ਬੇਸ਼ੁਮਾਰ ਕੁੜੀਆਂ ਮੁੰਡੇ ਉਹਦੀਆਂ ਸਹੇ-ਲੀਆਂ ਤੇ ਮਿੱਤਰ ਸਨ । ਸਕੂਲੋਂ ਆ ਕੇ ਉਹ ਟੈਨਿਸ ਖੇਲ੍ਹਣ ਜਾਂਦੀ । ਖੇਲ੍ਹਣ ਪਿੱਛੋਂ ਮਿੱਤਰਾਂ ਸਹੇਲੀਆਂ ਨਾਲ ਰਲ ਕੇ, ਆਈਸ-ਕਰੀਮ ਖਾਣਾ, ਉਸ ਨੂੰ ਬੜਾ ਚੰਗਾ ਲਗਦਾ । ਸੁਹਣਾ ਘਰ ਸੀ, ਅਮੀਰ ਮਾਪੇ ਸਨ, ਸਕੂਲ ਸੀ, ਖੁੱਲ੍ਹ ਸੀ, ਖੇਲ੍ਹ ਸੀ । ਚਾਰੇ ਪਾਸੇ ਬਹਾਰ ਹੀ ਬਹਾਰ ਸੀ । ਫੁੱਲਾਂ ਉੱਤੇ ਬੁਲਬੁਲ ਚਹਿਕ ਰਹੀ ਸੀ ।

ਐਨੇ ਦੇ ਨਕਸ਼ ਬੜੇ ਸੁਹਣੇ ਤੇ ਪਿਆਰੇ ਸਨ। ਉਹ ਆਪ ਵੀ ਜਾਣਦੀ ਸੀ ਕਿ ਮੈਂ ਇੱਕ ਸੁਹਣੀ ਕੁੜੀ ਹਾਂ। ਉਸ ਨੇ ਅਪਣੀ ਡਾਇਰੀ ਵਿੱਚ ਲਿਖਿਆ

ਹੈ। '' ਸਾਰੇ ਮਾਸਟਰ ਮੇਰੇ ਤਿੱਖੇ ਜੁਆਬਾਂ, ਸੁਆਦਲੀਆਂ ਗੱਲਾਂ, ਮੁਸਕ੍ਰਾਉਂਦੇ ਚਿਹਰੇ ਤੇ ਸਦਾ ਕੁਝ-ਪੁੱਛਦੀਆਂ ਅੱਖਾਂ ਦੇ ਕਾਰਨ ਪ੍ਰਸੰਨ ਰਹਿੰਦੇ ਹਨ । ਮੈਂ ਮਿਹਤਨੀ ਤੇ ਇਮਾਨਦਾਰ ਕੁੜੀ ਹਾਂ। ਖੁੱਲ੍ਹਾ- ਖਲਾਸਾ ਮੇਰਾ ਸੁਭਾ ਹੈ। ਨਕਲ ਕਰਨ ਬਾਰੇ ਮੈਂ ਕਦੀ ਸੋਚਿਆ ਵੀ ਨਹੀਂ। ਮਠਿਆਈ ਮੈਂ ਹੋਰਾਂ ਨਾਲ ਵੰਡ ਕੇ ਖਾਂਦੀ ਹਾਂ। ...... '' ਐਨੇ ਵਰਗੇ ਸੁਹਣੇ ਵਾਲ ਹਰੇਕ ਕੁੜੀ ਨੂੰ ਨਹੀਂ ਸਨ ਬਣਾਉਣੇ ਆਉਂਦੇ । ਕਈ ਕਹਿੰਦੀਆਂ, ''ਪਤਾ ਨਹੀਂ ਕਿਵੇਂ ਇਹ ਐਕਟ੍ਰੈਸਾਂ ਵਰਗੇ ਵਾਲ ਬਣਾ ਲੈਂਦੀ ਹੈ !''

ਜੂਨ, '੪੨ ਵਿੱਚ ਐਨੇ ਦਾ ਤੇਰ੍ਹਵਾਂ ਜਨਮ ਦਿਨ ਆਇਆ। ਬਹੁਤ ਸਾਰੀਆਂ ਸੁਗਾਤਾਂ ਆਈਆਂ। ਉਨ੍ਹਾਂ ਵਿੱਚੋਂ ਸਭ ਤੋਂ ਵਧੀਆ ਸੀ ਇਕ ਨੋਟ-ਬੁੱਕ। ਐਨੇ ਨੇ ਇਸ ਨੂੰ ਆਪਣੀ ਡਾਇਰੀ ਬਣਾ ਲਿਆ ਤੇ ਉਸ ਦਾ ਬੜਾ ਸੁਹਣਾ ਨਾਂ ਰੱਖਿਆ— ਕਿੱਟੀ। ਹਰ ਰੋਜ਼ ਜਾਂ ਦੂਏ ਤੀਏ, ਜਦੋਂ ਉਹਦਾ, ਦਿਲ ਕਰਦਾ, ਉਹ ਉਸ ਵਿੱਚ ਨਿੱਤ ਦਾ ਹਾਲ, ਅਪਣੇ ਮਨ ਦੇ ਭੇਤ ਤੇ ਅਪਣੇ ਦਿਲ ਦੀਆਂ ਉਮੰਗਾਂ ਲਿਖਣ ਲੱਗ ਪਈ। ਹਰ ਦਿਨ ਦੀ ਡਾਇਰੀ ਉਹ ਇੱਕ ਚਿੱਠੀ ਵਾਂਗ ਇੰਜ ਸ਼ੁਰੂ ਕਰਦੀ,

''ਪਿਆਰੀ ਕਿੱਟੀ, ਅੱਜ......।'' ਡਾਇਰੀ ਨੂੰ ਉਹ ਇਕ ਗੂੜ੍ਹੀ ਸਹੇਲੀ ਵਾਂਗ ਸਮਝਦੀ ਤੇ ਅਪਣੇ ਦਿਲ ਦੀਆਂ ਗੱਲਾਂ ਨਿਝੱਕ ਉਸ ਨੂੰ ਦਸ ਦਿੰਦੀ।

ਪਰ ਦਿਨ ਹੁਣ ਪਹਿਲਾਂ ਵਰਗੇ ਨਹੀਂ ਸੀ ਰਹੇ। ਦੂਜੀ ਸੰਸਾਰ ਜੰਗ ਸ਼ੁਰੂ ਹੋ ਚੁੱਕੀ ਸੀ। ੧੯੪੦ ਦੇ ਦੂਜੀ ਅੱਧ ਵਿੱਚ ਹੀ ਹਾਲੈਂਡ ਵਿੱਚ ਜਰਮਣ ਫੌਜਾਂ ਆ ਧਮਕੀਆਂ ਸਨ। ਯਹੂਦੀ ਲੋਕਾਂ ਲਈ ਜੀਊਣਾ ਦਿਨੋ-ਦਿਨ ਔਖੇ ਤੋਂ ਔਖੇਰਾ ਹੁੰਦਾ ਜਾ ਰਿਹਾ ਸੀ । ਅਣ-ਗਿਣਤ ਪਾਬੰਦੀਆਂ ਉਨ੍ਹਾਂ ਉੱਤੇ ਲਾ ਦਿੱਤੀਆਂ ਗਈਆਂ ਸਨ। ਇਹ ਹੁਕਮ ਸੀ ਕਿ ਯਹੂਦੀ, ਪਛਾਣ ਵਾਸਤੇ, ਪੀਲਾ ਤਗਮਾ ਲਾਉਣ, ਅਪਣੀਆਂ ਸਾਈਕਲਾਂ ਜਰਮਨਾਂ ਦੇ ਹਵਾਲੇ ਕਰ ਦੇਣ; ਯਹੂਦੀ ਬੱਚੇ ਯਹੂਦੀ ਸਕੂਲਾਂ ਵਿੱਚ ਹੀ ਜਾਣ; ਉਹ ਨੀਅਤ ਦੁਕਾਨਾਂ ਤੋਂ ਨੀਅਤ ਸਮੇਂ ਦੇ ਅੰਦਰ ਹੀ ਚੀਜ਼ਾਂ ਖਰੀਦਣ; ਅੱਠ ਬਜੇ ਤੋਂ ਬਾਅਦ ਅਪਣੇ

ਘਰਾਂ ਤੋਂ ਬਾਹਰ ਨਾ ਨਿਕਲਣ; ਟ੍ਰੈਮਾਂ ਉੱਤੇ ਨਾ ਚੜ੍ਹਨ; ਇਸਾਈ ਘਰਾਂ ਵਿੱਚ ਨਾ ਜਾਣ। ਸਿਨਮੇ, ਥੇਟਰ, ਖੇਲ੍ਹ-ਗਰਾਊਂਡ, ਨ੍ਹਾਉਣ ਤੇ ਤੈਰਨ ਦੇ ਤਲਾਅ, ਸਭ ਥਾਵਾਂ ਉਨ੍ਹਾਂ ਲਈ ਵਰਜਿਤ ਸਨ।

ਇੱਕ ਦਿਨ ਐਨੇ ਨੇ ਡਾਇਰੀ ਵਿੱਚ ਲਿਖਿਆ, "ਪਿਆਰੀ ਕਿੱਟੀ, ਅੱਜ ਦਿਨ ਜਿਵੇਂ ਉਬਲ ਰਿਹਾ ਹੈ। ਅਸੀਂ ਪਿਘਲਦੇ ਜਾ ਰਹੇ ਹਾਂ। ਅੱਜ ਇੰਨੀ ਗਰਮੀ ਵਿੱਚ ਮੈਨੂੰ ਹਰ ਪਾਸੇ ਤੁਰ ਕੇ ਜਾਣਾ ਪਿਆ। ਅੱਜ ਮੈਨੂੰ ਪਤਾ ਲੱਗਾ ਹੈ ਕਿ ਟ੍ਰੈਮ ਕਿੰਨੀ ਸੁਖਦਾਇਕ ਚੀਜ਼ ਹੈ। ਪਰ ਉਸ ਦੀ ਸੁਆਰੀ ਸਾਨੂੰ ਯਹੂਦੀਆਂ ਨੂੰ ਮਨ੍ਹਾ ਹੈ।...... ਈਸਟਰ ਦੀਆਂ ਛੁੱਟੀਆਂ ਵਿੱਚ ਮੇਰਾ ਸਾਈਕਲ ਕਿਸੇ ਨੇ ਚੁੱਕ ਲਿਆ ਸੀ ਤੇ ਡੈਡੀ ਨੇ ਮੰਮੀ ਦਾ ਸਾਈਕਲ ਇੱਕ ਇਸਾਈ ਪਰਵਾਰ ਕੋਲ ਛੁਪਾ ਕੇ ਰੱਖਿਆ ਹੋਇਆ ਹੈ। ਸ਼ੁਕਰ ਹੈ, ਸਾਨੂੰ ਛੁੱਟੀਆਂ ਹੋਣ ਵਾਲੀਆਂ ਹਨ......" ਇਕ ਪਿਆਰੀ ਲਾਡੋ ਸਿਖਰ ਦੁਪਹਿਰ ਦੀਆਂ ਧੁੱਪਾਂ ਵਿੱਚ ਸੜਦੀ ਫਿਰ ਰਹੀ ਹੈ। ਕੋਲੋਂ ਦੀ ਲੋਕਾਂ ਦੀਆਂ ਭਰੀਆਂ ਟਰਾਮਾਂ ਲੰਘ ਰਹੀਆਂ ਹਨ ਪਰ ਉਨ੍ਹਾਂ ਵਿੱਚ ਚੜ੍ਹਨਾ ਇਸ ਕੁੜੀ ਲਈ ਵਰਜਿਤ ਹੈ।......ਇਹ ਸੀ ਫਾਸਿਜ਼ਮ ਦਾ ਜੀਵਨ-ਫੁੱਲਾਂ ਨਾਲ ਪਿਆਰ ਦਾ ਇੱਕ ਨਮੂਨਾ।

ਪਰ ਯਹੂਦੀਆਂ ਲਈ ਤਾਂ ਇਸ ਨਾਲੋਂ ਵੀ ਭਿਆਨਕ ਦਿਨ ਆ ਰਹੇ ਸਨ। ਜਰਮਨਾਂ ਨੇ ਉਨ੍ਹਾਂ ਨੂੰ ਕੈਂਪਾਂ ਵਿੱਚ ਇੱਕਠਾ ਕਰਨਾ ਸ਼ੁਰੂ ਕਰ ਦਿੱਤਾ ਸੀ। ਸਿਪਾਹੀ ਉਨ੍ਹਾਂ ਨੂੰ ਸ਼ਿਕਾਰੀਆਂ ਵਾਂਗ ਲੱਭਦੇ ਫਿਰਦੇ। ਕਈਆਂ ਨੂੰ ਉਹ ਗੋਲੀ ਮਾਰ ਦਿੰਦੇ। ਜੁਆਨ ਕੁੜੀਆਂ ਨੂੰ ਉਚੇਚਾ ਭਾਲਦੇ ਸਨ। ਐਨੇ ਅਪਣੀ ਵੱਡੀ ਭੈਣ ਮਾਰਗਟ ਦੀ ਬਹੁਤ ਚਿੰਤਾ ਕਰਦੀ ਸੀ। ਬਹੁਤ ਸਾਰੇ ਯਹੂਦੀ ਪਰਵਾਰ ਜਰਮਨ ਨਾਜ਼ੀਆਂ ਤੋਂ ਬਚਣ ਲਈ ਕਿਤੇ ਛੁਪ ਗਏ ਸਨ। ਐਨੇ ਦੇ ਪਿਤਾ ਓਟੋ ਫਰਾਂਕ ਨੇ ਵੀ ਲੁਕਣ ਦਾ ਪਰਬੰਧ ਕਰ ਲਿਆ। ਕੁਝ ਇਸਾਈ ਦੋਸਤਾਂ ਨੇ ਉਨ੍ਹਾਂ ਦੀ ਮਦਦ ਕੀਤੀ ਤੇ ਉਹ ਅਪਣੀ ਕੰਪਨੀ ਦੇ ਦਫ਼ਤਰ ਦੀ ਪੁਰਾਣੀ ਇਮਾਰਤ ਦੇ ਚੁਬਾਰਿਆਂ ਦੇ ਪਿਛਲੇ ਕਮਰਿਆਂ ਵਿੱਚ ਜਾ ਛੁਪੇ।

੬, ਜਲਾਈ, ੪੨ ਦੀ ਰਾਤ ਨੂੰ ਗੁਪਤਵਾਸ ਵਿੱਚ ਜਾਣ ਸਸੇਂ ਐਨੇ

ਨੇ ਜਿਹੜੀ ਚੀਜ਼ ਸਭ ਤੋਂ ਪਹਿਲਾਂ ਸੰਭਾਲੀ; ਉਹ ਉਸ ਦੀ ਪਿਆਰੀ ਸਹੇਲੀ ਕਿੱਟੀ (ਡਾਇਰੀ) ਸੀ; ਤੇ ਹੋਰ ਚੀਜ਼ਾਂ ਸਨ : ਵਾਲਾਂ ਦੇ ਪਿੰਨ, ਕੰਘੀ, ਕਿਤਾਬਾਂ ਤੇ ਪੁਰਾਣੀਆਂ ਚਿੱਠੀਆਂ । ਅਗਲੇ ਦਿਨ ਐਨੇ ਨੇ ਕਿੱਟੀ ਨੂੰ ਲਿਖਿਆ, "......ਅਸੀਂ ਢੇਰਾਂ ਦੇ ਢੇਰ ਕਪੜੇ ਪਾ ਲਏ; ਜਿਵੇਂ ਕਿਤੇ ਉੱਤਰੀ ਧ੍ਰੂਵ ਨੂੰ ਜਾ ਰਹੇ ਸਾਂ; ਕੇਵਲ ਇਸ ਲਈ ਕਿ ਵੱਧ ਤੋਂ ਵੱਧ ਕਪੜੇ ਨਾਲ ਲਿਜਾ ਸਕੀਏ । ...... ਮੈਂ ਦੋ ਬੁਨੈਣਾਂ, ਤਿੰਨ ਨਿੱਕਰਾਂ, ਇੱਕ ਫਰਾਕ, ਇੱਕ ਸਕੱਰਟ, ਜੈਕਟ, ਠੰਢਾ ਕੋਟ, ਦੋ ਜੁਰਾਬਾਂ, ਤਸਮਿਆਂ ਵਾਲੇ ਬੂਟ, ਊਨੀ ਟੋਪੀ, ਗਲ ਦੁਆਲੇ ਰੁਮਾਲ ਤੇ ਕਈ ਕੁੱਝ ਹੋਰ ਪਾਇਆ ਸੀ । ਤੁਰਨ ਤੋਂ ਪਹਿਲਾਂ ਮੇਰਾ ਸਾਹ ਵੀ ਘੁਟ ਰਿਹਾ ਸੀ; ਪਰ ਇਸ ਗੱਲ ਦੀ ਉਸ ਸਮੇਂ ਕੀਹਨੂੰ ਸੁਰਤ ਸੀ !"

ਗੁਪਤਵਾਸ : ਚੌਵੀ ਘੰਟੇ, ਤੀਹ ਦਿਹ ਅੰਦਰੇ-ਅੰਦਰ ਘੁੱਟ ਘੁੱਟ ਕੇ ਰਹਿਣਾ,ਬਾਹਰ ਨ ਨਿਕਲਣਾ,ਉੱਚੀ ਬੋਲ ਨਹੀਂ ਸਕਣਾ ਖੰਘ ਨਹੀਂ ਸਕਣਾ,ਹੱਸ ਨਹੀਂ ਸਕਣਾ, ਰੋ ਨਹੀਂ ਸਕਣਾ,ਕਿਸੇ ਚੀਜ਼ ਦਾ ਖੜਕਾ ਨਹੀਂ ਕਰਨਾ, ਰੇਡੀਉ ਸੁਣਨਾ ਆਵਾਜ਼ ਬਹੁਤ ਨੀਵੀਂ ਕਰ ਕੇ,ਕੋਈ ਵੇਖ ਨਾ ਲਏ,ਕੋਈ ਸੁਣ ਨਾ ਲਏ ਪੁਲੀਸ ਨੂੰ ਪਤਾ ਨਾ ਲੱਗ ਜਾਏ । ਦਰਵਾਜ਼ੇ ਉੱਤੇ ਖੜਕਾ : ਹਾਇ ! ...... ਕਿਤੇ ਜਰਮਨ ਸਿਪਾਹੀ ਤਾਂ ਨਹੀਂ ਆ ਗਏ ! ਹਰ ਸਮੇਂ ਭੈ; ਸੱਜੇ ਖੱਬੇ, ਹੇਠਾਂ ਉੱਪਰ ਮੌਤ ਦਾ ਪਰਛਾਵਾਂ । ਐਨੇ ਕਹਿੰਦੀ ਹੈ,"...—ਮੈਂ ਤੁਹਾਨੂੰ ਦੱਸ ਨਹੀਂ ਸਕਦੀ ਕਿ ਕਦੀ ਵੀ ਬਾਹਰ ਨਾ ਜਾ ਸਕਣਾ ਕਿੰਨੀ ਭਿਆਨਕ ਦਸ਼ਾ ਹੈ । ਮੈਂ ਡਰੀ ਰਹਿੰਦੀ ਹਾਂ ਕਿ ਇੱਕ ਦਿਨ ਅਸੀਂ ਫੜੇ ਜਾਵਾਂਗੇ ਤੇ ਸਾਨੂੰ ਗੋਲੀ ਮਾਰ ਦਿੱਤੀ ਜਾਵੇਗੀ ।" ਪਰ ਐਨੇ ਇੰਨੀ ਡਰਪੋਕ ਕੁੜੀ ਵੀ ਨਹੀਂ । ਕਹਿੰਦੀ ਹੈ, "ਮੈਂ ਇੱਥੇ ਰਹਿਣ ਨੂੰ ਇੰਨਾ ਬੁਰਾ ਵੀ ਨਹੀਂ ਕਹਿੰਦੀ । ...... ਇੰਝ ਲਗਦਾ ਹੈ ਜਿਵੇਂ ਅਸੀਂ ਇਸ ਖਾਸ ਕਿਸਮ ਦੇ ਬੋਰਡਿੰਗ ਹਾਊਸ ਵਿੱਚ ਛੁੱਟੀਆਂ ਗੁਜ਼ਾਰ ਰਹੇ ਹਾਂ ।"

ਕੁੱਛ ਦਿਨਾਂ ਤੋਂ ਬਾਅਦ ਤਿੰਨ ਜੀਆਂ ਦਾ ਇਕ ਹੋਰ ਟੱਬਰ ਐਨੇ ਕੋਲ ਆ ਗਿਆ— ਸ਼੍ਰੀ ਵੈਨਡਾਨ, ਸ਼੍ਰੀਮਤੀ ਵੈਨਡਾਨ ਤੇ ਉਨ੍ਹਾਂ ਦਾ ਪੁੱਤਰ ਪੀਟਰ । ਫੇਰ ਇੱਕ ਹੋਰ ਦੰਦਾਂ ਦਾ ਡਾਕਟਰ ਮਿਸਟਰ ਡਸਲ ਆ ਸ਼ਾਮਲ ਹੋਇਆ । ਅੱਠਾਂ

ਜੀਆਂ ਦੀ ਇਹ ਗੁਪਤ ਦੁਨੀਆ, ਬਾਹਰਲੀ ਦੁਨੀਆ ਤੋਂ ਬਿੱਲਕੁਲ ਵੱਖਰੀ ਸੀ। ਇਸ ਦੁਨੀਆ ਦੀ ਇਤਿਹਾਸਕਾਰ ਤੇ ਸਾਹਿੱਤਕਾਰ ਤੇਰਾਂ ਸਾਲਾਂ ਦੀ ਕੁੜੀ ਐਨੇ ਫਰਾਂਕ ਹੈ। ਐਨੇ ਫਰਾਂਕ ਨੇ ਇਸ ਗੁਪਤ ਦੁਨੀਆ ਦੇ ਅੱਠਾਂ ਜੀਆਂ ਦੇ ਚਰਿੱਤਰ ਇੱਕ ਸਫਲ ਸਾਹਿੱਤਕਾਰ ਵਾਂਗ ਅਪਣੀਆਂ ਚਿੱਠੀਆਂ ਵਿੱਚ ਉਤਾਰ ਦਿੱਤੇ ਹਨ। ਜੋ ਇਸ ਗੁਪਤ ਦੁਨੀਆ ਵਿੱਚ ਵਾਪਰਦਾ ਹੈ, ਬਾਹਰਲੀ ਦੁਨੀਆ ਬਾਰੇ ਜੋ ਕੁੱਝ ਹੁੰਦਾ ਹੈ, ਭਵਿੱਸ਼ ਬਾਰੇ ਜੋ ਉਹ ਸੋਚਦੀ ਹੈ; ਸਾਰਾ ਕੁੱਝ ਉਸ ਨੇ ਬੜੀ ਸਫਲਤਾ ਨਾਲ ਅੰਕਿਤ ਕਰ ਦਿੱਤਾ ਹੈ। ਇਸ ਅੱਲੜ੍ਹ ਮਲੂਕ ਕੁੜੀ ਦੀ ਕਲਪਨਾ ਤੇ ਕਲਮ ਵਿੱਚ ਉਸ ਨਾਲੋਂ ਕਿਤੇ ਹੀ ਵਡੇਰੀ ਉਮਰ ਦੇ ਕਿਸੇ ਪਰਪੱਕ ਲੇਖਕ ਦੀ ਨੁਹਾਰ ਦਿਸਦੀ ਹੈ। ਉਹ ਬਾਲੜੀ ਕੁੜੀ, ਜਿਹੜੀ ਹਰ ਰਾਤ ਜਹਾਜ਼ਾਂ ਦੀ ਸ਼ੂਕਰ ਤੇ ਗੰਨਾਂ ਦੀ ਡਰਾਉਣੀ ਅਵਾਜ਼ ਤੋਂ ਡਰਦੀ, ਕੰਬਦੀ ਅਪਣੇ ਡੈਡੀ ਨਾਲ ਲੱਗ ਕੇ ਸੌਂਦੀ ਹੈ; ਰਾਤ ਦੇ ਹਨੇਰੇ ਵਿੱਚ ਜੰਗ ਦੀ ਡੈਣ ਦੀਆਂ ਚੰਘਿਆੜਾਂ ਤੇ ਕਿਲਕਾਰੀਆਂ ਤੋਂ ਸਹਿਮੀ ਹੋਈ ਚੀਕਦੀ ਹੈ, "ਡੈਡੀ, ਮੋਂਬੱਤੀ ਜਗਾਓ, ਡੈਡੀ ! ਮੋਂਬੱਤੀ ਜਗਾ ਦਿਓ।" ਉਹ ਨਹੀਂ ਜਗਾਉਂਦਾ ਤਾਂ ਮੰਮੀ ਅਪਣੀ ਧੀ ਲਈ ਚਾਨਣ ਕਰ ਦਿੰਦੀ ਹੈ। ਕਹਿੰਦੀ ਹੈ, "ਆਖਰ ਵਿਚਾਰੀ ਐਨੇ ਲੜਾਈਆਂ ਨਾਲ ਗਿੱਝਿਆ ਹੋਇਆ ਕੋਈ ਪੱਕਾ-ਪੁਰਾਣਾ ਫੌਜੀ ਤਾਂ ਨਹੀਂ !" ਹੈਰਾਨੀ ਹੁੰਦੀ ਹੈ ਕਿ ਇਹੀ ਨਿਆਣੀ ਕੁੜੀ ਸੰਸਾਰ ਪਰਸਿੱਧ ਕਿਤਾਬ, "ਐਨੇ ਫਰਾਂਕ ਦੀ ਡਾਇਰੀ" ਦੀ ਲੇਖਕਾ ਹੈ, ਜੋ ਅਠਾਈ ਬੋਲੀਆਂ ਵਿੱਚ ਛਪੀ ਹੈ, ਜਿਸ ਦੀ ਫਿਲਮ ਚੌਵੀ ਦੇਸ਼ਾ ਨੇ ਦੇਖੀ ਹੈ।

ਸਾਡੀ ਹੈਰਾਨੀ ਸੱਚੀ ਹੈ, ਪਰ ਐਨੇ ਦੀ ਯੋਗਤਾ ਵੀ ਨਕਲੀ ਨਹੀਂ। ਸਾਡੀ ਹੈਰਾਨੀ ਨੂੰ ਜਨਮ ਦੇਣ ਵਾਲਾ ਕਾਰਨ ਐਨੇ ਫਰਾਂਕ ਦਾ ਵਿਸ਼ਾਲ ਅਧਿਅਨ ਹੈ, ਜੋ ਉਸ ਦੀ ਉਮਰ ਦੇ ਬੱਚਿਆਂ ਤੇ ਖਾਸ ਕਰ ਕੇ ਸਾਡੇ ਦੇਸ਼ ਦੇ ਵਿਦਿਆਰਥੀਆਂ ਦਾ ਨਹੀਂ ਹੁੰਦਾ। ਉਸ ਨੂੰ ਕਿਤਾਬਾਂ ਪੜ੍ਹਨ ਦਾ ਬੇਹੱਦ ਸ਼ੌਕ ਹੈ। ਇਕੋ ਸਮੇਂ ਉਹ ਦੋ ਦੋ ਤਿੰਨ ਤਿੰਨ ਕਿਤਾਬਾਂ ਪੜ੍ਹਨੀਆਂ ਸ਼ੁਰੂ ਕਰ ਦਿੰਦੀ ਹੈ। ਤਿਤਲੀ ਜਿਵੇਂ ਫੁੱਲਾਂ ਦੀ ਪ੍ਰੇਮਣ ਹੁੰਦੀ ਹੈ, ਉਹ ਕਿਤਾਬਾਂ ਦੀ ਆਸ਼ਕ ਹੈ। ਡੱਚ, ਅੰਗਰੇਜ਼ੀ, ਫਰਾਂਸੀਸੀ ਤੇ ਯੂਨਾਨੀ ਬੋਲੀਆਂ ਉਹ ਸਿੱਖਦੀ ਤੇ ਪੜ੍ਹਦੀ

ਹੈ। ਉਸਦਾ ਸਭ ਤੋਂ ਵੱਡਾ ਸ਼ੌਕ ਇਤਿਹਾਸ, ਅਤੇ ਰੋਮ ਤੇ ਯੂਨਾਨ ਦਾ ਮਿਥਿਹਾਸ ਹੈ। ਫਰਾਂਸੀਸੀ, ਜਰਮਣ, ਸਪੇਨੀ, ਅੰਗਰੇਜ਼ੀ, ਆਸਟਰੀ, ਰੂਸੀ, ਨਾਰਵੀ ਤੇ ਡੱਚ ਸ਼ਾਹੀ ਘਰਾਣਿਆਂ ਦੀਆਂ ਉਹ ਵੰਸ਼ਾਵਲੀਆਂ ਬਣਾ ਰਹੀ ਹੈ। ਸੱਤ-ਸਾਲਾ ਤੇ ਨੌਂ-ਸਾਲਾ ਲੜਾਈਆਂ ਦੀ ਸੂਚੀ ਤਿਆਰ ਕਰ ਰਹੀ ਹੈ। ਫਿਲਮ ਐਕਟਰਾਂ ਤੇ ਐਕਟ੍ਰੈਸਾਂ ਦੀਆਂ ਐਲਬਮਾਂ ਬਣਾਉਂਦੀ ਹੈ। ਕਲਾ, ਕਵੀਆਂ ਤੇ ਚਿਤਰਕਾਰਾਂ ਬਾਰੇ ਸ਼ੌਕ ਨਾਲ ਪੜ੍ਹਦੀ ਹੈ। ਕੁੱਝ ਚਿਰ ਠਹਿਰ ਕੇ ਉਹ ਸੰਗੀਤ ਵਿੱਚ ਵੀ ਦਿਲਚਸਪੀ ਲੈਣਾ ਚਾਹੁੰਦੀ ਹੈ। (ਪਰ ਉਸਨੂੰ ਹਿਸਾਬ, ਜੁਮੈਟਰੀ ਤੇ ਅਲਜਬਰੇ ਤੋਂ ਸਖ਼ਤ ਨਫ਼ਰਤ ਹੈ। ਸੱਚਮੁਚ ਹੀ ਦਿਲ ਵਾਲੇ ਲੋਕਾਂ ਨੂੰ ਇਹ ਤਿੰਨੇ ਖੁਸ਼ਕੀਆਂ ਘੱਟ ਹੀ ਰਾਸ ਆਉਂਦੀਆਂ ਹਨ।)

ਇੰਨੇ ਅਧਿਅਨ ਤੇ ਸੁਹਣੇ ਸ਼ੌਕਾਂ ਦੇ ਕਾਰਨ ਐਨੇ ਦਾ ਗਿਆਨ ਵਿਸ਼ਾਲ ਹੈ। ਉਸ ਦੇ ਨਿਸ਼ਾਨੇ ਬਹੁਤ ਉੱਚੇ ਹਨ। ਉਹ ਕਹਿੰਦੀ ਹੈ : ਲੜਾਈ ਤੋਂ ਪਿੱਛੋਂ ਮੈਂ ਇੱਕ ਸਾਲ ਲਈ ਲੰਡਨ ਵਿੱਚ ਹੋਰ ਬੋਲੀਆਂ ਸਿਖਣ ਜਾਵਾਂਗੀ; ਇੱਕ ਸਾਲ ਲਈ ਪੈਰਿਸ ਵਿੱਚ ਮੇਰੇ ਨਿਸ਼ਾਨਿਆਂ ਦਾ ਜ਼ਰਾ ਮਾਰਗਟ (ਵੱਡੀ ਭੈਣ) ਨਾਲ ਮੁਕਾਬਲਾ ਤਾਂ ਕਰੋ; ਉਹ ਫਲਸਤੀਨ ਵਿੱਚ ਸਿਰਫ ਇੱਕ ਦਾਈ ਬਣਨ ਉੱਤੇ ਹੀ ਰੀਝੀ ਹੋਈ ਹੈ!

ਐਨੇ ਅਪਣੇ ਡੈਡੀ ਨੂੰ ਪਿਆਰ ਕਰਦੀ ਹੈ ਪਰ ਮੰਮੀ ਨੂੰ ਉਹ ਬਿਲਕੁਲ ਪਸੰਦ ਨਹੀਂ ਕਰਦੀ। ਉਸ ਨੂੰ ਬਿਲਕੁਲ ਇੱਕ ਸਧਾਰਨ ਘੱਟ-ਅਕਲ ਤੀਵੀਂ ਸਮਝਦੀ ਹੈ। ਕਹਿੰਦੀ ਹੈ;"ਉਸ ਨੂੰ ਤਾਂ ਪਤਾ ਹੀ ਨਹੀਂ, ਬੱਚੇ ਕਿਵੇਂ ਪਾਲੀਦੇ ਹਨ। ਮੇਰੀ ਉਮਰ ਦੇ ਤੇ ਮੇਰੇ ਜਹੇ ਬੱਚਿਆਂ ਨੂੰ ਪਾਲਣ ਲਈ ਬੜੀਆਂ ਸੂਝਵਾਨ ਤੇ ਚਿਤੰਨ ਮਾਵਾਂ ਚਾਹੀਦੀਆਂ ਹਨ। ਉਹ ਮੈਨੂੰ ਉੱਕਾ ਨਹੀਂ ਸਮਝ ਸਕਦੀ; ਉਹ ਮੇਰੀਆਂ ਰੀਝਾਂ ਤੇ ਉਮੰਗਾਂ ਤੋਂ ਬਿਲਕੁੱਲ ਅਣਜਾਣ ਹੈ। ਮੈਂ ਅਪਣੇ ਬੱਚਿਆਂ ਦੀ ਚੰਗੇਰੀ ਸਮਝਦਾਰ ਮਾਂ ਬਣਾਂਗੀ। ਮੈਂ ਅਪਣੇ ਬੱਚਿਆਂ ਨੂੰ ਮੰਮੀ ਨਾਲੋਂ ਵਧੇਰੇ ਸਮਝਦਾਰੀ ਨਾਲ ਪਾਲਾਂਗੀ। ਮੈਂ ਮੰਮੀ ਵਰਗੀ ਸਧਾਰਨ ਇਸਤ੍ਰੀ ਨਹੀਂ ਬਣਨਾ ਚਾਹੁੰਦੀ; ਮੈਂ ਕੇਵਲ ਇੱਕ ਘਰਵਾਲੀ ਬਣ ਕੇ ਹੀ ਨਹੀਂ ਰਹਿ ਜਾਣਾ ਚਾਹੁੰਦੀ। ਮਾਰਗਟ ਤੇ ਮੰਮੀ ਦੋਹਾਂ ਨਾਲੋਂ ਮੈਂ ਇੱਕ

ਉੱਚੀ, ਹੋਰ ਉੱਚੀ ਵਿਅਕਤੀ ਬਣਾਂਗੀ।... ਮੇਰੀ ਸਭ ਤੋਂ ਵੱਡੀ ਰੀਝ ਹੈ ਕਿ ਮੈਂ ਇੱਕ ਲੇਖਕਾ ਤੇ ਪੱਤਰਕਾਰ ਬਣਾਂ। ਜਦੋਂ ਲੜਾਈ ਮੁੱਕੇਗੀ ਤਾਂ ਸਭ ਤੋਂ ਪਹਿਲਾਂ, ਮੈਂ ਇਸੇ ਡਾਇਰੀ ਦੀ ਸਹਾਇਤਾ ਨਾਲ ਇਕ ਕਿਤਾਬ ਛਪਵਾਵਾਂਗੀ। 'ਗੁਪਤਵਾਸ' ਹੀ ਉਸ ਦਾ ਨਾਂ ਰੱਖ ਦਿਆਂਗੀ। ਜੇ ਪਰਮਾਤਮਾ ਨੇ ਮੈਨੂੰ ਜਿਊਣ ਦਿੱਤਾ ਤਾਂ ਮੈਂ ਮੰਮੀ ਨਾਲੋਂ ਕਿਤੇ ਵੱਡੀਆਂ ਪਰਾਪਤੀਆਂ ਕਰਾਂਗੀ। ਮੈਂ ਸੰਸਾਰ ਤੇ ਮਨੁੱਖਤਾ ਦੀ ਸੇਵਾ ਕਰਨਾ ਚਾਹੁੰਦੀ ਹਾਂ। ''

ਐਨੇ, ਅਨੰਤ ਉਮੰਗਾਂ ਤੇ ਰੀਝਾਂ ਦੀ ਰਾਣੀ ਹੈ ਉਸ ਦੀ ਰੀਝ ਦੂਰ-ਦੁਰੇਡੇ ਭਵਿੱਸ਼ ਤੋਂ ਵੀ ਪਾਰ ਲੱਗੀ ਹੋਈ ਹੈ। ਕਿੰਡੀ ਵੱਡੀ ਗੱਲ ਉਹ ਅਪਣੀ ਕਿੱਟੀ ਨੂੰ ਦਸਦੀ ਹੈ,''ਕਿੱਟੀ,...ਮੈਂ ਅਪਣੀ ਮੌਤ ਤੋਂ ਬਾਅਦ ਵੀ ਜੀਣਾ ਚਾਹੁੰਦੀ ਹਾਂ। ਮੈਂ ਪਰਮਾਤਮਾ ਦਾ ਸ਼ੁਕਰ ਕਰਦੀ ਹਾਂ ਕਿ ਉਸ ਨੇ ਮੈਨੂੰ, ਜੋ ਕੁਝ ਮੇਰੇ ਦਿਲ ਵਿੱਚ ਹੈ, ਪਰਗਟ ਕਰਨ ਦਾ ਗੁਣ ਦਿੱਤਾ ਹੈ।''

ਅਪਣੇ ਅਕਾਸ਼-ਉੱਚੇ ਸੁਪਨਿਆਂ ਨੂੰ ਫੜਨ ਲਈ ਉਹ ਦਿਨ ਰਾਤ ਮਿਹਨਤ ਕਰਦੀ ਹੈ। ਜੰਗ ਹੋ ਰਹੀ ਹੈ। ਵਾਤਾਵਰਨ ਸਾਹ-ਘੁੱਟਵਾਂ। ਛੋਟਾ ਜਿਹਾ ਤੰਗ ਕਮਰਾ ਹੈ। ਲਿਖਣ ਪੜ੍ਹਣ ਲਈ ਮੇਜ਼ ਵੀ ਛੋਟਾ ਹੈ (ਇਕ ਵਾਰੀ ਮੇਜ਼ ਬਾਰੇ ਉਸ ਦੀ ਡਾ: ਡਸਲ ਨਾਲ ਲੜਾਈ ਵੀ ਹੋ ਪੈਂਦੀ ਹੈ।) ਪਰ ਐਨੇ ਕਿਸੇ ਨਾ ਕਿਸੇ ਤਰ੍ਹਾਂ ਪੜ੍ਹਦੀ ਰਹਿੰਦੀ ਹੈ, ਲਿਖਦੀ ਰਹਿੰਦੀ ਹੈ, ਡਿਕਸ਼ਨਰੀਆਂ ਫੋਲਦੀ ਰਹਿੰਦੀ ਹੈ। ਇੱਕ ਦਿਨ ਉਸ ਕਿੱਟੀ ਨੂੰ ਲਿਖਿਆ, ''ਤੈਨੂੰ ਦੱਸ ਨਹੀਂ ਸਕਦੀ ਕਿ ਮੈਨੂੰ ਕਿੰਨਾ ਸਖ਼ਤ ਰੁਝੇਵਾਂ ਹੈ। ਪੁਸਤਕ 'ਗੈਲੀਲੀਉ' ਕੱਲ੍ਹ ਤੱਕ ਜ਼ਰੂਰ ਖਤਮ ਕਰਨੀ ਹੈ: ਇਸੇ ਕਿਤਾਬ ਦਾ ਦੂਜਾ ਭਾਗ ਤੇ 'ਫਲਸਤੀਨ ਚੌਰਾਹੇ ਤੇ' ਸ਼ੁਰੂ ਕਰਨੀਆਂ ਹਨ।' 'ਚਾਰਲਜ਼ ਪੰਜਵੇਂ' ਦੀ ਜੀਵਨੀ ਵਿੱਚੋਂ ਨਕਸ਼ੇ ਤੇ ਬੰਸਾਵਲੀਆਂ ਉਤਾਰਨੀਆਂ ਹਨ। ਵੱਖ ਵੱਖ ਕਿਤਾਬਾਂ 'ਚੋਂ ਮੈਂ ਤਿੰਨ ਸਫ਼ੇ ਬਦੇਸ਼ੀ ਸ਼ਬਦ ਇੱਕਠੇ ਕੀਤੇ ਹਨ; ਉਨ੍ਹਾਂ ਨੂੰ ਲਿਖਣਾ, ਦੁਹਰਾਉਣਾ ਤੇ ਯਾਦ ਕਰਨਾ ਹੈ। ਐਕਟਰਾਂ ਦੀਆਂ ਤਸਵੀਰਾਂ ਐਲਬਮ ਵਿੱਚ ਲਾਉਣੀਆਂ ਹਨ। ...... ਸੋ 'ਪ੍ਰੋਫੈਸਰ' ਐਨੇ ਦੇ ਕਈ ਦਿਨ ਇਨ੍ਹਾਂ ਕੰਮਾਂ ਤੇ ਲੱਗ ਜਾਣਗੇ। ...... ਬਾਈਬਲ ਦੀਆਂ ਕਹਾਣੀਆਂ ਵੀ

ਪੜ੍ਹਨੀਆਂ ਹਨ। ਸੋ ਕਿੱਟੀ ! ਤੂੰ ਦੇਖਦੀ ਹੈਂ; ਮੈਂ ਕੰਮ ਨਾਲ ਤੂਸੀ ਪਈ ਹਾਂ। ਤੈਨੂੰ ਪਤਾ ਹੈ ਕਿ ਮੈਂ ਪੱਤਰਕਾਰ ਤੇ ਫੇਰ ਲੇਖਕ ਬਣਨਾ ਚਾਹੁੰਦੀ ਹਾਂ ...... ਪਰ ਕਈ ਵਾਰੀ ਸਾਰੇ ਕੰਮ ਮੇਰੇ ਦਿਮਾਗ਼ ਵਿੱਚ ਉਲਝ ਜਾਂਦੇ ਹਨ। ਐਸੀ ਯਾਦ-ਸ਼ਕਤੀ ਦਾ ਕੋਈ ਕੀ ਕਰੇ ! ਮੈਂ ਸੋਚਦੀ ਹਾਂ : ਉਦੋਂ ਮੈਂ ਕਿੰਨਾ ਭੁਲਿਆ ਕਰਾਂਗੀ ਜਦੋਂ ਮੇਰੀ ਉਮਰ ਅੱਸੀਆਂ ਸਾਲਾਂ ਦੀ ਹੋ ਜਾਵੇਗੀ !

ਭਵਿੱਖ ਦੀ ਇੱਕ ਮਹਾਨ ਸੁਨਹਿਰੀ ਜ਼ਿੰਦਗੀ ਦੀ ਕਲਪਨਾ ਕਾਰ ਐਨੇ ਜੰਗ ਦੇ ਭੈ ਨਾਲ ਥਰ ਥਰ ਕੰਬਦੇ ਸ਼ਹਿਰ ਐਮ-ਸਟ੍ਰਡੱਮ ਵਿੱਚ ਇਕ ਲੁਕਵੇਂ ਘਰ ਵਿੱਚ ਰਹਿੰਦੀ ਹੈ। ਜ਼ਾਲਮ ਰਾਕਸ਼ ਉਸ ਨੂੰ ਜਿਊਣ ਨਹੀਂ ਦੇਣਾ ਚਾਹੁੰਦੇ। ਉਹ ਚੋਰੀਂ ਜੀ ਰਹੀ ਹੈ। (ਉਫ਼ ! ਜਿਊਣ ਦੀ ਵੀ ਚੋਰੀ ਕਰਨੀ ਪੈਂਦੀ ਹੈ !) ਐਨੇ ਫਰਾਂਕ ਖੂਹ ਦੇ ਮਹਿਲ ਵਿੱਚ ਉੱਗਿਆ ਇੱਕ ਹਰਾ ਬੂਟਾ ਹੈ, ਜਿਹੜਾ ਹਰਿਆਈ-ਜੰਮੇ, ਗਿਲਗਿਲੇ, ਚਿਪ-ਚਿਪ ਕਰਦੇ ਵਾਤਾਵਰਨ ਵਿੱਚ ਗੁੱਸਿਆ ਖੂਹ ਦੀ ਮੋਣ ਤੋਂ ਬਾਹਰ ਚਮਕਦੀ ਸੁਨਹਿਰੀ ਧੁੱਪ ਵੱਲ ਝਾਕ ਰਿਹਾ ਹੈ। ਪਾੜਛੇ ਤੋਂ ਬਾਹਰ ਡਿੱਗਾ ਪਾਣੀ ਚੁਪੇੜਾਂ ਵਾਂਗ ਉਸ ਦੇ ਉੱਤੇ ਵਰ੍ਹਦਾ ਹੈ। ਜਿੱਥੇ ਉਸ ਦੇ ਜੀਵਨ ਦੀ ਲੋਅ ਹੈ, ਉੱਥੇ ਚੀਕਵੇਂ ਰੌਲੇ ਵਿਚਕਾਰ ਲੋਹੇ ਦਾ ਹਲਟ ਚਲ ਰਿਹਾ ਹੈ......ਐਨੇ ਦੇ ਲੁਕਵੇਂ ਕਮਰੇ ਦੇ ਬਾਹਰ ਜੰਗ ਦਾ ਭਿਆਨਕ ਚੀਕਵਾਂ ਖੂਹ ਗਿੜ ਰਿਹਾ ਹੈ !

ਉਪੱਦਰੀ ਮਨੁੱਖ ਨੇ ਸਾਰੇ ਸ਼ਹਿਰ ਨੂੰ ਜ਼ਖ਼ਮੀ ਕਰ ਦਿੱਤਾ ਹੈ, ਪਰ ਕੁਦਰਤ ਅਜੇ ਮਿਹਰਬਾਨ ਹੈ। ਬਾਹਰ ਸੂਰਜ ਚਮਕਦਾ ਹੈ, ਅਸਮਾਨ ਸੁਹਣਾ ਨੀਲਾ ਹੈ। ਸੁਹਣੀ ਹਵਾ ਚਲਦੀ ਹੈ, ਪਰ ਕਾਲੇ ਰੇਸ਼ਮ ਦੇ ਲੱਛਿਆਂ ਵਾਂਗ ਪਲਮਦੇ ਵਾਲਾਂ ਵਾਲੀ ਕੁੜੀ, ਕਲੀ ਵਾਂਗ ਸੁੰਦਰ ਮੁਸਕਰਾਉਂਦੇ ਚਿਹਰੇ ਵਾਲੀ ਐਨੇ, ਅਪਣੇ ਕਮਰੇ ਵਿੱਚ ਬੰਦ ਤਰਸਦੀ ਹੈ; ਅਜ਼ਾਦੀ ਲਈ, ਸਹੇਲੀਆਂ ਨੂੰ ਮਿਲਣ ਲਈ, ਗੱਲਾਂ ਕਰਨ ਲਈ, ਸਾਈਕਲ ਚਲਾਉਣ ਲਈ, ਸੀਟੀਆਂ ਮਾਰਨ ਲਈ, ਨੱਚਣ ਟੱਪਣ ਲਈ ਤੇ ਜੁਆਨ ਮਹਿਸੂਸ ਕਰਨ ਲਈ ... ਪਰ ਕੁੱਝ ਵੀ ਨਹੀਂ ਹੈ ਤੇ ਉਹ ਤੜਫਦੀ ਹੈ, ਇਕਾਂਤ ਲਈ, ਉੱਚੀ ਉੱਚੀ ਰੋ ਪੈਣ ਲਈ। ਬੇਚੈਨ...ਕਮਰੇ ਕਮਰੇ ਵਿੱਚ ਭੌਂਦੀ ਹੈ ਤੇ

ਅੰਤ ਇੱਕ ਬੰਦ ਤਾਕੀ ਦੀ ਝੀਤ ਸਾਹਮਣੇ ਲੰਮਾ ਹਾਉਕਾ ਭਰ ਕੇ ਬੁੱਲ੍ਹ ਖੋਲ੍ਹ ਦਿੰਦੀ ਹੈ। ਤੇਜ਼ ਧੜਕਦਾ ਦਿਲ ਜਿਵੇਂ ਉਸ ਨੂੰ ਕਹਿੰਦਾ ਹੈ,'' ਕੀ ਤੂੰ ਉੱਕਾ ਹੀ ਮੇਰੀਆਂ ਰੀਝਾਂ ਨੂੰ ਸੰਤੁਸ਼ਟ ਕਰਨ ਤੋਂ ਅਸਮਰੱਥ ਹੈਂ ?...'' ਸੀਤਾ ਵਾਂਗ ਇੱਕ ਰਾਮ-ਕਾਰ ਵਿੱਚ ਉਹ ਕੈਦ ਹੈ।

ਇੰਨੇ ਨਿਰਾਸ਼ ਚੁਗਿਰਦੇ ਵਿੱਚ ਵੀ ਐਨੇ ਦੇ ਦਿਲ ਵਿੱਚ ਸਾਹਸ ਤੇ ਆਸ਼ਾ ਦੀ ਲੋਅ ਜਗਦੀ ਹੈ। ਕਹਿੰਦੀ ਹੈ,''ਸੁਖ ਤੇ ਅਮੀਰੀ ਸਭ ਹਮੇਸ਼ਾ ਲਈ ਗੁਆਚ ਸਕਦੇ ਹਨ, ਪਰ ਤੁਹਾਡੇ ਦਿਲ ਅੰਦਰਲੀ ਖੁਸ਼ੀ ਕੁੱਝ ਚਿਰ ਲਈ ਕੇਵਲ ਪਰਛਾਈ ਹੀ ਜਾ ਸਕਦੀ ਹੈ।.........

''ਜਦੋਂ ਸ਼ਹਿਰ ਵਿੱਚੋਂ ਕੋਈ ਮਾੜੀ ਖ਼ਬਰ ਆਉਂਦੀ ਹੈ ਤਾਂ ਮੰਮੀ ਤੇ ਸ੍ਰੀ ਮਤੀ ਵੈਨ ਡਾਨ ਰੋਣ ਲੱਗ ਪੈਂਦੀਆਂ ਹਨ। ਕੀ ਇਹ ਰੋਣਾ ਸ਼ਹਿਰ ਵਾਲਿਆਂ ਦੀ ਕੁੱਝ ਮਦਦ ਕਰ ਸਕਦਾ ਹੈ ? ਸਾਡਾ ਕੁੱਝ ਸੁਆਰ ਸਕਦਾ ਹੈ ? ਤਾਂ ਫੇਰ ਅਸੀਂ ਅਪਣੇ ਇਸ 'ਗੁਪਤਵਾਸ' ਨੂੰ ਮਾਤਮੀ ਕਿਉਂ ਬਣਾਈਏ ?

''ਦੁੱਖ ਤਕਲੀਫ਼ ਸਮੇਂ,' ਮੰਮੀ ਕਹਿੰਦੀ ਹੈ, 'ਅਪਣੇ ਤੋਂ ਵੱਧ ਦੁਖੀ ਲੋਕਾਂ ਬਾਰੇ ਸੋਚੋ ਤੇ ਸ਼ੁਕਰ ਕਰੋ ਕਿ ਤੁਸੀਂ ਘੱਟ ਦੁਖੀ ਹੋ। ਮੈਨੂੰ ਇਹ ਗੱਲ ਸਹੀ ਨਹੀਂ ਜਾਪਦੀ। ਦੁਖੀ ਬਾਰੇ ਸੋਚ ਕੇ ਤਾਂ ਅਸੀਂ ਹੋਰ ਵੀ ਉਦਾਸ ਹੋ ਜਾਵਾਂਗੇ। ਕੋਈ ਬਿਪਤਾ ਵੀ ਬੰਦੇ ਵਿੱਚੋਂ ਸਾਰੀ ਖੁਸ਼ੀ ਤੇ ਸੁੰਦਰਤਾ ਨੂੰ ਨਹੀਂ ਮਾਰ ਸਕਦੀ। ਮੈਂ ਕਹਿੰਦੀ ਹਾਂ, ਮੁਸੀਬਤ ਸਮੇਂ ਸਾਨੂੰ ਇਸ ਬਚਦੀ ਖੁਸ਼ੀ ਤੇ ਸੁਹੱਪਣ ਬਾਰੇ ਸੋਚਣਾ ਚਾਹੀਦਾ ਹੈ। ਇਹ ਸਾਡੀ ਮਦਦ ਕਰ ਸਕਦਾ ਹੈ।''

''......ਜਿਸ ਕੋਲ ਸਾਹਸ ਤੇ ਵਿਸ਼ਵਾਸ਼ ਹੈ, ਉਸ ਨੂੰ ਮੁਸੀਬਤਾਂ ਮਾਰ ਨਹੀਂ ਸਕਦੀਆਂ।''

ਇੰਨੇ ਚਿੰਤਾ-ਭਰੇ ਵਾਯੂ ਮੰਡਲ ਵਿੱਚ ਵੀ ਐਨੇ ਦਾ ਦਿਲ ਕਰਦਾ ਹੈ ਕਿ ਉਹ ਨੱਚੇ। ਦੱਸਦੀ ਹੈ ''ਮੰਮੀ ਦਾ ਨੀਲਾ ਪੇਟੀ ਕੋਟ ਪਾੜ ਕੇ, ਡਾਂਸ ਲਈ, ਮੈਂ ਇੱਕ ਫਰਾਕ ਸੀਤੀ ਹੈ।''

ਅਪਣੇ ਦੁੱਖਾਂ ਤੇ ਗ਼ਮਾਂ ਨਾਲ ਉਸ ਨੂੰ ਟਿਚਕਰਾਂ ਸੁੱਝਦੀਆਂ ਹਨ।

ਕਹਿੰਦੀ ਹੈ: ਹਾਇ ਅਜਿਹੇ ਵਾਤਾਵਰਨ ਵਿੱਚ ਗੰਭੀਰ ਰਹਿ ਰਹਿ ਕੇ ਤਾਂ ਮੇਰਾ ਮੂੰਹ ਵੀ ਲਮਕ ਜਾਵੇਗਾ।

ਫਰਵਰੀ '੧੯੪੪ ਵਿੱਚ ਖਬਰਾਂ ਉੱਡ ਰਹੀਆਂ ਸਨ ਕਿ ਜੇ ਇੰਗਲੈਂਡ ਹਾਲੈਂਡ ਉੱਤੇ ਹਮਲਾ ਕਰੇਗਾ ਤਾਂ ਜਰਮਨ ਹਾਲੈਂਡ ਦੇ ਕਈ ਹਿੱਸਿਆਂ ਵਿੱਚ ਪਾਣੀ ਭਰ ਦੇਣਗੇ, ਤਾਂ ਜੋ ਅੰਗਰੇਜ਼ਾਂ ਦੇ ਜਹਾਜ਼ ਨਾ ਉੱਤਰ ਸਕਣ। ਅਜਿਹੀ ਹਾਲਤ ਵਿੱਚ ਲੋਕ ਕੀ ਕਰਨਗੇ ? ਐਨੇ ਨੇ ਲਿਖਿਆ, "ਬੇਦਿੰਗ-ਸੂਟ ਪਾ ਕੇ ਪਾਣੀ ਦੇ ਹੇਠਾਂ ਹੇਠਾਂ ਤਰਾਂਗੇ। ਇਸ ਤਰ੍ਹਾਂ ਕਿਸੇ ਨੂੰ ਸਾਡੇ ਯਹੂਦੀ ਹੋਣ ਦਾ ਪਤਾ ਨਹੀਂ ਲੱਗੇਗਾ।"

ਇੱਕ ਹੋਰ ਨੇ ਆਖਿਆ," ਕਵਾੜਖਾਨੇ ਵਿੱਚੋਂ ਲਕੜੀ ਦੇ ਪੁਰਾਣੇ ਬਕਸੇ ਨੂੰ ਬੇੜੀ ਬਣਾਂ ਲਵਾਂਗੇ ਤੇ ਚੱਪੂ ਦਾ ਕੰਮ, ਕੜਛੀ, ਵਾਹਵਾ ਦੇਵੇਗੀ !"

ਤੇ ਫੇਰ ਐਨੇ ਦਸਦੀ ਹੈ," ਡੈਡੀ ਦੀ ਹਜਾਮਤ ਮੈਂ ਹੀ ਬਣਾਉਂਦੀ ਹਾਂ। ਉਹ ਕਹਿੰਦਾ ਹੈ ਕਿ ਲੜਾਈ ਤੋਂ ਬਾਅਦ ਉਹ ਕੋਈ ਨਾਈ ਨਹੀਂ ਰੱਖੇਗਾ, ਕਿਉਂਕਿ ਮੈਂ ਨਾਈ ਦਾ ਕੰਮ ਚੰਗਾ ਕਰ ਲੈਂਦੀ ਹਾਂ।...... ਪਰ ਮੈਥੋਂ ਕਦੀ ਕਦੀ ਉਸ ਦਾ ਕੰਨ ਕਤਰ ਹੋ ਜਾਂਦਾ ਹੈ।"

ਇੱਕ ਦਿਨ ਐਨੇ ਨੇ ਬਾਰੀ ਵਿੱਚੋਂ ਸ਼ਹਿਰ ਨੂੰ ਬੜੀ ਰੀਝ ਨਾਲ ਤੱਕਿਆ ਤੇ ਦਿਲ ਵਿੱਚ ਕਿਹਾ," ਜਿੰਨਾ ਚਿਰ ਮੇਰਾ ਸ਼ਹਿਰ ਜਿਊਂਦਾ ਹੈ, ਮੈਂ ਇਸ ਨੂੰ ਵੇਖਣ ਲਈ ਜਿਊਂਦੀ ਰਹਾਂਗੀ। ਇਹ ਸੁਨਹਿਰੀ ਧੁੱਪ, ਇਹ ਬਿਨਾਂ-ਬੱਦਲ ਅਕਾਸ਼, ਜਿੰਨਾ ਚਿਰ ਹਨ, ਮੈਂ ਉਦਾਸ ਨਹੀਂ ਹੋ ਸਕਦੀ।"

ਐਨੇ ਨੇ ਅਪਣੇ ਸੁਹਣੇ ਦਿਲ ਦੇ ਸਾਰੇ ਰੰਗ, ਆਉਣ ਵਾਲੇ ਜੀਵਨ ਦੇ ਸੁਪਨਿਆਂ ਵਿੱਚ ਭਰ ਰੱਖੇ ਹਨ। ਉਹ ਜਿਊਣ ਦੇ ਚਾਅ ਨਾਲ ਨੱਕੋ ਨੱਕ ਭਰੀ ਹੋਈ ਹੈ। ਬੱਸ, ਇਕ ਜੰਗ ਹੈ, ਜੋ ਉਸ ਦੇ ਵਰਤਮਾਨ ਤੇ ਭਵਿੱਖਤ ਦੇ ਵਿਚਾਲੇ ਇੱਕ ਬਰਛੇ ਵਾਂਗ ਗੱਡੀ ਹੋਈ ਹੈ ਉਹ ਇਸ ਦੇ ਖਤਮ ਹੋਣ ਨੂੰ ਉਡੀਕ ਰਹੀ ਹੈ। ਜਦੋਂ ਕਦੀ ਲੜਾਈ ਮੁੱਕਣ ਦੀ ਆਸ ਬੱਝਦੀ ਹੈ ਤਾਂ ਉਹ ਕਹਿੰਦੀ ਹੈ: "ਸਤੰਬਰ ਜਾਂ ਅਕਤੂਬਰ ('੪੪) ਵਿੱਚ ਮੈਂ ਸਕੂਲ ਜਾਇਆ

ਕਰਾਂਗੀ; ਪਰ ਕਈ ਵਾਰੀ ਲੜਾਈ ਦਾ ਅੰਤ ਕਿਸੇ ਪਰੀ-ਕਹਾਣੀ ਦੇ ਸੱਚ ਹੋਣ ਵਾਂਗ ਬਹੁਤ ਦੂਰ ਜਾਪਦਾ ਹੈ।''

ਲੜਾਈ ਜਾਰੀ ਹੈ। ਦੇਸ਼ ਵੀਰਾਨੇ ਬਣਦੇ ਜਾ ਰਹੇ ਹਨ। ਨਿੱਤ ਬੰਬਾਰੀ ਹੁੰਦੀ ਹੈ। ਧੂੰਏਂ ਤੇ ਧੂੜ ਦੇ ਬੱਦਲਾਂ ਵਿੱਚ ਬੱਚੇ ਆਪਣੇ ਮਾਪਿਆਂ ਨੂੰ ਲੱਭਦੇ ਹਨ; ਜੋ ਉਨ੍ਹਾਂ ਨੂੰ ਕਦੀ ਲੱਭਣੇ ਨਹੀਂ। ਬੱਚੇ (ਜੋ ਯਹੂਦੀ ਨਹੀਂ ਹਨ) ਸਕੂਲੋਂ ਮੁੜਦੇ ਹਨ ਤਾਂ ਦੇਖਦੇ ਹਨ, ਘਰ ਸੁੰਨਾ ਉਜਾੜ ਹੈ, ਤੇ ਮਾਂ ਪਿਉ ਹਨ ਹੀ ਨਹੀਂ! ਤੀਵੀਆਂ ਬਾਜ਼ਾਰੋਂ ਪਰਤਦੀਆਂ ਹਨ ਤਾਂ ਘਰਾਂ ਨੂੰ ਬੰਦ ਤੇ ਟੱਬਰਾਂ ਨੂੰ ਗ਼ਾਇਬ ਦੇਖਦੀਆਂ ਹਨ।

"ਲੜਾਈ ਦਾ, ਜੰਗ ਦਾ, ਦੱਸੋ ਤਾਂ ਸਹੀ, ਲਾਭ ਕੀ ਹੈ ? ਕੀ ਲਾਭ ਹੈ ? ਦੱਸੋ!'' ਐਨੇ ਪੁੱਛਦੀ ਹੈ,"ਲੋਕ ਕਿਉਂ ਅਮਨ ਨਾਲ ਇਕੱਠੇ ਨਹੀਂ ਰਹਿ ਸਕਦੇ ?......ਲੜਾਈ ਉੱਤੇ ਲੱਖਾਂ ਰੁਪਏ ਹਰ ਰੋਜ਼ ਕਿਉਂ ਬਰਬਾਦ ਕੀਤੇ ਜਾਂਦੇ ਹਨ ? ਦੁਨੀਆ ਦੇ ਇੱਕ ਦੂਜੇ ਭਾਗ ਵਿੱਚ ਵਾਧੂ ਅੰਨ ਗੁਦਾਮਾਂ ਵਿੱਚ ਪਿਆ ਸੜਦਾ ਹੈ।'' ਚੌਦ੍ਹਾਂ ਸਾਲਾਂ ਦੀ ਅੱਲ੍ਹੜ ਸੁੰਦਰ-ਦਿਲ ਕੁੜੀ ਦੁਨੀਆ ਦੇ ਸਿਆਣਿਆਂ ਨੂੰ ਇਹ ਸੁਆਲ ਪੁੱਛਦੀ ਹੈ ਤੇ ਫੇਰ ਆਪ ਹੀ ਕਹਿੰਦੀ ਹੈ,''...ਕੇਵਲ ਵੱਡੇ ਆਦਮੀ, ਸਿਆਸਤਦਾਨ ਤੇ ਸਰਮਾਏਦਾਰ ਹੀ ਲੜਾਈ ਲਈ ਦੋਸ਼ੀ ਨਹੀਂ ਹਨ। ਆਮ ਆਦਮੀ ਵੀ ਇਸ ਵਿੱਚ ਦਿਲਚਸਪੀ ਲੈਂਦਾ ਹੈ; ਨਹੀਂ ਤਾਂ ਦੁਨੀਆ ਦੇ ਲੋਕ ਲੜਾਈ ਵਿਰੁੱਧ ਕਦੋਂ ਦੇ ਬਗ਼ਾਵਤ ਕਰ ਦਿੰਦੇ। ਲੋਕਾਂ ਦੇ ਸੁਭਾ ਵਿੱਚ ਬਰਬਾਦ ਤੇ ਕਤਲ ਕਰਨ ਦਾ ਝੱਲ ਅਜੇ ਕਾਇਮ ਹੈ। ਜਦੋਂ ਤੱਕ ਸਾਰੀ ਮਾਨਵ-ਜਾਤੀ ਵਿੱਚ ਇੱਕ ਮਹਾਨ ਤਬਦੀਲੀ ਨਹੀਂ ਆ ਜਾਂਦੀ, ਲੜਾਈਆਂ ਹੁੰਦੀਆਂ ਰਹਿਣਗੀਆਂ।''

ਐਨੇ ਬੜੀ ਚਿੰਤਨ, ਚੰਚਲ ਤੇ ਸ਼ੋਖ਼ ਕੁੜੀ ਹੈ । ਕਈ ਵਾਰੀ ਉਹ ਬੜੀਆਂ ਸੁਆਦਲੀਆਂ ਗੱਲਾਂ ਕਰਦੀ ਹੈ। ਕਹਿੰਦੀ ਹੈ-ਵੱਡਿਆਂ ਨੂੰ ਚਾਹੀਦਾ ਹੈ ਕਿ ਬੱਚਿਆਂ ਨੂੰ ਉਪਦੇਸ਼ ਦੇਣ ਦੀ ਥਾਂ ਆਪ ਕੁੱਝ ਹੋਰ ਸਿੱਖ ਲੈਣ ਤਾਂ ਜੋ ਉਹ ਸਾਨੂੰ ਸਮਝਣ ਤੇ ਯੋਗ ਹੋ ਸਕਣ।... ਰਾਜਨੀਤਕ ਬਹਿਸ ਕੀ ਹੁੰਦੀ ਹੈ ? ਬਿਲਕੁਲ ਇਸ ਤਰ੍ਹਾਂ ਦੀ ਇੱਕ ਚੀਜ਼ ਕਿ ਕਿਸੇ ਨੂੰ ਪਹਿਲਾਂ ਸੂਈ

ਚਭੋਂਣਾ ਤੇ ਫੇਰ ਦੇਖਣਾ ਕਿ ਉਹ ਕਿਵੇਂ ਉਛਲਦਾ ਹੈ !''

ਜਿੰਨੀ ਉਹ ਸ਼ੋਖ਼ ਹੈ ਉੱਨੀ ਹੀ ਗੰਭੀਰ ਵੀ ਹੈ। ਆਪਣੇ ਧਰਮ ਵਿੱਚ ਤੇ ਰੱਬ ਵਿੱਚ ਉਸ ਨੂੰ ਦਰਿੜ੍ਹ ਵਿਸ਼ਵਾਸ ਹੈ। ਉਸ ਨੇ ਬੜੇ ਮਾਣ ਨਾਲ ਲਿਖਿਆ ਹੈ,'' ਅਸੀਂ ਯਹੂਦੀ ਹਾਂ, ਲੁਕ ਛਿਪ ਕੇ ਰਹਿੰਦੇ ਹਾਂ; ਜ਼ੰਜੀਰਾਂ ਵਿੱਚ ਜਕੜੇ ਹੋਏ। ਸਦੀਆਂ ਤੋਂ ਅਸੀਂ ਮਸੀਬਤਾਂ ਸਹਿੰਦੇ ਆਏ ਹਾਂ ਤੇ ਹਮੇਸ਼ਾ ਪਹਿਲਾਂ ਨਾਲੋਂ ਮਜ਼ਬੂਤ ਹੋਏ ਹਾਂ। ਪਰਮਾਤਮਾ ਸਦਾ ਸਾਡੇ ਨਾਲ ਰਿਹਾ ਹੈ। ਹਣ ਦੀ ਪਰੀਖਿਆ ਵਿੱਚੋਂ ਨਿਕਲ ਕੇ ਅਸੀਂ ਦੁਨੀਆ ਲਈ ਇੱਕ ਮਿਸਾਲ ਬਣ ਜ਼ਾਵਾਂਗੇ।'' ਪਰ ਜਦੋਂ ਉਹ ਅਪਣੀਆਂ ਰੀਝਾਂ ਤੇ ਚਾਵਾਂ ਵਿੱਚ ਲੀਨ ਹੁੰਦੀ ਹੈ; ਸਾਈਕਲ ਚਲਾਉਣ ਤੇ ਸੀਟੀਆਂ ਮਾਰਨ ਲਈ ਬਿਹਬਲ ਹੁੰਦੀ ਹੈ, ਤਾਂ ਕਹਿੰਦੀ ਹੈ,'' ਲੋਕ ਕਿਉਂ ਨਹੀਂ ਸਮਝਦੇ-ਯਹੂਦੀ-ਜਾਂ ਨਾ-ਯਹੂਦੀ-ਮੈਂ ਚੁੰਗੀਆਂ ਭਰਦੀ, ਨੱਚਦੀ ਬਹਾਰ ਦੀ ਖੁਸ਼ੀ ਲਈ ਤਾਂਘਦੀ, ਕੇਵਲ ਇਕ ਮੁਟਿਆਰ ਕੁੜੀ ਹਾਂ।''

ਅਪਣੇ ਮੁਟਿਆਰ ਜਜ਼ਬਿਆਂ ਨੂੰ ਉਸ ਨੇ ਕਿੱਟੀ ਤੋਂ ਛੁਪਾ ਕੇ ਨਹੀਂ ਰੱਖਿਆ। ਪੰਦ੍ਰਰਵੇਂ ਸਾਲ ਦੇ ਨੇੜੇ-ਤੇੜੇ ਐਨੇ ਨੇ ਮਹਿਸੂਸ ਕੀਤਾ ਕਿ ਉਸ ਵਿੱਚ ਇਸਤ੍ਰੀ-ਪਨ ਜਾਗ ਰਿਹਾ ਹੈ। 'ਗੁਪਤਵਾਸ' ਵਿੱਚ ਹੀ ਰਹਿੰਦੇ ਪੀਟਰ ਵੈਨਡਾਨ ਨੂੰ ਉਸ ਨੇ ਅਪਣੀਆਂ ਜੁਆਨ ਉਮੰਗਾਂ ਦਾ ਸਾਥੀ ਚੁਣ ਲਿਆ ਪੀਟਰ ਉਸ ਦੀਆਂ ਅੱਖਾਂ ਤੇ ਦਿਲ ਵਿੱਚ ਰਚ ਗਿਆ। ਐਨੇ ਦੇ ਸੁਪਨਿਆਂ ਵਿੱਚ ਵੀ ਉਹ ਆ ਜਾਂਦਾ ਸੀ। ਇੱਕ ਰਾਤ ਐਨੇ ਨੂੰ ਸੁਪਨਾ ਆਇਆ ਕਿ ਪੀਟਰ ਨੇ ਉਸ ਨੂੰ ਚੁੰਮ ਲਿਆ ਹੈ ਤੇ ਉਦੋਂ ਤੋਂ ਉਹ ਉਸ ਘੜੀ ਨੂੰ ਉਡੀਕਣ ਲੱਗ ਪਈ, ਜਦੋਂ ਪੀਟਰ ਉਸ ਨੂੰ ਸੱਚੀਂ-ਮੁਚੀਂ ਚੁੰਮ ਲਵੇਗਾ। ਬੜੇ ਚਿਰਾਂ ਪਿੱਛੋਂ ਇੱਕ ਦਿਨ ਪੀਟਰ ਨੇ ਅਚਾਨਕ ਉਸ ਦੀ ਇਹ ਰੀਝ ਪੂਰੀ ਕਰ ਦਿੱਤੀ। ਸ਼ਾਮਾਂ ਵੇਲੇ ਉਹ ਕਿੰਨਾ ਕਿੰਨਾ ਚਿਰ ਇੱਕ ਦੂਜੇ ਕੋਲ ਬੈਠੇ ਰਹਿੰਦੇ ਤੇ ਇਸ ਨੇੜਤਾ ਵਿੱਚ ਬੇਹੱਦ ਖੁਸ਼ੀ ਮਹਿਸੂਸ ਕਰਦੇ।

ਇੱਕ ਦਿਨ ਪੀਟਰ ਸਬੰਧੀ ਸਾਰੀ ਗੱਲ ਡੈਡੀ ਨੂੰ ਦੱਸ ਕੇ ਐਨੇ ਨੇ ਪੁੱਛਿਆ,'' ਡੈਡੀ, ਇਹ ਮਾੜੀ ਗੱਲ ਤਾਂ ਨਹੀਂ ?''

''ਨਹੀਂ'' ਡੈਡੀ ਨੇ ਉੱਤਰ ਦਿੱਤਾ, ਤੇ ਨਾਲ ਹੀ ਆਖਿਆ,'' ਐਨੇ, ਤੁਹਾਨੂੰ ਆਪਸ ਵਿੱਚ ਮਿੱਤਰ ਮਿੱਤਰ ਹੀ ਰਹਿਣਾ ਚਾਹੀਦਾ ਹੈ; ਪ੍ਰੇਮੀ ਪ੍ਰੇਮਕਾ ਨਹੀਂ। ਅਸੀਂ ਇੱਥੇ ਮੁਸ਼ਕਲ ਹਾਲਾਤ ਵਿੱਚੋਂ ਗੁਜ਼ਰ ਰਹੇ ਹਾਂ। ਪੀਟਰ ਤੇ ਤੂੰ ਹਰ ਸਮੇਂ ਇੱਕ ਦੂਜੇ ਦੇ ਕੋਲ ਰਹਿੰਦੇ ਹੋ। ਸਕੂਲ, ਖੇਲ੍ਹ ਸੈਰ ਆਦਿ ਦਿਲ ਪਰਚਾਵੇ ਤੁਹਾਨੂੰ ਪਰਾਪਤ ਨਹੀਂ ਹਨ। ਅਜਿਹੀ ਹਾਲਤ ਵਿੱਚ ਪ੍ਰੇਮ ਗ਼ਲਤ ਰਸਤੇ ਪੈ ਸਕਦਾ ਹੈ।''

ਐਨੇ ਨੇ ਇਹੀ ਗੱਲ ਪੀਟਰ ਨੂੰ ਦੱਸ ਦਿੱਤੀ। ਡੈਡੀ ਨੇ ਆਪ ਵੀ ਪੀਟਰ ਨੂੰ ਸਮਝਾ ਦਿੱਤਾ। ਸੋ ਐਨੇ ਤੇ ਪੀਟਰ ਦੋਹਾਂ ਨੇ ਅੱਗੋਂ ਲਈ ਮਿੱਤਰ ਮਿੱਤਰ ਰਹਿਣ ਦਾ ਵਹਿਦਾ ਕਰ ਲਿਆ।

ਐਨੇ ਕਹਿੰਦੀ ਹੈ ''ਜੋ ਕੁੱਝ ਅਸੀਂ ਮਹਿਸੂਸ ਕਰਦੇ ਹਾਂ ਜਾਂ ਚਾਹੁੰਦੇ ਹਾਂ, ਉਹ ਸਾਫ ਸਾਫ ਕਹਿ ਦੇਣਾ ਚਾਹੀਦਾ ਹੈ। ਕਿਸੇ ਗ਼ੱਲ ਦੀ ਚੋਰੀ ਨਹੀਂ ਰੱਖਣੀ ਚਾਹੀਦੀ। ਮਾਪਿਆਂ ਦੀ ਤਾਂ ਕੇਵਲ ਅਗਵਾਈ ਹੀ ਹੁੰਦੀ ਹੈ; ਬੱਚਿਆਂ ਨੂੰ ਅਪਣਾ ਰਾਹ ਆਪ ਚੁਣਨ ਦੇ ਯੋਗ ਹੋਣਾ ਚਾਹੀਦਾ ਹੈ।''

ਦੋ ਸਾਲ ਐਨੇ 'ਗੁਪਤਵਾਸ' ਵਿੱਚ ਕੈਦ, ਕਿੱਟੀ ਨੂੰ ਚਿੱਠੀਆਂ ਲਿਖਦੀ ਰਹੀ। ਉਸ ਦੇ ਬੂਹੇ ਉੱਤੇ ਜੰਗ ਕਿਲਕਾਰੀਆਂ ਮਾਰਦੀ ਰਹੀ। ਕਿੱਟੀ (ਡਾਇਰੀ) ਤੇ ਪੀਟਰ ਦੋਵੇਂ ਉਸ ਦੇ ਅਸਲ ਮਹਿਰਮ ਸਨ। ਅਪਣੇ ਦੁੱਖ ਸੁੱਖ ਉਹ ਉਨ੍ਹਾਂ ਨਾਲ ਸਾਂਝੇ ਕਰਦੀ ਰਹੀ। ਸੈਆਂ ਨਿਰਾਸ਼ਾਵਾ ਤੇ ਹਜ਼ਾਰਾਂ ਡਰ ਸਨ, ਪਰ ਉਹ ਅਪਣੇ ਕਲਪੇ ਹੋਏ ਭਵਿੱਖ ਦੇ ਉਤਸ਼ਾਹ ਨਾਲ ਭਰੀ, ਜੰਗ ਦੇ ਅੰਤ ਨੂੰ ਉਡੀਕਦੀ ਰਹੀ।

੧੫, ਜੁਲਾਈ '੪੪ ਨੂੰ ਐਨੇ ਨੇ ਲਿਖਿਆ,'' ਥੋੜ੍ਹੇ ਚਿਰ ਤਾਈਂ ਅਤਿਆਚਾਰਾਂ ਦਾ ਅੰਤ ਹੋਣ ਵਾਲਾ ਹੈ। ਅਮਨ ਤੇ ਸ਼ਾਂਤੀ ਫ਼ੇਰ ਪਰਤ ਆਉਣਗੇ...ਅਕਤੂਬਰ ਵਿੱਚ ਸਕੂਲ ਤੇ ਬੈਂਚਾਂ ਉੱਤੇ ਬੈਠਣ ਦੀ ਆਸ ਵਿੱਚ ਮੈਂ ਖੁਸ਼ੀ ਨਾਲ ਝੱਲੀ ਹੋ ਰਹੀ ਹਾਂ।'' ਪਰ ਇਹ ਗੱਲਾਂ ਲਿਖਣ ਸਮੇਂ ਐਨੇ ਨਹੀਂ ਜਾਣਦੀ ਸੀ ਕਿ ਇਹ ਉਸ ਦੀ ਡਾਇਰੀ ਦਾ ਅਖੀਰਲਾ ਦਿਨ ਹੈ;

ਕਿੱਟੀ ਨੂੰ ਉਸ ਦੀ ਇਹ ਅੰਤਮ ਚਿੱਠੀ ਹੈ ।

ਐਨੇ ਦੀ ਸਕੂਲ ਜਾਣ ਦੀ 'ਝੱਲੀ ਖੁਸ਼ੀ' ਨੂੰ ਜਨਮਿਆਂ ਅਜੇ ਮਸੀਂ ਵੀਹ ਦਿਨ ਹੀ ਹੋਏ ਸਨ ਕਿ ਚਾਰ ਅਗਸਤ ਨੂੰ 'ਗੁਪਤਵਾਸ' ਉੱਤੇ ਜਰਮਨ ਪੁਲੀਸ ਦਾ ਛਾਪਾ ਪੈ ਗਿਆ । 'ਗੁਪਤਵਾਸ' ਦੀ ਦੁਨੀਆ ਨਸ਼ਟ ਹੋ ਗਈ । ਸਾਰੇ ਗੁਪਤਵਾਸੀ ਫੜੇ ਗਏ ਤੇ ਉਨ੍ਹਾਂ ਨੂੰ ਵੈਸਟਰਬੋਰਕ ਦੇ ਕੈਂਪ ਵਿੱਚ ਪੁਚਾ ਦਿੱਤਾ ਗਿਆ । ਉਥੋਂ ਜਰਮਨ ਫੌਜੀ ਇਨ੍ਹਾਂ ਨੂੰ ਆਸਚ-ਵਿਟਜ਼ (ਪੋਲੈਂਡ) ਲੈ ਗਏ । ਇਸ ਕੈਂਪ ਵਿੱਚ ਆ ਕੇ ਫਰਾਂਕ-ਪਰਵਾਰ ਖੇਰੂੰ ਖੇਰੂੰ ਹੋ ਗਿਆ । ਕੈਂਪਾਂ ਦੇ ਗੰਦੇ ਵਾਤਾਵਰਨ ਤੇ ਘਟੀਆ ਖੁਰਾਕ ਕਾਰਨ ਸਾਰੇ ਬਿਮਾਰ ਹੋ ਗਏ । ਡੈਡੀ (ਓਟੋ ਫਰਾਂਕ) ਨੂੰ ਨਾਜ਼ੀ ਗੈਸ-ਕਮਰੇ ਵਿੱਚ ਲਿਜਾ ਕੇ ਮਾਰਨ ਲੱਗੇ ਸਨ ਕਿ ਉਹ ਖੁਸ਼ਕਿਸਮਤੀ ਨਾਲ ਕਿਸੇ ਤਰ੍ਹਾਂ ਬਚ ਨਿਕਲਿਆ ਤੇ ਇਕ ਹੋਰ ਕੈਂਪ ਵਿੱਚ ਪਹੁੰਚ ਗਿਆ । ਐਨੇ ਦੀ ਮੰਮੀ ਉਸੇ ਕੈਂਪ ਵਿੱਚ ਬਿਮਾਰ ਹੋ ਕੇ ੫, ਜਨਵਰੀ' ੪੫ ਨੂੰ ਮਰ ਗਈ । ਜਨਵਰੀ-੨੭ ਨੂੰ ਪੋਲੈਂਡ ਉੱਤੇ ਰੂਸੀ ਫੌਜਾਂ ਦਾ ਕਬਜ਼ਾ ਹੋ ਗਿਆ । ਰੂਸੀ ਬਹੁਤ ਸਾਰੇ ਯਹੂਦੀ ਕੈਦੀਆਂ ਨੂੰ ਰੂਸ ਲੈ ਆਏ । ਡੈਡੀ ਉਨ੍ਹਾਂ ਦੇ ਵਿੱਚ ਸੀ । ਰੂਸ ਤੋਂ ਉਹ ਹਾਲੈਂਡ ਨੂੰ ਪਰਤ ਗਿਆ ।

ਐਨੇ ਤੇ ਮਾਰਗਟ ਦੋਹਾਂ ਭੈਣਾਂ ਨਾਲ ਕੀ ਬੀਤੀ ? ਨਾਜ਼ੀ ਦੋਹਾਂ ਕੁੜੀਆਂ ਨੂੰ ਜਰਮਨੀ ਵਿੱਚ ਬਰਗਨਬੇਲਸਨ ਲੈ ਗਏ । ਉੱਥੋਂ ਜਾ ਕੇ ਉਹ ਦੋਵੇਂ ਬਹੁਤ ਬਿਮਾਰ ਹੋ ਗਈਆਂ । ਮਾਰਗਟ ਇੰਨੀ ਕਮਜ਼ੋਰ ਹੋ ਗਈ ਇੱਕ ਦਿਨ ਉੱਠਣ ਲੱਗੀ ਫਰਸ਼ ਉੱਤੇ ਐਸੀ ਡਿੱਗੀ ਕਿ ਮੁੜ ਕੇ ਕਦੀ ਵੀ ਉੱਠ ਨਾ ਸਕੀ । ਭੈਣ ਦੀ ਮੌਤ ਨੇ ਐਨੇ ਦਾ ਰਹਿੰਦਾ-ਖੂੰਹਦਾ ਸਾਹ-ਸੱਤ ਵੀ ਖਿੱਚ ਲਿਆ । ਸੈਂਕੜੇ ਮੁਸੀਬਤਾਂ ਨਾਲ ਖਿੜੇ ਮੱਥੇ ਜੂਝਣ ਪਿੱਛੋਂ ਐਨੇ ਦੀ ਨਿੱਕੀ ਜਹੀ ਜਿੰਦ ਇਹ ਸੱਟ ਨਾ ਸਹਿ ਸਕੀ । ਥੋੜ੍ਹੇ ਦਿਨ੍ਹਾਂ ਬਾਅਦ ਹੀ ਰੀਝਾਂ ਉਮੰਗਾਂ ਦੀ ਭਰੀ, ਅੱਧ-ਖਿੜੀ ਕਲੀ ਐਨੇ ਜੰਗ ਦੀ ਜੁਆਲਾ ਦੀ ਭੇਟ ਹੋ ਗਈ ।

ਪਿਆਰਾਂ ਦੀ ਰਾਣੀ 'ਹੀਰ' ਦੇ ਕਵੀ ਵਾਰਸ ਨੇ ਕਿਹਾ ਸੀ :

ਵਾਰਸ ਸ਼ਾਹ ਨਾ ਦੱਬੀਏ ਮੋਤੀਆਂ ਨੂੰ

ਫੁੱਲ ਅੱਗ ਦੇ ਵਿੱਚ ਨਾ ਸਾੜੀਏ ਜੀ।

ਸਮਿਆਂ ਦਾ ਕਵੀ ਮੁੱਢ-ਕਦੀਮ ਤੋਂ ਸੁਹਜਾਂ-ਸੁਹੱਪਣਾਂ ਦਾ ਇਹੀ ਗੀਤ ਗਾ ਰਿਹਾ ਹੈ। ਪਰ ਹਾਇ! ...... ਮਨੁੱਖ ਦੀ ਵਹਿਸ਼ਤ! ਜਿਹੜੀ ਐਨੇ ਵਰਗੇ ਫੁੱਲਾਂ ਨੂੰ ਵੀ ਅੱਗ ਵਿੱਚ ਸਾੜਨੋਂ ਸੰਕੋਚ ਨਹੀਂ ਕਰਦੀ। ਦਿਲ ਦਾ ਲਹੂ ਪਾ ਪਾ ਬਣਾਏ ਮੋਤੀਆਂ ਵਰਗੇ ਸੁਪਨੇ ਮਿੱਟੀ ਹੇਠਾਂ ਦੱਬ ਕੇ ਕਬਰ ਬਣਾ ਦਿੰਦੀ ਹੈ। ...... ਜਿਨ੍ਹਾਂ ਦਿਨਾਂ ਵਿੱਚ ਐਨੇ ਸਕੂਲ ਦੇ ਬੈਂਚਾਂ ਉੱਤੇ ਬੈਠਣ ਦੀਆਂ ਆਸਾਂ ਲਾਈ ਬੈਠੀ ਸੀ ਉਨ੍ਹਾਂ ਦਿਨਾਂ ਵਿੱਚ ਉਸ ਨੂੰ ਜਰਮਨ ਕੈਂਪਾਂ ਵਿੱਚ ਮੌਤ ਦੇ ਪਰਛਾਵੇਂ ਹੇਠ ਬਿਠਾ ਦਿੱਤਾ ਗਿਆ। ...... ਅੱਸੀਆਂ ਸਾਲਾਂ ਦੀਆਂ ਗੱਲਾਂ ਕਰਦੀ ਐਨੇ ਸੋਲਾਂ ਸਾਲ ਵੀ ਪੂਰੇ ਨਾ ਕਰ ਸਕੀ।

ਐਨੇ ਭਾਵੇਂ ਨਹੀਂ ਰਹੀ, ਪਰ ਉਸ ਦੀ ਇੱਕ ਸਭ ਤੋਂ ਵੱਡੀ ਉਮੰਗ ਪੂਰੀ ਹੋ ਗਈ ਹੈ। ਉਹ ਇੱਕ ਲੇਖਕਾ ਬਣਨਾ ਚਾਹੁੰਦੀ ਸੀ, ਉਸ ਦੀ ਡਾਇਰੀ ਨੇ ਉਸ ਨੂੰ ਇੱਕ ਅਮਰ ਲੇਖਕਾ ਬਣਾ ਦਿੱਤਾ ਹੈ। ਅਪਣੀ ਮੌਤ ਦੇ ਪਿੱਛੋਂ ਵੀ ਉਹ ਜੀਊਣਾ ਚਾਹੁੰਦੀ ਸੀ, ਅਪਣੀ ਡਾਇਰੀ ਦੇ ਰੂਪ ਵਿੱਚ ਉਹ ਜੀ ਰਹੀ ਹੈ।

ਉਸ ਭੋਲੀ ਕੁੜੀ ਨੂੰ ਅਪਣੀ ਡਾਇਰੀ ਬਾਰੇ ਸ਼ੱਕ ਸੀ ਕਿ ਤੇਰ੍ਹਾਂ ਸਾਲਾਂ ਦੀ ਇੱਕ ਸਕੂਲ-ਪੜ੍ਹਦੀ ਕੁੜੀ ਦੀਆਂ ਗੱਲਾਂ ਵਿੱਚ ਕੌਣ ਦਿਲ ਚਸਪੀ ਲਏਗਾ? ......ਮੇਰੇ ਬਿਨਾਂ ਕੌਣ ਇਨ੍ਹਾਂ ਨੂੰ ਪੜ੍ਹੇਗਾ?......ਪਰ ਜੇ ਅੱਜ ਉਹ ਜੀਊਂਦੀ ਹੁੰਦੀ ਤਾਂ ਦੇਖਦੀ-ਕਿਵੇਂ ਦੇਸਾਂ-ਪਰਦੇਸਾਂ ਦੇ ਲੋਕ ਉਸ ਦੀ ਡਾਇਰੀ ਨੂੰ ਪੜ੍ਹਦੇ ਹਨ ਤੇ ਉਨ੍ਹਾਂ ਦੀਆਂ ਅੱਖਾਂ ਵਿੱਚ ਕਿਵੇਂ ਉਸ ਲਈ ਪਿਆਰ ਤੇ ਹਮਦਰਦੀ ਦੇ ਹੰਝੂ ਭਰ ਆਉਂਦੇ ਹਨ। ਅਠਾਈ ਬੋਲੀਆਂ ਵਿੱਚ ਅਨੁਵਾਦ ਹੋ ਕੇ ਤੇ ਚੌਵੀ ਦੇਸਾਂ ਵਿੱਚ ਫਿਲਮ ਬਣ ਕੇ ਐਨੇ ਦੀਆਂ ਰੀਝਾਂ ਤੇ ਉਮੰਗਾਂ ਇੱਕ ਇਨਸਾਨ ਦੀ ਹਿੱਕੜੀ ਵਿੱਚ ਪੁੰਗਰ ਪਈਆਂ ਹਨ।

ਕੌਣ ਕਹਿੰਦਾ ਹੈ ਕਿ ਐਨੇ ਮਰ ਗਈ ਹੈ? ਐਨੇ ਹਰ ਉਸ ਮਨੁੱਖ ਦੇ

ਦਿਲ ਵਿੱਚ ਜਿਊਂਦੀ ਹੈ, ਜਿਹੜਾ ਦਿਲ ਜੰਗ ਨੂੰ ਨਫਰਤ ਕਰਦਾ ਹੈ, ਜਿਹੜਾ ਦਿਲ ਅਮਨ ਨੂੰ ਪਿਆਰ ਕਰਦਾ ਹੈ,ਜਿਹੜਾ ਦਿਲ ਸੁਹਣੀ ਜ਼ਿੰਦਗੀ ਜਿਊਣ ਦੇ ਚਾਅ ਨਾਲ ਭਰਿਆ ਹੋਇਆ ਹੈ। ਐਨੇ ਅਪਣੀ ਮੌਤ ਤੋਂ ਬਾਅਦ ਵੀ ਜ਼ਿੰਦਾ ਹੈ, ਕਿਉਂਕਿ ਅਮਨ ਲਈ ਮਨੁੱਖ ਦੀ ਤਾਂਘ ਜਿਊਂਦੀ ਹੈ।

# ਖ਼ੁਦੀ ਰਾਮ ਬੋਸ

ਅਰਜਣ ਸਿੰਘ ਗੜਗੱਜ

ਕਿੰਗਜ਼-ਫੋਰਡ ਦੀ ਬੱਘੀ ਉੱਤੇ ਬੰਬ ਸੁਟਿਆ ਗਿਆ ਬੰਬ ਨੇ ਬੱਘੀ ਉਡਾ ਦਿੱਤੀ ਸਾਈਸ ਫੱਟੜ ਹੋਇਆ। ਪਰ ਕਿੰਗਜ਼-ਫੋਰਡ ਫੇਰ ਵੀ ਬਚ ਗਿਆ ...... ਕਿਉਂਕਿ ਉਸ ਵੇਲੇ ਉਹ ਬੱਘੀ ਵਿੱਚ ਅਸਵਾਰ ਹੀ ਨਹੀਂ ਸੀ।

# ਖ਼ੁਦੀ ਰਾਮ ਬੋਸ

੧੯੦੭ ਦੀ, ਲਾਰਡ ਕਰਜ਼ਨ ਵਲੋਂ ਕੀਤੀ ਗਈ ਬੰਗਾਲ ਦੀ ਵੰਡ ਨੇ ਬੰਗਾਲੀ ਨੋਜਵਾਨਾਂ ਵਿੱਚ ਰੁਹ ਭਰੀ ਬੇ ਚੈਨੀ ਫੈਲਾ ਦਿੱਤੀ ਸੀ। ਬੰਗਾਲੀ ਨੌਜਵਾਨ ਵਧ ਵਧ ਕੁਰਬਾਨੀਆਂ ਦੇਣ ਲਈ ਨਿੱਤਰੇ। ਭਾਰਤ ਦੀ ਆਜ਼ਾਦੀ ਦੀ ਲਹਿਰ ਵਿੱਚ ਉਸ ਸਮੇਂ ਦਿਆਂ ਬੰਗਾਲੀ ਨੌਜਵਾਨਾਂ ਦੀਆਂ ਕੁਰਬਾਨੀਆਂ ਵੀ, ਆਜ਼ਾਦੀ ਦੀ ਲਹਿਰ ਦਾ ਉਸੇ ਤਰ੍ਹਾਂ ਵਿਰਸਾ ਹਨ, ਜਿਵੇਂ ਪੰਜਾਬ ਵਿੱਚ ਹਿੰਦੁਸਤਾਨੀ ਗ਼ਦਰ ਪਾਰਟੀ ਦੇ ਦੇਸ਼ ਭਗਤਾਂ ਦੀਆਂ! ਖ਼ੁਦੀ ਰਾਮ ਬੋਸ ਵੀ ਉਹ ਨੌਜਵਾਨ ਸੀ ਜਿਸ ਨੂੰ ੧੯ ਸਾਲਾਂ ਦੀ ਅਵਸਥਾ ਵਿੱਚ ਅੰਗ੍ਰੇਜ਼ ਹਾਕਮਾਂ ਫਾਂਸੀ ਉੱਤੇ ਟੰਗ ਦਿੱਤਾ। ਇਨ੍ਹਾਂ ਨੂੰ ਬੰਗਾਲ ਦਾ ਪਹਿਲਾ ਸ਼ਹੀਦ ਗਿਣਿਆ ਜਾਂਦਾ ਹੈ।

ਖ਼ੁਦੀ ਰਾਮ ਦਾ ਜਨਮ ਬਾਬੂ 'ਤਾਰਾ ਲਿਕੀਆ ਨਾਥ ਬੋਸ' ਦੇ ਘਰ ੩ ਦਸੰਬਰ ੧੮੮੯ ਮੰਗਲਵਾਰ ਨੂੰ ਹੋਇਆ। ਉਸਦੇ ਬਾਬੇ ਦਾ ਨਾਮ ਬਾਬੂ ਰਾਮਧਰ ਸੀ ਜੋ ਕਾਇਆਸਖਾ ਖ਼ਾਨਦਾਨ ਦਾ ਵਿਅਕਤੀ ਸੀ। ਖ਼ੁਦੀ ਰਾਮ ਬੋਸ ਦਾ ਪਿੰਡ ਮਹਾਥਨੀ ਪੁਲਿਸ ਸਟੇਸ਼ਨ ਕੇਸ਼ਪੁਰ ਸਦਰ ਵਿੱਚ ਸੀ।

ਖ਼ੁਦੀ ਰਾਮ ਸਾਰੇ ਭੈਣਾਂ ਭਰਾਵਾਂ ਨਾਲੋਂ ਛੋਟਾ ਸੀ। ਉਸ ਦੀ ਉਮਰ ਹਾਲਾਂ ੬, ੭ ਸਾਲ ਦੀ ਸੀ ਜਦ ਮਾਂ ਪਿਉ ਗੁਜ਼ਰ ਗਏ। ਸਿਰ ਤੇ ਕੋਈ ਆਸਰਾ ਨਾ ਰਹਿ ਜਾਣ ਕਾਰਨ ਸਾਰੇ ਭੈਣ ਭਰਾ ਯਤੀਮ ਖ਼ਾਨੇ ਵਿੱਚ ਦਾਖ਼ਲ

ਕਰ ਦਿੱਤੇ ਗਏ।

ਖ਼ੁਦੀ ਰਾਮ ਬੋਸ ਪੜ੍ਹਾਈ ਵਿੱਚ ਭਾਵੇਂ ਏਨਾਂ ਤੇਜ਼ ਨਹੀਂ ਸੀ ਪਰ ਖੇਡਾਂ ਆਦਿ ਵਿੱਚ ਉਹ ਚੰਗਾ ਚੁਸਤ ਸੀ। ਕਈ ਖੇਡਾਂ ਵਿੱਚ ਉਹ ਪਹਿਲੇ ਨੰਬਰ ਦਾ ਇਨਾਮ ਪ੍ਰਾਪਤ ਕਰਦਾ ਰਿਹਾ। ਇੱਕ ਵਾਰ ਉਸਨੇ ਸਕੂਲ ਵਿੱਚ ਚੈਲੰਜ ਕੀਤਾ ਕਿ ਕੋਈ ਵੀ ਵਿਦਿਆਰਥੀ ਉਸ ਨਾਲ ਜਿਦ ਕੇ ਮੇਜ਼ ਤੇ ਮੁੱਕੇ ਮਾਰ ਲਵੇ। ਉਹ ਮੁੱਕੇ ਮਾਰਨ ਵਿੱਚ ਪਹਿਲੇ ਨੰਬਰ ਤੇ ਆਇਆ ਭਾਵੇਂ ਉਸ ਦੀਆਂ ਉਂਗਲਾਂ ਫੱਟੜ ਹੋ ਗਈਆਂ।

ਉਵੇਂ ਹੀ ਲੜਨ ਘੁਲਨ ਲਈ ਉਹ ਹਰ ਵੇਲੇ ਤਿਆਰ ਰਹਿੰਦਾ ਸੀ। ਇੱਕ ਵਾਰ ਇੱਕ ਛਾਬੜੀ ਫਰੋਸ਼ ਨਾਲ ਕਿਸੇ ਗੱਲੋਂ ਝਗੜਾ ਹੋ ਗਿਆ। ਛਾਬੜੀ ਵਾਲੇ ਨੇ ਉਸ ਨੂੰ ਗਾਲ ਕੱਢ ਦਿੱਤੀ ਬਸ ਫੇਰ ਕੀ ਸੀ ਉਸਨੇ ਛਾਬੜੀ ਵਾਲੇ ਨੂੰ ਫੜ ਲਿਆ ਤੇ ਉਸ ਦੀ ਚੰਗੀ ਦੁਰਗਤ ਬਣਾਈ।

ਖ਼ੁਦੀ ਰਾਮ ਨਿਰਾ ਲੜਾਕਾ ਹੀ ਨਹੀਂ ਸੀ ਸਗੋਂ ਉਹ ਲੋਕਾਂ ਦੀ ਸੇਵਾ ਦਾ ਜਜ਼ਬਾ ਵੀ ਰਖਦਾ ਸੀ। ਇੱਕ ਦਿਨ ਉਨ੍ਹਾਂ ਦੇ ਪਿੰਡ ਹੈਜ਼ੇ ਦੀ ਸਖ਼ਤ ਬੀਮਾਰੀ ਪੈ ਗਈ ਤਾਂ ਉਸ ਨੇ ਅਪਣੇ ਆਪ ਨੂੰ ਖ਼ਤਰੇ ਵਿੱਚ ਪਾ ਕੇ ਵੀ ਬੀਮਾਰਾਂ ਦੀ ਅਣਥਕ ਸੇਵਾ ਕੀਤੀ ਜਿਸ ਨੂੰ ਵੇਖਕੇ ਕਈ ਲੋਕ ਦੰਗ ਰਹਿ ਗਏ ਤੇ ਉਸ ਨੂੰ ਅਸੀਸਾਂ ਦੇਣ ਲੱਗੇ।

ਖ਼ੁਦੀ ਰਾਮ ਬੋਸ ਏਨਾ ਨਿੱਡਰ ਸੀ ਕਿ ਆਮ ਬੱਚਿਆਂ ਵਾਂਗ ਹਨੇਰ ਸਵੇਰ ਤੋਂ ਬਿਲਕੁਲ ਨਹੀਂ ਸੀ ਡਰਦਾ ਸਗੋਂ ਉਹ ਯਤੀਮ ਖਾਨੇ ਲਈ ਮੜ੍ਹੀਆਂ ਵਿੱਚੋਂ ਲਕੜੀਆਂ ਵੱਡ ਕੇ ਲੈ ਆਉਂਦਾ। ਕਈ ਵਾਰ ਗਾਉਂਦਾ ਗਾਉਂਦਾ ਮੜ੍ਹੀਆਂ ਵਿੱਚ ਜਾ ਪੁਜਦਾ ਅਤੇ ਭੂਤਾਂ ਪ੍ਰੇਤਾਂ ਨੂੰ ਟਿੱਚਰਾਂ ਕਰਦਾ ਲੱਕੜੀਆਂ ਘੜੀਸ ਲਿਆਉਂਦਾ।

ਖ਼ੁਦੀ ਰਾਮ ਬੋਸ ਨੇ ਬੰਗਾਲ ਦੀ ਵੰਡ ਤੋਂ ਪਹਿਲਾਂ ਸਵਾਮੀ ਵਿਵੇਕਾ ਨੰਦ ਦੀਆਂ ਕਈ ਤਕਰੀਰਾਂ ਸੁਣੀਆਂ ਸਨ ਜਿਨ੍ਹਾਂ ਦਾ ਉਸ ਦੇ ਮਨ ਤੇ ਚੰਗਾ ਪਰਭਾਵ ਪਿਆ ਸੀ। ਉਹ ਉਨ੍ਹੀਂ ਦਿਨੀਂ ਰੂਸ-ਜਾਪਾਨ ਦੀ ਜੰਗ ਵਿੱਚ ਜਾਪਾਨ ਦੀ ਜਿੱਤ ਤੋਂ ਭੀ ਬਹੁਤ ਪਰਭਾਵਿਤ ਸੀ। ਪਰ ਜਿਸ ਗੱਲ ਨੇ

ਅੰਗ੍ਰੇਜ਼ਾਂ ਵਿਰੁੱਧ ਉਸਦੇ ਦਿਲ ਉੱਤੇ ਸਭ ਤੋਂ ਵੱਧ ਅਸਰ ਕੀਤਾ ਉਹ ਲਾਰਡ ਕਰਜ਼ਨ ਵਲੋਂ ਪੇਸ਼ ਕੀਤਾ ਗਿਆ ਯੂਨੀਵਰਸਟੀ ਬਿਲ ਸੀ ਜਿਸ ਦਾ ਮਕਸਦ ਇੰਗਲੈਂਡ ਜਾਣ ਵਾਲੇ ਹਿੰਦੁਸਤਾਨੀ ਵਿਦਿਆਰਥੀਆਂ ਦੀ ਗਿਣਤੀ ਘਟਾਉਣਾ ਸੀ।

ਬੰਗਾਲ ਦੀ ਵੰਡ ਦੀ ਤਜਵੀਜ਼ ੧੯੦੩ ਵਿੱਚ ਹੀ ਆ ਚੁੱਕੀ ਸੀ। ਜਿਸਦੇ ਵਿਰੁੱਧ ਬੰਗਾਲੀਆਂ ਵੱਲੋਂ ਐਜ਼ੀਟੇਸ਼ਨ ਜਾਰੀ ਹੋ ਚੁੱਕੀ ਸੀ। ਇਸੇ ਸਿਲਸਲੇ ਵਿੱਚ ੧੯੦੫ ਨੂੰ ਕਲਕੱਤੇ ਦੇ ਇੱਕ ਪਬਲਿਕ ਜਲਸੇ ਵਿੱਚ ਬਦੇਸ਼ੀ ਮਾਲ ਦੇ ਬਾਈਕਾਟ ਦਾ ਐਲਾਨ ਕੀਤਾ ਗਿਆ। ਇਹ ਐਲਾਨ ਬੰਗਾਲ ਦੀ ਵੰਡ ਦੇ ਅਖੀਰਲੇ ਫੈਸਲੇ ਵਿਰੁੱਧ ਸੀ ਜਿਹੜਾ ਲਾਰਡ ਕਰਜ਼ਨ ਨੇ ੧੬ ਅਕਤੂਬਰ ੧੯੦੫ ਵਿੱਚ ਕਰਨਾ ਸੀ। ਬੰਗਾਲ ਦੀ ਵੰਡ ਕਰਕੇ ਨਵੇਂ ਸੂਬੇ ਪੂਰਬੀ ਬੰਗਾਲ ਅਤੇ ਆਸਾਮ ਬਣਾ ਦਿਤੇ ਗਏ ਸਨ।

ਖ਼ੁਦੀ ਰਾਮ ਨੇ ਬਦੇਸ਼ੀ ਮਾਲ ਦੇ ਬਾਈਕਾਟ ਦੀ ਲਹਿਰ ਦੇ ਪ੍ਰਭਾਵ ਹੇਠ ੧੯੦੫ ਵਿੱਚ ਹੀ ਪੜ੍ਹਾਈ ਛੱਡ ਦਿੱਤੀ। ਫਰਵਰੀ ੧੯੦੬ ਨੂੰ ਮਿਦਨਾ ਪੁਰ ਦੀ ਪੁਰਾਣੀ ਜੇਲ੍ਹ ਵਿੱਚ ਜੇਲ੍ਹ ਦੇ ਕੈਦੀਆਂ ਦੀਆਂ ਬਣੀਆਂ ਹੋਈਆਂ ਚੀਜ਼ਾਂ ਦੀ ਨੁਮਾਇਸ਼ ਲੱਗੀ। ਖ਼ੁਦੀ ਰਾਮ ਬੋਸ ਨੇ ਉੱਥੇ 'ਬੰਦੇ ਮਾਤਰਮ' ਸੋਵਾਰ ਬੰਗਲਾ, ਅਤੇ 'ਐਮਪਾਇਰ' ਨਾਮੀ ਪੈਂਮਫਲਿਟ ਵੰਡੇ ਜਿਸ ਕਰਕੇ ਉਸ ਨੂੰ ਗਰਿਫਤਾਰ ਕਰ ਲਿਆ ਗਿਆ। ੧੯੦੬ ਵਿੱਚ ਉਹ ਕੈਦ ਰਿਹਾ। ਇਸ ਕਾਰਵਾਈ ਕਰਕੇ 'ਯੁਗਾਂਤਰ' ਦੇ ਐਡੀਟਰ ਸ੍ਰੀ ਆਰ-ਵਿੰਦੋ-ਘੋਸ ਨੇ ਖ਼ੁਦੀ ਰਾਮ ਦੀ ਅਪਣੇ ਅਖ਼ਬਾਰ ਵਿੱਚ ਬੜੀ ਸਲਾਹੁਨਾ ਕੀਤੀ ਅਤੇ ਉਸ ਨੂੰ ਹੋਣਹਾਰੀ ਨੌਜਵਾਨ ਲਿਖਿਆ। ਸ੍ਰੀ. ਸੀ. ਕੇ. ਬੋਸ ਨੇ 'ਅਲੀਗੜ੍ਹ ਬੰਬ ਕੇਸ' ਨਾਮੀ ਪੁਸਤਕ ਵਿੱਚ, ਜਿਹੜੀ ੧੯੨੨ ਵਿੱਚ ਪਿੱਛੋਂ ਜਾਕੇ ਛਪੀ ਸੀ ਉਸ ਵਿੱਚ ਲਿਖਿਆ:—

'ਪੈਮਫਲਿਟ ਬੰਦੇ ਮਾਤਰਮ ਬੜੇ ਐਜ਼ੀਟੇਟਰ ਸਨ। ਉਸ ਵਿੱਚ ਉਨ੍ਹਾ ਚਿੱਟੀ ਚਮੜੀ ਵਾਲਿਆਂ (ਅੰਗ੍ਰੇਜ਼ਾਂ) ਨੂੰ ਕਤਲ ਕਰਨ ਲਈ ਬੜਾ ਉਭਾਰਿਆ ਗਿਆ ਸੀ ਜਿਹੜੇ ਹਿੰਦੁਸਤਾਨੀਆਂ ਉੱਤੇ ਜ਼ੁਲਮ ਕਰਦੇ ਸਨ।

੫ ਦਸੰਬਰ ੧੯੦੭ ਨੂੰ ਮਿਦਨਾ ਪੁਰ ਵਿੱਚ ਡਿਸਟਰਿਕਟ ਪੁਲੀਟੀਕਲ ਕਾਨਫ੍ਰੰਸ ਵਿੱਚ ਕਾਂਗਰਸੀਆਂ ਦੇ ਦੋ ਧੜੇ ਉੱਭਰ ਆਏ। ਇਕ ਧੜਾ ਮਿ. ਬੈਨਰ ਜੀ ਦਾ ਸੀ ਜਿਸ ਨੂੰ ਹਕੂਮਤੀ (ਮਿਲਵਰਤਨੀ) ਧੜਾ ਕਿਹਾ ਜਾਂਦਾ ਸੀ। ਦੂਜਾ ਸ੍ਰੀ ਅਰਵਿੰਦੋ ਘੋਸ਼ ਦਾ ਧੜਾ ਸੀ ਜਿਸ ਨੂੰ ਗਰਮ ਧੜਾ ਆਖਦੇ ਸਨ। ਅਸਲ ਵਿੱਚ ਦੋ ਧੜੇ ਸੂਰਤ ਪੁਰ ਕਾਂਗਰਸ ਅਜਲਾਸ ਵਿੱਚ ਹੀ ਪੈਦਾ ਹੋ ਗਏ ਸਨ। ਮਿਦਨਾ ਪੁਰ ਵਿੱਚ ਹੀ ਦੋ ਅੱਡ ਅੱਡ ਕਾਨਫ੍ਰੰਸਾਂ ਹੋਈਆਂ ਸਨ। ਖ਼ੁਦੀ ਰਾਮ ਬੋਸ ਗਰਮ ਧੜੇ ਦਾ ਸ਼ਰਧਾਲੂ ਬਣ ਗਿਆ। ਉਸ ਨੇ ਬਦੇਸ਼ੀ ਮਾਲ ਦੇ ਬਾਈਕਾਟ ਸੰਬੰਧੀ ਪਿਕਟਿੰਗ ਕਰਦਿਆਂ ਵੀ ਗਰਿਫਤਾਰੀ ਦਿੱਤੀ। ਪਰ ਹਕੂਮਤ ਦੀ ਸਖ਼ਤੀ ਨੇ ਉਸ ਨੂੰ ਸ਼ਾਂਤ ਮਈ ਤਰੀਕੇ ਛੱਡ ਦੇਣ ਲਈ ਮਜਬੂਰ ਕਰ ਦਿੱਤਾ। ਪਹਿਲਾ ਹੱਥ ਉਸ ਨੇ ਸਰਕਾਰੀ ਡਾਕ ਲਈ ਜਾ ਰਹੇ ਇੱਕ ਹਰਕਾਰੇ ਤੇ ਅਜ਼ਮਾਇਆ, ਅਰਥਾਤ ਸਰਕਾਰੀ ਡਾਕ ਦਾ ਥੈਲਾ ਲੁੱਟ ਲਿਆ। ਇਸ ਵਿਚਾਰ ਨਾਲ ਕਿ ਸਰਕਾਰੀ ਖਜ਼ਾਨੇ ਦਾ ਮਾਲ ਲੁੱਟ ਕੇ ਵੰਡ ਦੇਣ ਦਾ ਕੰਮ ਕੀਤਾ ਜਾਵੇ। ਇਨੀਂ ਦਿਨੀ ਹੀ ਉਸ ਨੂੰ ਘਰ ਘਾਟ ਵੀ ਛੱਡ ਦੇਣਾ ਪਿਆ।

ਮਜਫੱਰ ਨਗਰ ਬੰਬ ਕੇਸ ਬੰਗਾਲ ਦੀ ਟੈਰੋਰਿਸਟ ਲਹਿਰ ਦੇ ਇਤਿਹਾਸ ਵਿੱਚ ਬੜੀ ਪਰਸਿੱਧ ਘਟਨਾ ਹੈ। ਇਸੇ ਕੇਸ ਦੇ ਸੰਬੰਧ ਵਿਚੱ ਖ਼ੁਦੀ ਰਾਮ ਬੋਸ ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ ਸੀ।

ਮਿ. ਕਿੰਗਜ਼ ਫੋਰਡ ਚੀਫ ਪਰੇਜ਼ੀਡੇਂਸੀ ਮੁਜਿਸਟਰੇਟ ਕਲਕੱਤਾ ਨੇ ਕਈ ਦੇਸ਼ ਭਰਾਤਾਂ ਨੂੰ ਬੜੀਆਂ ਭਿਆਨਕ ਸਜ਼ਾਵਾਂ ਦਿੱਤੀਆਂ ਸਨ। ਇਸ ਲਈ ਖ਼ੁਦੀ ਰਾਮ ਤੇ ਉਸ ਦੇ ਹੋਰ ਸਾਥੀਆਂ ਨੇ ਉਸ ਨੂੰ ਕਤਲ ਕਰਨ ਦਾ ਫੈਸਲਾ ਕਰ ਲਿਆ। ਇੱਕ ਵਾਰ ਕਿੰਗਜ਼ ਫੋਰਡ ਨੂੰ ਪਾਰਸਲ ਵਿੱਚ ਬੰਬ ਭੇਜੇ ਗਏ ਪਰ ਉਹ ਕਿਸੇ ਤਰ੍ਹਾਂ ਬਚ ਰਿਹਾ। ਆ ਰਹੀ ਮੌਤ ਤੋਂ ਦੂਰ ਜਾਣ ਵਾਸਤੇ ਉਸ ਨੇ ਅਪਣੀ ਬਦਲੀ ਕਲਕੱਤੇ ਤੋਂ ਮੁਜ਼ੱਫਰ ਨਗਰ ਕਰਵਾ ਲਈ। ਜਿੱਥੇ ਉਹ ਸੈਸ਼ਨ ਜਜੱ ਬਣ ਕੇ ਗਿਆ।

੩੦ ਅਪ੍ਰੈਲ ੧੯੦੮ ਨੂੰ ਖ਼ੁਦੀ ਰਾਮ ਬੋਸ ਨੇ ਮਜ਼ਫੱਰ ਨਗਰ ਵਿੱਖੇ ਕਿੰਗਜ਼ਫੋਰਡ ਦੀ ਬੱਘੀ ਉੱਤੇ ਬੰਬ ਸੁੱਟਿਆ। ਖ਼ੁਦੀ ਰਾਮ ਨਾਲ ਉਸ ਦਾ ਦੂਸਰਾ

ਸਾਥੀ 'ਪਰੁਫਲਾ ਚਾਕੀ' ਸੀ। ਬੰਬ ਨੇ ਬੱਘੀ ਤਾਂ ਉਡਾ ਦਿੱਤੀ, ਸਾਈਸ ਵੀ ਫੱਟੜ ਹੋਇਆ ਪਰ ਕਿੰਗਜ਼ਫੋਰਡ ਫੇਰ ਵੀ ਬਚ ਗਿਆ ਕਿਉਂਕਿ ਉਸ ਵੇਲੇ ਉਹ ਬੱਘੀ ਵਿੱਚ ਅਸਵਾਰ ਹੀ ਨਹੀਂ ਸੀ। ਸਗੋਂ ਇੱਕ ਯੂਰਪੀਨ ਲੇਡੀ 'ਮਿਸ ਕੈਂਡੀ'ਅਸਵਾਰ ਸੀ। ਜਿਹੜੀ ਯੂਰਪੀਨ ਕੱਲਬ ਵਿਚੋਂ ਆ ਰਹੀ ਸੀ। ਮਿ. ਕੈਂਡੀ ਹਿੰਦੁਸਤਾਨ ਪੱਖੀ ਮੁਜ਼ੱਫਰ ਨਗਰ ਦਾ ਪਰਸਿੱਧ ਅੰਗਰੇਜ਼ ਬੈਰਿਸਟਰ ਸੀ। ਮਿਸ ਕੈਂਡੀ ਦੇ ਮਰਨ ਦਾ ਦੁੱਖ ਖ਼ੁਦੀ ਰਾਮ ਬੋਸ ਨੂੰ ਵੀ ਬਹੁਤ ਹੋਇਆ ਪਰ ਹੁਣ ਹੋ ਕੀ ਸਕਦਾ ਸੀ ?

ਖ਼ੁਦੀ ਰਾਮ ਬੋਸ ਤੇ ਉਸ ਦੇ ਸਾਥੀ ਨੂੰ ਪੁਲਿਸ ਨੇ ਪਿੱਛੋਂ ਕਿਸੇ ਤਰਾਂ ਫੜ ਲਿਆ। ਅਦਾਲਤ ਵਿੱਚ ਬੋਸ ਨੇ ਬੜੀ ਦਲੇਰੀ ਨਾਲ ਮੰਨਿਆਂ ਕਿ ਬੰਬ ਉਸ ਨੇ ਹੀ ਸੁਟਿਆ ਸੀ ਅਤੇ ਉਹ ਕਿੰਗਜ਼ਫੋਰਡ ਨੂੰ ਮਾਰਨ ਵਾਸਤੇ ਹੀ ਸੀ। ਅਪਣੇ ਮੱਕਦਮੇ ਦੀ ਪੈਰਵੀ ਨ ਕਰਨ ਦੇਣਾ ਵੀ ਇੱਕ ਦਲੇਰੀ ਭਰਿਆ ਕਦਮ ਸੀ। ਅਦਾਲਤ ਨੇ ਖ਼ੁਦੀ ਰਾਮ ਨੂੰ ੧੬ ਜੂਨ ੧੯੦੮ ਨੂੰ ਮੌਤ ਦੀ ਸਜ਼ਾ ਦੇ ਦਿੱਤੀ। ਅਲੀ ਪੁਰ ਬੰਬ ਕੇਸ ਵਿੱਚ ਵੀ ਖ਼ੁਦੀ ਰਾਮ ਬੋਸ ਸ਼ਰੀਕ ਸੀ। ਉਸ ਨੂੰ ੧੯ ਸਾਲ ਦੀ ਉਮਰ ਵਿੱਚ ੧੧ ਅਗਸਤ ੧੯੦੮ ਨੂੰ ਫਾਂਸੀ ਦੇ ਦਿੱਤਾ ਗਿਆ।

ਉਸ ਸਮੇ ਦੇ ਅੱਡ ਅੱਡ ਅਖ਼ਬਾਰਾਂ ਨੇ ਇਸ ਘਟਨਾ ਬਾਰੇ ਜਿਹੜੇ ਲੇਖ ਲਿਖੇ ਉਨ੍ਹਾਂ ਤੋਂ ਜ਼ਾਹਰ ਹੈ ਕਿ ਨੌਜਵਾਨ ਖ਼ੁਦੀ ਰਾਮ ਬੰਗਾਲ ਦਾ ਹੀਰੋ ਬਣ ਚੁੱਕਾ ਸੀ।

ਸ੍ਰੀ ਅਰਵਿੰਦੋ ਘੋਸ ਨੇ 'ਯੁਗਾਂਤਰ' ਵਿੱਚ ਲਿਖਿਆ:—

> "ਇਹ ਆਜ਼ਾਦ ਹੋਣ ਦੀ ਇੱਕ ਕੋਸ਼ਿਸ਼ ਸੀ। ਅੰਗ੍ਰੇਜ਼ ਹਿੰਦੁਸਤਾਨ ਦਾ ਬਾਦਸ਼ਾਹ ਨਹੀਂ। ਡਾਕੂਆਂ ਚੋਰਾਂ ਅਤੇ ਬਦਮਾਸ਼ਾਂ ਵਿਰੁੱਧ ਲੜਾਈ ਕਰਨ ਨੂੰ ਸਾਜ਼ਿਸ਼ ਨਹੀਂ ਕਿਹਾ ਜਾ ਸਕਦਾ।"

ਬੰਗਾਲੀ ਭਾਸ਼ਾ ਦੇ ਇੱਕ ਮਾਸਕ ਪੱਤਰ 'ਪਰਾਵਾਸੀ ਨੇ ਲਿਖਿਆ:—

> "ਇਸ ਵਿੱਚ ਕੋਈ ਸ਼ਕ ਨਹੀਂ ਕਿ ਖ਼ੁਦੀ ਰਾਮ ਮਰ ਗਿਆ ਹੈ ਪਰ

ਉਹ ਬਹਾਦਰਾਂ ਵਾਲੀ ਮੌਤ ਮਰਿਆ ਹੈ। ਉਹ ਇੱਕ ਦੇਸ਼ ਭਗਤ ਅਤੇ ਦਲੇਰ ਪੁਰਸ਼ ਸੀ। ਇਹ ਉਸ ਦੀ ਦੇਸ਼ ਭਗਤੀ ਹੀ ਸੀ ਜਿਸ ਨੇ ਉਸ ਨੂੰ ਇਹ ਦਲੇਰੀਆਂ ਕਰਨ ਲਈ ਪਰੇਰਿਆ । ਹਕੀਕਤ ਵਿੱਚ ਉਹ ਬੇ-ਨਜ਼ੀਰ ਸੀ ਅਤੇ ਸਾਡੇ ਵਿੱਚ ਅਜੇਹਾ ਇੱਕ ਚੰਗਿਆੜਾ ਵੀ ਨਹੀਂ ਜਿਹੋ ਜਹੀ ਅੱਗ ਉਸ ਦੇ ਦਿਲ ਵਿੱਚ ਬਲ ਰਹੀ ਸੀ।'' ।

ਸੁਰਗਵਾਸੀ ਸ੍ਰੀ ਸ਼ਰਤ ਚੰਦਰ ਚੈਟਰ ਜੀ, ਜਿਹੜੇ ਅਪਣੇ ਸਮੇਂ ਦੇ ਪਰਸਿੱਧ ਨਾਵਲਕਾਰ ਸਨ, ਮੁਜ਼ੱਫਰ ਨਗਰ ਠਹਿਰਨ ਸਮੇਂ ਰੋਜ਼ਾਨਾ ਉਸ ਥਾਂ ਜਾਂਦੇ ਰਹੇ ਜਿੱਥੇ ਖ਼ੁਦੀ ਰਾਮ ਨੂੰ ਫਾਂਸੀ ਦੇਣ ਪਿੱਛੋਂ ਸਸਕਾਰਿਆ ਗਿਆ ਸੀ। ਸ਼ਰਤ-ਚੰਦਰ ਚੈਟਰ ਜੀ ਗੰਡਕ ਨਦੀ ਦੇ ਕੰਢੇ ਦੇ ਉਸ ਸਥਾਨ ਨੂੰ ਪਵਿੱਤਰ ਸਮਝਦੇ ਸਨ।

ਇਹ ਸੀ ਖ਼ੁਦੀ ਰਾਮ ਬੋਸ ਬੰਗਾਲ ਦਾ ਪਹਿਲਾ ਦਲੇਰ ਬਾਲ ਸ਼ਹੀਦ।

# ਭਾਰਤ ਦੀ ਅਣਖ

ਗਿ: ਰਣ ਸਿੰਘ ਟਿਵਾਣਾ

"......ਅਸੀਂ ਤੂੰਬਾ ਤੂੰਬਾ ਹੋਕੇ ਮਰ ਜਾਵਾਂਗੇ। ਸਭ ਦਿੱਤੇ ਤਸੀਹੇ ਸਹਾਂਗੇ। ਦੇਸ਼ ਭਗਤਾਂ ਦੇ ਪਰਣ ਪੂਰੇ ਕਰਾਂਗੇ ਵੱਡੇ ਭਰਾਵਾਂ ਵਾਂਗ ਸ਼ਹੀਦੀਆਂ ਪ੍ਰਾਪਤ ਕਰਾਂਗੇ ਤੇ ਗੁਰੂ ਅੰਸ਼ ਨੂੰ ਦਾਗ ਨਹੀਂ ਲੱਗਣ ਦਿਆਂਗੇ......"

## ਭਾਰਤ ਦੀ ਅਣਖ

### ਚਾਰ ਬਾਲ ਸ਼ਹੀਦ ਸਾਹਿਬਜ਼ਾਦੇ

ਮੁਸਲਮਾਨੀ ਰਾਜ ਸੱਤਾ ਵਧਣ ਤੇ ਭਾਰਤ ਦੀ ਮੁਢਲੀ ਹਿੰਦੂ ਜ਼ਾਤੀ ਦਾ ਗਲਾ ਘੁਟਣ ਲੱਗਾ। ਮੁਸਲਮਾਨੀ ਤਹਿਜ਼ੀਬ ਤੇ ਹਿੰਦੂ, ਹਿੰਦੀਤਵ ਤੇ ਹਿੰਦੀ ਸੰਸਕ੍ਰਿਤੀ ਦੀ ਟੱਕਰ ਹੋ ਪਈ। ਅਨੇਕ ਦੇਵੀ ਦੇਵਤਿਆਂ ਦੇ ਪੁਜਾਰੀਆਂ ਅਤੇ ਉਨ੍ਹਾਂ ਦੀ ਪੂਜਾ ਦੇ ਤਰਜ਼ੇ ਤਰੀਕ ਤੇ ਪਾਬੰਦੀਆਂ ਲਗ ਗਈਆਂ। ਮੁਸਲਮਾਨੀ ਸਰਕਾਰ ਵਲੋਂ ਅਪਣਾਏ ਜਾਣ ਵਾਲੇ ਮਜ਼ਹਬ ਇਤਕਾਦ ਤੇ ਵਰਤੋਂ ਕਰਨ ਲਈ ਹਿੰਦੀਆਂ ਨੂੰ ਮਜ਼ਬੂਰ ਕੀਤਾ ਗਿਆ। ਇਨ੍ਹਾਂ ਦੀਆਂ ਪਿਆਰੀਆਂ ਰੀਝਾਂ ਕੁਚਲ ਦਿੱਤੀਆਂ ਗਈਆਂ। ਧਰਮ ਮੰਦਰ ਢਾਹੇ ਗਏ। ਹਿੰਦੀਆਂ ਦੇ ਧਰਮ ਅਨੁਸਾਰ ਪੂਜਣ ਯੋਗ ਪਸ਼ੂ ਗਾਏ ਦਾ ਬਧ ਹੋਣ ਲੱਗ ਪਿਆ। ਤਿਲਕ ਜੰਞੂ ਤੇ ਪਾਬੰਦੀ ਲੱਗ ਗਈ। ਹਿੰਦੀ ਹਿੰਦੂ ਹੋਣ ਤੇ ਟੈਕਸ ਲਗਣਾ ਅਰੰਭ ਹੋ ਗਿਆ। ਕੇਵਲ ਦਿੱਲੀ ਸਰਕਾਰ ਦਾ ਦਬੇਲ ਬਣ ਕੇ ਜਾਂ ਧਾਰਮਕ ਅਕੀਦਿਆਂ ਤੋਂ ਬੇ ਪ੍ਰਵਾਹ ਹੋ ਕੇ ਜਾਂ ਅੰਦਰ ਲੁਕ ਛੁਪਕੇ ਹਿੰਦੂ ਅਪਣੇ ਢੰਗ ਤੇ ਪੂਜਾ ਕਰ ਸਕਦਾ ਸੀ।

ਹਿੰਦੀ ਰਾਜੇ ਜਿਹੜੇ ਇਸ ਦੌਰ ਵਿੱਚੋਂ ਲੰਘ ਰਹੇ ਸਨ। ਉਹ ਦਿੱਲੀ ਸਰਕਾਰ ਦੇ ਇਸ਼ਾਰਿਆਂ ਤੇ ਫੁਰਮਾਨਾਂ ਨੂੰ ਮੰਨ ਕੇ ਅਪਣਾ ਰਾਜ ਭਾਗ ਕਾਇਮ ਰਖ ਸਕਦੇ ਸਨ। ਕਈ ਅਪਣੀ ਭਾਰਤੀ ਅਣਖ ਨੂੰ ਤਲਾਂਜਲੀ ਦੇਕੇ "ਈਸ਼ਵਰੋ ਵ ਦਿਲੀਸ਼ਵਰੋ" ਦਿੱਲੀ ਦੇ ਤੱਖਤ ਦਾ ਮਾਲਕ ਰੱਬ ਹੈ ਕਹਿਕੇ

ਪੂਜਦੇ ਸਨ ।

ਧਰਮ ਭਾਵਨਾ ਰੱਖਣ ਵਾਲੇ ਤੇ ਹਿੰਦੀ ਸੰਸਕ੍ਰਿਤੀ ਦੇ ਹਾਮੀ ਚੁਪ ਚੁਪੀਤੇ ਬੜਾ ਸੋਚਦੇ । ਚਾਰੇ ਬੰਨੇ ਸੋਚਣ ਤੇ ਭੀ ਕੋਈ ਹੀਲਾ ਨ ਬਣਦਾ ਤੇ ਨ ਕੋਈ ਢਾਰਸ ਬਝਦੀ । ਅੰਦਰੋਂ ਅੰਦਰੀ ਜ਼ੁਲਮ ਜਬਰ ਤੋਂ ਤੰਗ ਆਕੇ ਰੋ ਕੁਰਲਾ ਉਠਦੇ । ਭਾਰਤ, ਧਰਮ ਭੂਮੀ ਅਪਣੇ ਧਰਮ ਅਨੁਸਾਰ ਰਲ ਮਿਲ ਬੈਠਣ, ਅਪਣੇ ਆਸ਼ੇ ਅਨੁਸਾਰ ਇਸ਼ਟ ਉਪਾਸ਼ਨਾ ਕਰਨ ਤੋਂ ਭੀ ਨਿਰਾਸ਼ ਹੋ ਗਈ ।

ਮੁਢ ਸੰਸਾਰ ਤੋਂ ਇਹ ਨਿਯਮ ਪਰਚਲਤ ਹੈ ਕਿ ਜਦੋਂ ਭੀ ਕਦੇ ਕਿਸੇ ਜੁੱਗ ਵਿੱਚ, ਦੁਨੀਆ ਦੀ ਕਿਸੇ ਕੂੰਟ ਵਿੱਚ ਧਰਮ ਤੇ ਜਾਂ ਗਊ ਗ਼ੀਬ ਤੇ ਅਤਿਆਚਾਰ ਹੋਇਆ । ਉਸ ਦਸ਼ਾ ਵਿੱਚ ਪਰਮਾਤਮਾ ਕਿਸੇ ਨ ਕਿਸੇ ਰੂਪ ਵਿੱਚ ਪ੍ਰਗਟ ਹੋ ਕੇ ਧਰਤੀ ਦੇ ਜ਼ੁਲਮਾਂ ਦੇ ਭਾਰ ਉਤਾਰਦਾ ।

ਧਰਮ ਜਿਸ ਦੇ ਗੁਣ ਨੇਕੀ, ਸੱਚ, ਇਨਸਾਫ, ਮਿਹਰਬਾਨੀ ਹਨ ਇਹ ਫੇਰ ਸਰਜੀਤ ਹੁੰਦੇ ਰਹੇ । ਠੀਕ ਏਹੀ ਦਸ਼ਾ ਭਾਰਤਵਾਸੀਆਂ ਦੀ ਸੀ । ਭਾਰਤ ਦਾ ਇਹ ਸਮਾ ਪੰਦਰੁਵੀਂ ਸਦੀ ਕਿਹਾ ਜਾ ਸਕਦਾ ਹੈ । ਇਸ ਸਮੇਂ ਪ੍ਰਸਿਧ ਵਿਅਕਤੀਆਂ, ਭਗਤ ਕਬੀਰ, ਰਾਮਨੰਦ ਆਦ ਨੇ ਅਪਣੀਆਂ ਕਾਵਿਕ ਰਚਨਾਂਵਾਂ ਰਾਹੀਂ ਹਿੰਦੂ ਮੁਸਲਿਮ ਝਗੜੇ ਨੂੰ ਸੁਲਝਾ ਕੇ ਉਨ੍ਹਾਂ ਨੂੰ ਸਾਂਝੀ ਤਰ੍ਹਾਂ ਸੋਚਣ ਦੇ ਉਪਦੇਸ਼ ਦ੍ਰਿੜ੍ਹ ਕਰਾਏ । ਏਸੇ ਲੜੀ ਵਿੱਚ ਸਿਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਗਟ ਹੋਏ ।

ਗੁਰੂ ਨਾਨਕ ਦੇਵ ਜੀ ਨੇ ਉਸ ਵੇਲੇ ਦੀ ਧਾਰਮਕ ਰਾਜਨੀਤਿਕ ਤੇ ਸਮਾਜਕ ਦਸ਼ਾ ਨੂੰ ਚੰਗੀ ਤਰ੍ਹਾਂ ਭਾਂਪਕੇ ਮੌਕੇ ਦੀ ਸਰਕਾਰ ਦੇ ਅਤਿਆਚਾਰਾਂ ਅਤੇ ਭਾਰਤੀਆਂ ਵਿਚ ਵਾਪਰੀ ਕਮਜ਼ੋਰੀ ਨੂੰ ਚੰਗੀ ਤਰ੍ਹਾਂ ਟੁੰਬਿਆ । ਗੁਰੂ ਜੀ ਨੇ ਲੋਕਾਂ ਦੀ ਗਿਰਾਵਟ ਦਾ ਇਲਾਜ ਲੋਕਾਂ ਦੇ ਵਿਚਾਰ ਬਦਲਨਾ ਸੋਚਿਆ ।

ਭਾਰਤ ਦੇ ਜੋਗੀ ਸੰਨਿਆਸੀ ਧਰਮ ਦੀ ਰਖਿਆ ਕਰਨ ਦੀ ਬਜਾਏ, ਜ਼ੁਲਮਾਂ ਤੋਂ ਅਪਣੇ ੨ ਮਠਾਂ ਵਿੱਚ ਚੁੱਪ ਹੋ ਬੈਠੇ । ਕੁਝ ਪਹਾੜਾਂ ਦੀਆਂ ਟੀਸੀਆਂ ਜਾਂ ਗਾਰਾਂ ਵਿੱਚ ਜਾ ਲੁਕੇ । ਫੋਕਾ ਕਰਮ ਕਾਂਡ, ਝੂਠ, ਪਖੰਡ ਹਰ ਥਾਂ ਪਰਧਾਨ ਸੀ । ਧਾਰਮਕ ਆਗੂ ਨਿਗੂਣੇ ਅਤੇ ਪਖੰਡ ਪਰਵਿਰਤ ਹੋ ਚੁਕੇ ਸਨ ।

ਐਸੇ ਬਿਖੜੇ ਸਮੇਂ,ਇਸ ਕਠਿਨ ਕੰਮ ਨੂੰ ਹੱਥ 'ਚ ਲੈਕੇ ਨੇਪਰੇ ਚਾੜ੍ਹਨਾ,ਇਹ ਗੁਰੂ ਨਾਨਕ ਜੈਸੀ ਸਰਬ ਸੰਪੂਰਣ ਮਹਾਨ ਹਸਤੀ ਦੀ ਅਤਿਅੰਤ ਮਿਹਰ ਦੇ ਸਦਕੇ ਹੋ ਸਕਦਾ ਸੀ।

ਗੁਰੂ ਨਾਨਕ ਜੀ ਨੇ ਮੁਲਾਣਿਆਂ, ਜੋਗੀਆਂ ਸੰਨਿਆਸੀਆਂ, ਪੰਡਤਾਂ, ਜੈਨੀਆਂ ਅਤੇ ਰਾਜਿਆਂ ਨੂੰ ਨਿਧੜਕ ਹੋਕੇ ਉਨ੍ਹਾਂ ਦੀਆਂ ਊਣਤਾਈਆਂ ਦੱਸੀਆਂ। ਸੱਚ ਅਤੇ ਇਨਸਾਨੀਅਤ ਤੋਂ ਭੁੱਲ ਚੁੱਕੇ ਲੋਗਾਂ ਨੂੰ ਸੱਚ ਅਤੇ ਇਨਸਾਫ ਨੂੰ ਅਪਣਾਉਣ ਲਈ ਲਗਾਤਾਰ ਚਾਲੀ ਸਾਲ ਤੋਂ ਵੱਧ ਕੇਵਲ ਭਾਰਤ ਹੀ ਨਹੀਂ ਬਲਕਿ ਇਸ ਤੋਂ ਬਾਹਰ ਦੇ ਚੱਕਰ ਭੀ ਲਾਏ। ਆਪ ਨੂੰ ਇਸ ਮਿਸ਼ਨ ਦੀ ਪੂਰਤੀ ਸਮੇਂ ਕਠਿਨ ਤੋਂ ਕਠਿਨ ਮਾਰਗ ਝਾਗਨੇ ਪਏ ਅਤੇ ਸਰੀਰਕ ਕਸ਼ਟ ਭੀ ਝੱਲਣੇ ਪਏ। ਆਪ ਨੇ ਸੰਸਾਰ ਭਰ ਦੇ ਲੋਕਾਂ ਤੇ ਮਤ ਮਤਾਤਰਾਂ ਨੂੰ ਹੱਕ, ਸੱਚ, ਇਨਸਾਫ ਅਤੇ ਇੱਕ ਪ੍ਰਮਾਤਮਾ ਦੀ ਅੰਸ ਹੋਣ ਦੇ ਸਾਂਝੇ ਸ਼ਬਦ ਸੁਣਾਏ। ਊਚ ਨੀਚ ਜਾਤੀ ਤੇ ਮਜਹਬਾਂ ਨਸਲਾਂ ਦੇ ਭੇਦ ਮਿਟਾਕੇ ਚੰਗੇ ਅਮਲ, ਮਿਹਨਤ ਕਰਕੇ ਖਾਣ ਤੇ ਖੁਆਉਣ ਦਾ ਸੱਚਾ ਅਤੇ ਅਮਲੀ ਅਸੂਲ ਪਰਚਾਰਿਆ ਹੀ ਨਹੀਂ ਬਲਕਿ ਆਪ ਸਭ ਕੁਝ ਕਰਕੇ ਦੱਸਿਆ।

ਗੁਰੂ ਨਾਨਕ ਜੋ ਕੁਝ ਪਰਚਾਰਦੇ ਉਹ ਸੰਗੀਤ ਰਾਹੀਂ ਪਰਚਾਰਦੇ। ਆਪ ਦੇ ਪਰਚਾਰੇ ਫੁਰਮਾਨ ਗੁਰਬਾਣੀ ਕਹਾਉਂਦੇ ਹਨ। ਆਪ ਨੇ ਜਾਤ ਪਾਤ ਦਾ ਭਰਮ ਭੇਦ ਮਿਟਾਕੇ ਸੰਗਤ ਅਤੇ ਪੰਗਤ ਦੀ ਨੀਂਹ ਰਖੀ। ਇਹ ਸੰਗਤ, ਸਥਾਨ, ਧਰਮਸ਼ਾਲਾਂ ਜੋ ਪਿਛੋਂ ਗੁਰਦਵਾਰੇ ਬਣੇ, ਇਨਾਂ ਵਿੱਚ ਇੱਕਤਰ ਹੋਕੇ ਅਪਣੀ ਧਾਰਮਕ ਤੇ ਰਾਜਨੀਤਕ ਭਲਾਈ ਸੋਚਦੇ। ਗੁਰੂ ਨਾਨਕ ਦੇ ਪਰਚਾਰੇ ਅਸੂਲਾਂ ਅਨੁਸਾਰ ਕਰਮ ਕਰਨ ਤੇ ਜੀਵਨ ਬਣਾਉਣ ਵਾਲਿਆਂ ਦੀ ਜਥੇਬੰਦੀ ਸਿੱਖ ਕੌਮ ਕਹਾਈ। ਇਸ ਕੌਮ ਦੇ ਸਿਲਸਿਲੇਵਾਰ ਦਸ ਧਾਰਮਕ ਰਹਿਨਮਾ ਹੋਏ। ਜਿਨ੍ਹਾਂ ਨੂੰ ਦਸ ਗੁਰੂ ਕਹਿੰਦੇ ਹਨ।

ਜਿਨ੍ਹਾਂ ਚਾਰ ਸਾਹਿਬ ਜ਼ਾਦਿਆਂ ਦਾ ਵਰਣਨ ਇਸ ਸਮੇਂ ਕਰਨਾ ਹੈ। ਉਹ ਦਸਮ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹਨ। ਗੁਰੂ ਜੀ ਆਪ ਪੂਰਨ ਯੋਗੀ, ਗ੍ਰਿਹਸਥੀ, ਮਹਾਨ ਵਿਦ੍ਵਾਨ, ਮਹਾਨ ਕਵੀ, ਸੁਧਾਰ ਕਰਤਾ, ਪੈਗੰਬਰ,

ਸੱਚ ਤੇ ਸੁੱਚ ਦੇ ਪੁਜਾਰੀ, ਨਿਰਭੈ ਯੋਧਾ, ਗਰੀਬਾਂ ਅਨਾਥਾਂ ਦਾ ਰਾਖਾ, ਜ਼ੁਲਮ ਦਾ ਕਟੜ ਵੈਰੀ, ਸਭ ਦਾ ਦੋਸਤ, ਅਜਿਤ ਜਰਨੈਲ, ਅਦੁਤੀ ਪੁਤਰ, ਅਦੁਤੀ ਪਿਤਾ, ਜਥੇਬੰਦੀ ਦਾ ਮਹਾਨ ਫਲਾਸਫਰ, ਕੌਮ ਕਰਤਾ, ਇਹ ਗੁਣ ਆਪ ਜੀ (ਗੁਰੂ ਗੋਬਿੰਦ ਸਿੰਘ) ਲਈ ਕਹਿਣ ਮਾਤਰ ਨਹੀਂ ਬਲਕਿ ਆਪ ਨੇ ਅਪਣੇ ਜੀਵਨ ਵਿੱਚ ਪਰਤੱਖ ਕਰਕੇ ਵਖਾਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੂ ਤੇਗਬਹਾਦਰ ਜੀ ਨੌਵੇਂ ਗੁਰੂ ਹਿੰਦੂ ਸੰਸਕ੍ਰਿਤੀ ਦੀ ਰਖਿਆ ਖਾਤਰ ਦਿਲੀ ਦੇ ਚਾਂਦਨੀ ਚੌਕ ਵਿੱਚ ਸ਼ਹੀਦ ਹੋਏ। ਗੁਰੂ ਤੇਗਬਹਾਦਰ ਜੀ ਦੇ ਪਿਤਾ ਗੁਰੂ ਹਰ ਗੋਬਿੰਦ ਸਾਹਿਬ ਦੋ ਕਿਰਪਾਨਾਂ ਪਹਿਨਦੇ ਜੋ ਇੱਕ ਮੀਰੀ ਅਤੇ ਇੱਕ ਪੀਰੀ ਦੀ ਹੁੰਦੀ। ਉਨ੍ਹਾਂ ਨੇ ਭਾਰਤ ਵਿਚੋਂ ਜ਼ੁਲਮਾਂ ਦਾ ਭਾਰ ਹਲਕਾ ਕਰਨ ਲਈ ਕਈ ਧਰਮ ਯੁੱਧ ਲੜੇ। ਇਸ ਤੋਂ ਬਿਨਾਂ ਆਪ ਨੇ ਲੋਗਾਂ ਦੇ ਆਰਾਮ ਲਈ ਖੂਹ, ਤਾਲਾਬ, ਧਰਮ ਸਾਲਾਵਾਂ ਬਣਵਾਈਆਂ ਵੇਲੇ ਦੀ ਸਰਕਾਰ ਦੇ ਜ਼ੁਲਮਾਂ ਦਾ ਟਾਕਰਾ ਕੀਤਾ। ਬਵੰਜਾ ਪਹਾੜੀ ਰਾਜੇ ਜੋ ਸਰਕਾਰ ਨੇ ਗੁਆਲੀਅਰ ਦੇ ਕਿਲੇ ਵਿਖੇ ਬੰਦੀਵਾਨ ਕਰਕੇ ਰਖੇ ਹੋਏ ਸਨ ਨੂੰ ਰਿਹਾ ਕਰਵਾਇਆ। ਮਾਲਵੇ ਵਿੱਚ ਅਨੇਕ ਸਥਾਨਾਂ ਤੇ ਚੱਕਰ ਲਾਕੇ ਲੋਕਾਂ ਨੂੰ ਧਰਮ ਦੀ ਮਹੱਤਤਾ ਦੱਸੀ।

ਸ੍ਰੀ ਗੁਰੂ ਹਰ ਗੋਬਿੰਦ ਦੇਵ ਜੀ ਮਹਾਰਾਜ ਦੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਜੋ ਪੰਜਵੇਂ ਗੁਰੂ ਸਨ, ਨੂੰ ਲਾਹੌਰ ਵਿਖੇ ਅਤਿਅੰਤ ਤਸੀਹੇ ਜਿਵੇਂ ਤੱਤੀਆਂ ਤਵੀਆਂ ਤੇ ਬਠਾਉਣਾ, ਉਬਲਦੇ ਪਾਣੀ ਵਿੱਚ ਸੁਟਣਾ, ਸਿਰ ਤੇ ਤੱਤਾ ਰੇਤ ਪਾਉਣਾ, ਇਸ ਤਰ੍ਹਾਂ ਸ਼ਹੀਦ ਕੀਤਾ ਗਿਆ। ਉਸ ਸਮੇਂ ਦੀ ਯਾਦਗਾਰ ਸ਼ਹੀਦਗੰਜ ਤੇ ਗੁਰਦਵਰਾ ਦੇਹਰਾ ਸਾਹਿੱਬ (ਲਾਹੌਰ, ਪਾਕਿਤਾਨ ਵਿੱਚ) ਬਣਿਆ ਹੋਇਆ ਹੈ।

ਖਾਨਦਾਨ ਦੇਸ਼ ਅਤੇ ਧਰਮ ਦਾ ਵਿਰਸਾ ਹੀ ਇਕ ਐਸੀ ਪ੍ਰੇਰਨਾ ਦੇਣ ਵਾਲਾ ਉਤਸ਼ਾਹ ਹੈ ਜਿਹੜਾ ਮਨੁਖੀ ਮਨ ਨੂੰ ਵਡੱਪਨ ਤੇ ਚੰਗਿਆਈਆਂ ਦੀਆਂ ਉਚੀਆਂ ਟੀਸੀਆਂ ਉੱਤੇ ਅਪੜਨ ਲਈ ਹੌਸਲਾ ਅਤੇ ਦ੍ਰਿੜ੍ਹਤਾ ਵੰਡਦਾ ਹੈ। ਗੁਰੂ ਨਾਨਕ ਜੀ ਤੋਂ ਪਹਿਲਾਂ ਦਾ ਪੰਜਾਬ ਦਾ ਇਤਹਾਸ ਗ਼ੈਰਤ ਅਤੇ ਅਣਖ

ਤੋਂ ਸੱਖਣਾ ਸੀ। ਸਮਾਜਕ ਦਸ਼ਾ ਤਰਸ ਯੋਗ, ਮਨ ਵਿੱਚ ਕਾਇਰਤਾ, ਡਰਪੋਕਤਾ, ਹੀਣਤਾ, ਕੌਮੀ ਪਧਰ ਤੇ ਕੌਮੀ ਚਲਣ ਹਰ ਪਾਸੇ ਤੋਂ ਅਧੋਗਤੀ ਵਲ ਜਾ ਰਿਹਾ ਸੀ। ਐਸੀ ਰਾਜਸੀ, ਧਾਰਮਕ, ਸਮਾਜਕ ਤੇ ਸਭਿਆਚਾਰਕ ਨੀਵੀਂ ਬਿਰਤੀ ਨੂੰ ਥੋੜੇ ਸਮੇਂ ਵਿਖੇ ਹੀ ਦਸ (ਸਿਖ ਧਰਮ ਦੇ) ਗੁਰੂਆਂ ਨੇ ਮਹਾਨ ਇਨਕਲਾਬ ਦੁਆਰਾ ਲੋਕਾਂ ਦੇ ਵਿਚਾਰਾਂ ਨੂੰ ਬਦਲ ਦਿੱਤਾ।

ਜਿਸ ਦਾ ਫਲ ਸਰੂਪ ਸਿਖ ਕੌਮ ਜਾਂ ਖ਼ਾਲਸਾ ਨਾਮ ਨਾਲ ਪੁਕਾਰੀ ਜਾਣ ਵਾਲੀ ਪੱਕੀ ਜਥੇਬੰਦੀ ਹੋਂਦ ਵਿੱਚ ਆਈ।

ਸਿੱਖ ਕੌਮ ਦੇ ਅਸੂਲ ਹਨ : ਗੁਲਾਮੀ ਤੋਂ ਨਫਰਤ ਅਜ਼ਾਦੀ ਨਾਲ ਪਿਆਰ, ਨ ਦੁੱਖ ਦਿਓ, ਨ ਦੁੱਖ ਸਹੋ, ਨ ਡਰੋ ਨ ਡਰਾਓ, ਪ੍ਰਮਾਤਮਾ ਦੀ ਖਲਕਤ ਨਾਲ ਪਿਆਰ, ਮਨੁਖੀ ਸਚੇ ਸੁੱਚੇ ਜੀਵਨ ਬਣਾ ਕੇ ਦੁਖੀਆਂ ਅਨਾਥਾਂ ਦੀ ਸੇਵਾ, ਪਿਆਰੀ ਤੋਂ ਪਿਆਰੀ ਵਸਤੂ ਭੀ ਦੇਸ਼ ਧਰਮ ਦੇ ਲੇਖੇ ਲਾ ਦੇਣਾ। ਉਕਤ ਅਸੂਲਾਂ ਦੇ ਆਧਾਰ ਤੇ ਅਪਣੇ ਦੇਸ਼ ਅਤੇ ਕੌਮ ਦੇ ਬੇਗਰਜ਼ ਬਜ਼ੁਰਗਾਂ, ਸ਼ਹੀਦਾਂ ਦੇ ਕਾਰਨਾਮਿਆਂ ਦਾ ਚਾਨਣ ਪ੍ਰਾਪਤ ਕਰਦੀ ਹੋਈ, ਸਿਖ ਕੌਮ ਅਪਣੇ ਪ੍ਰੋਗ੍ਰਾਮ ਦੀ ਪੂਰਤੀ ਲਈ ਤੱਤਪਰ ਰਹਿੰਦੀ ਹੈ। ਇਸ ਕੌਮ ਦੇ ਵਿਰਸੇ ਵਿੱਚ ਅਣਗਿਣਤ ਦੇਸ਼ ਭਗਤਾਂ ਅਤੇ ਸਹੀਦਾਂ ਦੀਆਂ ਲੂੰ ਕੰਡੇ ਖੜ੍ਹੇ ਕਰਨ ਵਾਲੀਆਂ ਕਹਾਣੀਆਂ ਦਾ ਇਤਿਹਾਸ ਹੈ।

ਉਪ੍ਰੋਕਤ ਦੇਸ਼ ਭਗਤਾਂ ਦੇ ਖਾਨਦਾਨ ਦੀ ਨਸਲ, ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਭੀ ਅਣਖ, ਅਜ਼ਾਦੀ, ਬੀਰਤਾ, ਸਚਾਈ, ਨਿਰਭੈਤਾ ਅਤੇ ਜਬਰ ਸਬਰ ਦੀ ਟੱਕਰ ਦਾ ਜ਼ਿੰਦਾ (ਅਮਰ) ਸਬੂਤ ਹੈ।

... ... ਸਾਹਿਬਜ਼ਾਦੇ ... ...

ਦੋ ਵੱਡੇ ਸਾਹਿਬਜ਼ਾਦੇ (ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ) ਜੋ ਜੰਗ ਚਮਕੌਰ ਜ਼ਿਲਾ ਅੰਬਾਲਾ ਵਿਖੇ ਸ਼ਹੀਦ ਹੋਏ।

ਸਾਹਿਬਜ਼ਾਦਿਆਂ ਦੇ ਪਿਤਾ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਅਤਿਅੰਤ ਸ਼ਰਧਾਲੂ ਅਤੇ ਸਿਦਕਵਾਨ ਸਨ। ਉਹ ਗੁਰੂ ਜੀ ਲਈ ਤਨ, ਮਨ ਧਨ ਅਤੇ ਜਾਨ ਤੋਂ ਪਿਆਰੇ ਪੁਤ ਵਾਰਨ ਲਈ ਹਰ ਸਮੇ ਤਿਆਰ ਰਹਿੰਦੇ।

ਦੁਨੀਆਂ ਦੀ ਪਿਆਰੀ ਤੋਂ ਪਿਆਰੀ ਵਸਤੂ ਭੀ ਗੁਰੂ ਦੀ ਭੇਟ ਚੜ੍ਹਾਕੇ ਖੁਸ਼ੀਆਂ ਪ੍ਰਾਪਤ ਕਰਦੇ। ਗੁਰੂ ਜੀ ਚੰਗੇ ਘੋੜਿਆਂ, ਹਥਿਆਰਾਂ ਅਤੇ ਚੰਗੇ ਵਿਦਵਾਨਾਂ ਦੀ ਬਹੁਤ ਕਦਰ ਕਰਦੇ। ਸਤਿਗੁਰੂ ਦੀ ਹਜ਼ੂਰੀ ਵਿੱਚ ਹਰ ਸਮੇਂ ਰੌਣਕਾਂ ਰਹਿੰਦੀਆਂ। ਗੁਰੂ ਜੀ ਤਖ਼ਤ ਤੇ ਬੈਠ ਕੇ ਸ਼ਾਹਾਨਾ ਠਾਠ ਨਾਲ ਸ਼ਰਧਾਲੂਆਂ ਨੂੰ ਦੇਸ਼ ਲਈ ਮਰ ਮਿਟਣ ਤੇ ਇੱਕ ਪ੍ਰਮਾਤਮਾ ਦੀ ਤਪਸਿਆ ਕਰਨ ਦਾ ਉਪਦੇਸ਼ ਕਰਦੇ ਰਹਿੰਦੇ।

ਗੁਰੂ ਜੀ ਅਨੰਦਪੁਰ ਦੀ ਪਹਾੜੀ ਵਾਦੀ (ਜੋ ਆਪ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਜ਼ਰ ਖਰੀਦ ਸੀ) ਦੇ ਕਿਲ੍ਹੇ ਅਨੰਦਗੜ੍ਹ ਵਿੱਚ ਨਿਵਾਸ ਕਰਦੇ ਸਨ। ਦੇਸ਼ ਦੇ ਹਰ ਪਾਸੇ ਤੋਂ ਦੀਨ ਦੁਖੀ ਲੋਗ ਆਉਂਦੇ ਅਤੇ ਅਪਣੇ ਦੁੱਖਾਂ ਦੀ ਨਵਿਰਤੀ ਕਰਾਉਂਦੇ। ਸਤਿਗੁਰੂ ਦੇ ਇਸ ਪ੍ਰਕਾਰ ਦੇ ਸ਼ਾਹਾਨਾ ਠਾਠ ਤੇ ਜਲਾਲ ਤੋਂ ਘਬਰਾ ਕੇ ਮੁਗਲ ਸਾਮਰਾਜ ਨੂੰ ਸਦਾ ਭੈ ਰਹਿੰਦਾ ਸੀ। ਰਾਜ ਸਰਕਾਰ ਸਿੱਖ ਗੁਰੂਆਂ ਤੇ ਸਿਖਾਂ ਦਾ ਖੁਰਾ ਖੋਜ ਮਿਟਾ ਕੇ ਸਿਖੀ ਨੂੰ ਦੇਸ਼ ਵਿੱਚੋਂ ਖਤਮ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਵਿੱਚ ਰਹਿੰਦੀ। ਇਨ੍ਹਾਂ ਜ਼ੁਲਮਾਂ ਦੇ ਚੱਕਰ ਵਿੱਚ ਅਣਗਿਣਤ ਸਿਖ ਸ਼ਹੀਦ ਹੋਏ। ਦੇਸ਼ ਦੇ ਪਹਾੜੀ ਰਾਜੇ ਅਪਣੇ ਰਾਜ ਦੇ ਲਾਲਚ ਵਿੱਚ ਆ ਕੇ, ਭਾਰਤ ਦੀ ਮੁਢਲੀ ਅਣਖ ਤੇ ਕਰੜੀ ਸੱਟ ਮਾਰੀ ਜਾ ਰਹੇ ਸਨ, ਨਾਲ ਹੀ ਵੇਲੇ ਦੀ ਸਰਕਾਰ ਨੂੰ ਗੁਰੂ ਦੇ ਖਿਲਾਫ਼ ਬਾਗ਼ੀ ਹੋਣ ਦੇ ਸ਼ੱਕ ਪਾਈ ਜਾ ਰਹੇ ਸਨ।

ਮਤਲਬ ਪਰਸਤ ਪਹਾੜੀ ਹਿੰਦੂ ਰਾਜੇ ਤੇ ਮੁਸਲਮਾਨ ਅਹਿਲਕਾਰਾਂ ਦੀਆਂ ਨਿਤ ਸ਼ਿਕਾਇਤਾਂ ਤੇ ਵਿਚਾਰ ਕਰਨ ਪਿਛੋਂ ਇਹ ਫੈਸਲਾ ਹੋਇਆ ਕਿ ਕਿਲਾ ਅਨੰਦਗੜ੍ਹ ਤੇ ਸਰਕਾਰੀ ਲਸ਼ਕਰਾਂ ਦੁਆਰਾਂ ਜ਼ਬਰਦਸਤ ਹੱਲਾ ਕਰਕੇ ਗੁਰੂ ਨੂੰ ਫੜਿਆ ਜਾਵੇ ਤੇ ਉਸਦੇ ਸਾਥੀਆਂ ਨੂੰ ਮਾਰਿਆ ਜਾਵੇ। ਇਸ ਫੈਸਲੇ ਦੀ ਰੋਸ਼ਨੀ ਵਿੱਚ ਪੰਜ ਚੇਤ ਸਨ ੧੭੬੧ ਬਿ: ਨੂੰ ਹੱਲਾ ਕਰਨ ਦੀ ਡੌਲ ਬਣਾ ਲਈ। ਅਨੰਦਗੜ੍ਹ ਦੇ ਚਾਰੇ ਪਾਸੇ ਜ਼ਬਰਦਸਤ ਘੇਰੇ ਘੱਤੇ ਗਏ। ਲੜਾਈ ਦਾ ਮੈਦਾਨ ਗਰਮ ਹੋ ਗਿਆ।

ਅਨੰਦਗੜ੍ਹ ਦੇ ਹੱਲੇ ਸਮੇਂ ਗੁਰੂ ਜੀ ਕੋਲ ਕੇਵਲ ਦਸ ਹਜ਼ਾਰ ਦੇ

ਲੱਗ ਭੱਗ ਜਾਂ-ਨਿਸਾਰ ਬੇਗਰਜ਼ ਦੇਸ਼ ਭਗਤ ਸਿੱਖ ਸ਼ਰਧਾਲੂ ਸਨ। ਜੋ ਦੇਸ਼ ਤੇ ਧਰਮ ਦੀ ਰਖਿਆ ਲਈ ਲੜ ਰਹੇ ਸਨ। ਲਗਾਤਾਰ ਕਈ ਮਹੀਨੇ ਬਾਹਰ ਤੋਂ ਘੇਰੇ ਰਖ ਕੇ ਜੰਗ ਜਾਰੀ ਰਹੀ। ਵੈਰੀਆਂ ਦੇ ਸਿਪਾਹੀਆਂ ਦਾ ਖਾਸਾ ਨੁਕਸਾਨ ਹੋ ਗਿਆ। ਮੁਖ਼ਾਲਿਫ਼ ਸੋਚ ਰਹੇ ਸਨ ਕਿ ਲਗਾਤਾਰ ਕੋਸ਼ਿਸ਼ ਕਰਨ ਦੇ ਬਾਵਜੂਦ ਕਿਲਾ ਫਤਹਿ ਨ ਹੋਣਾ ਸ਼ਰਮ ਦਾ ਕਾਰਣ ਹੈ। ਸਰਕਾਰੀ ਫੌਜਾਂ ਕਿਲਾ ਖਾਲੀ ਕਰਾਉਣ ਤੋਂ ਅਸਮਰਥ ਹੋ ਗਈਆਂ। ਅਖੀਰ ਤਰਲੇ ਮਿੰਨਤਾ ਜਾਂ ਨਿੰਮ੍ਰਤਾ ਭਰੀਆਂ ਚਿੱਠੀਆਂ ਅਤੇ ਵਕੀਲਾਂ ਰਾਹੀਂ ਜ਼ੋਰ ਪਾ ਕੇ ਕਿਲਾ ਖਾਲੀ ਕਰਾਉਣ ਦੀਆਂ ਤਜਵੀਜ਼ਾਂ ਸੋਚੀਆਂ ਗਈਆਂ। ਮਿੰਨਤਾਂ ਤੇ ਤਰਲੇ ਕਰਨ ਤੋਂ ਪਿੱਛੋਂ ਕੁਰਾਨ ਤੇ ਈਮਾਨ ਦੀਆਂ ਕਸਮਾਂ ਦਾ ਭਰੋਸਾ ਦਵਾਇਆ।

ਕਈ ਮਹੀਨੇ ਦੇ ਘੇਰੇ ਤੇ ਹੱਲਿਆਂ ਦੇ ਕਾਰਣ ਕਿਲੇ ਵਿੱਚ ਬਾਹਰ ਤੋਂ ਕੋਈ ਰਸਦ ਜਾਂ ਸਾਮਾਨ ਨਹੀਂ ਸੀ ਪੁੱਜ ਸਕਿਆ ਅਤੇ ਨ ਹੀ ਜੰਗ ਸਮੇਂ ਮਦਦ ਕਰਨ ਲਈ ਇਲਾਕਿਆਂ ਵਿੱਚੋਂ ਕੋਈ ਬੀਰ ਸਿਪਾਹੀ ਪੁੱਜ ਸਕਦੇ ਸਨ। ਜੰਗ ਦੇ ਚਾਲੂ ਰਹਿਣ ਨਾਲ ਕਿਲੇ ਦੇ ਅੰਦਰ ਦੇ ਸਿਖਾਂ ਦੀ ਗਿਣਤੀ ਭੀ ਬਹੁਤ ਘਟ ਗਈ। ਬਾਹਰ ਤੋਂ ਰਸਦ ਨ ਪੁਜਣ ਕਾਰਣ ਸਿੱਖ ਭੁੱਖ ਕਰਕੇ ਬੜੇ ਆਤੁਰ ਸਨ। ਸਰਕਾਰੀ ਕਰਮਚਾਰੀ ਜੋਰ ਦੇ ਰਹੇ ਸਨ ਕਿ ਕਿਲਾ ਕਿਵੇਂ ਖਾਲੀ ਹੋ ਜਾਵੇ ਤਾਂ ਉਨ੍ਹਾਂ ਦੀ ਪਤ ਰਹਿ ਜਾਵੇ।

ਸਿੱਖ ਮਾਤਾ (ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ) ਨੂੰ ਜ਼ੋਰ ਦੇ ਰਹੇ ਸਨ ਕਿ ਕਿਲਾ ਖਾਲੀ ਕਰ ਦੇਣਾ ਚਾਹੀਦਾ ਹੈ ਕਿਉਂਕਿ ਹੁਣ ਰਸਦ ਬਿਲਕੁਲ ਖ਼ਤਮ ਹੋ ਚੁੱਕੀ ਸੀ ਤੇ ਲੜਾਈ ਦੇ ਸਾਮਾਨ ਦੀ ਬਹੁਤ ਥੁੜ ਸੀ। ਸਿਖ ਲਗਾਤਾਰ ਫਾਕੇ ਦੇ ਕਾਰਣ ਬਹੁਤ ਕਮਜ਼ੋਰ ਹੋ ਚੁੱਕੇ ਸਨ। ਬਹੁਤੀ ਘਾਟ ਲੜਾਈ ਦੇ ਸਾਮਾਨ ਦੀ ਸੀ। ਏਸੇ ਸਮੇਂ ਚਾਲੀ ਸਿੱਖ ਗੁਰੂ ਜੀ ਨੂੰ ਬੇਦਾਵਾ ਦੇ ਕੇ ਕਿਸੇ ਤਰ੍ਹਾਂ ਬੱਚਕੇ ਨਿਕਲ ਚੁੱਕੇ ਸਨ।

ਸਿਖਾਂ ਦੇ ਜ਼ੋਰ ਦੇਣ ਤੇ ਮਾਤਾ ਜੀ ਨੇ ਗੁਰੂ ਜੀ ਨੂੰ ਮਜਬੂਰ ਕੀਤਾ ਕਿ ਕਿਲਾ ਖਾਲੀ ਕਰ ਦੇਣਾ ਚਾਹੀਦਾ ਹੈ। ਤੁਰਕ ਕੁਰਾਨ ਦੀਆਂ ਕਸਮਾਂ ਖਾ

ਰਹੇ ਹਨ ਕਿ ਉਹ ਸਿਖਾਂ ਤੇ ਹੱਲਾ ਨਹੀਂ ਕਰਨਗ। ਗੁਰੂ ਜੀ ਨੇ ਸਿਖਾਂ ਨੂੰ ਤੇ ਮਾਤਾ ਜੀ ਨੂੰ ਕਿਹਾ ਤੁਸੀਂ ਕਸਮਾਂ ਤੇ ਇਤਬਾਰ ਨ ਕਰੋ। ਇਨ੍ਹਾਂ ਖ਼ੁਦਗਰਜ਼ ਲੋਗਾਂ ਤੇ ਇਤਬਾਰ ਕਰਕੇ ਧੋਖੇ ਵਿੱਚ ਪੈਣਾ ਪਵੇਗਾ। ਪਰ ਮਾਤਾ ਜੀ ਨੇ ਜ਼ਿੱਦ ਤੇ ਹਠ ਨਾਲ ਗੁਰੂ ਜੀ ਨੂੰ ਕਿਲਾ ਖਾਲੀ ਕਰਨ ਲਈ ਮਨਾ ਲਿਆ।

ਗੁਰੂ ਜੀ ਨੇ ਮਾਤਾ ਨੂੰ ਕਿਹਾ ਕਿ ਇਹ ਭਰੋਸੇ ਦਵਾਕੇ ਫਰੇਬ ਕਰਕੇ ਕਿਲਾ ਖਾਲੀ ਕਰਾਕੇ, ਅਪਣੀ ਬਹਾਦਰੀ ਪਰਗਟ ਕਰਕੇ, ਦਿੱਲੀ ਸਰਕਾਰ ਤੋਂ ਇਨਾਮ ਪ੍ਰਾਪਤ ਕਰਨਾ ਚਾਹੁੰਦੇ ਹਨ।

ਇਸ ਸਮੇਂ ਗੁਰੂ ਦੇ ਸਿਖਾਂ ਦਾ ਕਰੜਾ ਇਮਤਿਹਾਨ ਸੀ। ਸਿਖਾਂ ਅਤੇ ਮਾਤਾ ਜੀ ਦੇ ਹਠ ਕਰਨ ਤੇ ਪੰਦਰਾਂ ਮਘਰ ਸਨ ੧੭੬੧ ਨੂੰ ਕਿਲਾ ਖਾਲੀ ਕਰਨਾ ਮੰਨ ਲਿਆ ਗਿਆ। ਕਿਲਾ ਖਾਲੀ ਕਰਨ ਸਮੇਂ ਗੁਰੂ ਜੀ ਨੇ ਕੋਈ ਸ਼ੋਕ ਨਹੀਂ ਕੀਤਾ।

ਕਿਲਾ ਅਨੰਦਗੜ੍ਹ ਉਹ ਰਮਣੀਕ ਸਥਾਨ ਸੀ, ਜਿੱਥੇ ਹਰ ਸਮੇਂ ਗਹਿਮਾ ਗਹਿਮ ਹਹਿੰਦੀ। ਦਰਬਾਰ ਲਗਦੇ, ਦੀਵਾਨ ਲਗਦੇ ਸ਼ਸਤਰਾਂ ਦੁਆਰਾ ਕਰੱਤਬ ਦਖਾਉਂਦੇ ਵਿਦਵਾਨਾਂ ਨੂੰ, ਕਵੀਆਂ ਨੂੰ, ਅਪਣੀਆਂ ਅਦੁਤੀ ਕ੍ਰਿਤੀਆਂ ਦੇ ਲਖਾਂ ਰੁਪਏ ਇਨਾਮ ਵਜੋਂ ਪ੍ਰਾਪਤ ਹੁੰਦੇ। ਸ਼ਰਧਾਲੂ ਦੂਰ ਦਰਾਡੇ ਦੇਸ਼ਾਂ ਤੋਂ ਅਮੋਲਕ ਵਸਤੂਆਂ, ਧਨ, ਪਦਾਰਥ, ਬਸਤਰ, ਹਥਿਆਰ, ਘੋੜੇ, ਹਾਥੀ ਆਦਿ ਲੈਕੇ ਗੁਰੂ ਦੀ ਹਜ਼ੂਰੀ ਹਾਜ਼ਰ ਹੋ, ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਨਦਰੀ ਨਦਰ ਨਿਹਾਲ ਹੁੰਦੇ। ਗੁਰੂ ਜੀ ਦਾ ਠਾਠ ਬਾਠ ਮਹਾਨ ਰਾਜ ਰਿਸ਼ੀਆਂ ਦਾ ਸੀ।

ਗੁਰੂ ਨੇ ਕਿਲਾ ਅਤੇ ਕੀਮਤੀ ਸਾਮਾਨ, ਧਨ ਪਦਾਰਥ ਅਤੇ ਬਹੁਤ ਸਾਰੀਆਂ ਨਾਯਾਬ ਵਸਤਾਂ ਦੇ ਤਿਆਗ ਦੀ ਕੋਈ ਚਿੰਤਾ ਨਹੀਂ ਕੀਤੀ। ਜਿਵੇਂ ਸਪ ਦਾ ਲਾਹੀ ਕੰਜ ਨਾਲ ਕੋਈ ਮੋਹ ਨਹੀਂ ਹੁੰਦਾ। ਰਾਜਨੀਤੀ ਦੀ ਦਰਿਸ਼ਟੀ ਅਨੁਸਾਰ ਕਿਲੇ ਦੇ ਸਭ ਸਾਮਾਨ ਨੂੰ ਅਗਨੀ ਦੀ ਭੇਟਾ ਕਰ ਦਿੱਤਾ

ਕਵਲ ਇੱਕ ਖੁਰਜੀ ਮੋਹਰਾਂ ਦੀ ਅਪਣੇ ਨਾਲ ਲੈਕੇ ਕਿਲ਼ੇ ਤੋਂ ਬਾਹਰ ਨਿਕਲ ਤੁਰੇ ।

ਕਿਲਾ ਛੱਡਣ ਸਮੇਂ ਗੁਰੂ ਜੀ ਕੋਲ ਪੰਜ ਸੋ ਦੇ ਕਰੀਬ ਸਿੱਖ ਸਨ। ਅਨੰਦਗੜ੍ਹ ਤੋਂ ਚਲੇ ਜਾਣ ਤੇ ਸ਼ਹਿਰ ਵਾਲੇ ਬੜੇ ਉਦਾਸ ਹੋਏ। ਕਿਲੇ ਤੋਂ ਬਾਹਰ ਨਿਕਲਣ ਦੀ ਦੇਰ ਸੀ ਕਿ ਸਭ ਕਸਮਾਂ ਈਮਾਨ ਵਗੈਰਾ ਨੂੰ ਤਲਾਂਜਲੀ ਦੇਕੇ ਰਾਜਾ ਅਜਮੇਰ ਤੇ ਖੁਆਜਾ ਖਿਜਰ ਨੇ ਸ਼ਹਿਰ ਤੇ ਪਿੱਛੇ ਅੱਗੇ ਤੋਂ ਗੁਰੂ ਜੀ ਤੇ ਜ਼ਬਰਦਸਤ ਹੱਲਾ ਕਰ ਦਿੱਤਾ। ਗੁਰੂ ਜੀ ਕੁਝ ਅੱਗੇ ਲੰਘ ਗਏ ਸਨ। ਗੁਰੂ ਜੀ ਦੇ ਸਾਹਿਬਜ਼ਾਦੇ , ਸਾਹਿਬ ਅਜੀਤ ਸਿੰਘ ਨਾਲ ਟਾਕਰਾ ਹੋਇਆ। ਏਥੇ ਅਨ੍ਹੇਰੇ ਕਾਰਣ ਬਾਦਸ਼ਾਹੀ ਫੌਜ ਦੇ ਆਦਮੀ ਹੀ ਮਰੇ ਤੇ ਸਿੰਘ ਭੀ ਸ਼ਹੀਦ ਹੋਏ।

ਬਾਦਸ਼ਾਹੀ ਫੌਜਾਂ ਗੁਰੂ ਨੂੰ ਫੜਨਾ ਚਾਹੁੰਦੀਆਂ ਸਨ। ਗੁਰੂ ਨੇ ਪਿਛਲੇ ਮਹਾਜ਼ ਤੋਂ ਸਾਹਿਬ ਅਜੀਤ ਸਿੰਘ ਨੂੰ ਬੁਲਾ ਲਿਆ। ਅੱਗੇ ਵੱਧਦੇ ਸਰਸਾ ਨਦੀ (ਜ਼ਿਲਾ ਅੰਬਾਲਾ) ਤੇ ਗਏ। ਬਾਰਸ਼ ਦੇ ਕਾਰਣ ਨਦੀ ਵਿੱਚ ਬੜਾ ਚੜ੍ਹਾਓ ਸੀ। ਮੌਸਮ ਬਹੁਤ ਖਰਾਬ ਸੀ। ਅੱਗੇ ਬਾਦਸ਼ਾਹੀ ਫੌਜਾਂ ਮੈਦਾਨ ਮੱਲੀ ਬੈਠੀਆਂ ਸਨ। ਬਾਦਸ਼ਾਹੀ ਫੌਜਾਂ ਅੱਗੇ ਪਿਛੇ ਤੋਂ ਹੱਲੇ ਕਰਕੇ ਗੁਰੂ ਨੂੰ ਘੇਰੇ ਵਿੱਚ ਲੈ ਰਹੀਆਂ ਸਨ।

ਸਾਹਿਬਜ਼ਾਦਿਆਂ ਦੀਆਂ ਮਾਤਾਵਾਂ, ਸਾਹਿਜ਼ਾਦੇ ਅਤੇ ਦਾਦੀ ਸਿੰਘਾਂ ਨੇ ਅਪਣੀਆਂ ਜਾਨਾਂ ਹੀਲ ਕੇ ਸਰਸਾ ਪਾਰ ਕਰ ਦਿੱਤੀ। ਸਰਸਾ ਪਾਰ ਕਰਨ ਸਮੇਂ ਕੋਲ ਕੋਈ ਭੀ ਸਾਮਾਨ ਬਾਕੀ ਨ ਰਿਹਾ। ਬਹੁਤ ਸਾਰੇ ਸਿੰਘ ਨਦੀ ਦੀ ਭੇਟ ਹੋ ਗਏ। ਇਹ ਪਤਾ ਨਹੀਂ ਲੱਗ ਸਕਿਆ ਕੌਣ ਕਿਧਰ ਚਲਾ ਗਿਆ ਨਿਖੜਨ ਸਮੇਂ ਦੋ ਵੱਡੇ ਸਾਹਿਬ ਜ਼ਾਦੇ ਸਾਹਿਬ ਅਜੀਤ ਸਿੰਘ, ਸਾਹਿਬ ਜੁਝਾਰ ਸਿੰਘ ਤੇ ਗੁਰੂ ਜੀ ਸਰਸਾ ਪਾਰ ਕਰਕੇ ਰੋਪੜ (ਜ਼ਿਲਾ ਅੰਬਾਲਾ) ਵਲ ਨੂੰ ਤੁਰ ਪਏ। ਇਸ ਮੌਕੇ ਗੁਰੂ ਜੀ ਨਾਲ ਡੇਢ ਸੌ ਦੇ ਕਰੀਬ ਸਿੱਖ ਸਨ। ਮੁਕਰਮ ਖਾਨ ਨੇ ਅਗੇ ਤੋਂ ਹਲਾ ਕਰ ਦਿੱਤਾ। ਹੱਲੇ ਤੋਂ ਇਕ ਪਾਸੇ ਦੀ ਬਚਾਉ ਕਰਦੇ ਹੋਏ ਪਿੰਡ ਬੂਰ ਮਾਜਰਾ (ਜ਼ਿਲਾ ਅੰਬਾਲਾ) ਵਿਚ ਪਹੁੰਚਕੇ, ਇਕ ਬਾਗ ਵਿਚ ਠਹਿਰ

ਕਰਕੇ ਸਿੰਘਾਂ ਨੇ ਅਤੇ ਗੁਰੂ ਜੀ ਨੇ ਕੁਝ ਜਲ ਪਾਨ ਕੀਤਾ

ਗੁਰੂ ਜੀ ਨੂੰ ਇਤਲਾਹ ਮਿਲੀ ਕਿ ਬਾਦਸ਼ਾਹੀ ਫੌਜ ਇਨ੍ਹਾਂ, ਨੂੰ ਫੜਨਾ ਚਾਹੁੰਦੀ ਹੈ। ਇਨ੍ਹਾਂ ਨੇਂ ਇਕ ਪੁਰਾਣੀ ਹਵੇਲੀ ਗੜ੍ਹੀ ਵਿਚ ਮੋਰਚੇ ਲਾ ਦਿੱਤੇ। ਸਿਖਾਂ ਦਾ ਇਸ ਸਮੇਂ ਕਰੜਾ ਇਮਤਿਹਾਨ ਸੀ। ਗੁਰੂ ਦੀ ਆਮਦ ਦਾ ਪਤਾ ਲੱਗਣ ਤੇ ਬਾਦਸ਼ਾਹੀ ਫੌਜਾਂ ਨੇਂ ਗੜ੍ਹੀ ਚਮਕੌਰ ਵਲ ਧਾਵੇ ਕਰ ਲਏ। ਗੁਰੂ ਜੀ ਨੇ ਸਿਖਾਂ ਨੂੰ ਤਿਆਰ ਰਹਿਣ ਅਤੇ ਜੰਗੀ ਸਾਮਾਨ ਨੂੰ ਸਮਝਕੇ ਵਰਤਣ ਦੀ ਹਿਦਾਇਤ ਕੀਤੀ। ਸੂਬਾ ਸਰਹੰਦ ਅਤੇ ਦਿੱਲੀ ਦੋਨੋਂ ਹਮਲੇ ਸਮੇਂ ਸ਼ਾਮਲ ਸਨ। ਗੜੀ ਨੂੰ ਚਾਰ ਚੁਫੇਰਿਓਂ ਘੇਰ ਲਿਆ। ਗੁਰੂ ਨੇ ਦੁਸ਼ਮਣਾ ਨੂੰ ਟਾਲਣ ਲਈ ਤੀਰ ਛੱਡੇ। ਕਿਉਂਕੇ ਆਪ ਅਦੁਤੀ ਤੀਰ-ਅੰਦਾਜ਼ ਸਨ । ਜਿਥੇ ੨ ਤੀਰ ਪੁਜਦੇ, ਦੁਸਮਨਾ ਦਾ ਸਫਾਇਆ ਕਰਦੇ। ਤੀਰਾਂ ਦੀ ਬੁਛਾੜ ਤੋਂ ਮੁਖਾਲਫ ਬੇ ਚੈਨ ਸਨ।

ਫੌਜਾਂ ਦੇ ਜਰਨੈਲ ਗੁਰੂ ਦੇ ਤੀਰਾਂ ਤੋਂ ਡਰਤੇ ਆਪ ਅੱਗੇ ਹੋ ਕੇ ਲੜਨ ਤੋਂ ਡਰਨ ਅਤੇ ਹੋਰਾਂ ਸਿਪਾਹੀਆਂ ਨੂੰ ਮੌਤ ਦੇ ਮੂੰਹ ਵਿਚ ਝੋਕੀ ਜਾਵਨ । ਦੋ ਪਹਿਰ ਤਕ ਲੜਾਈ ਏਸੇ ਤਰ੍ਹਾਂ ਜਾਰੀ ਰਹੀ। ਬਾਦਸ਼ਾਹੀ ਫੌਜ ਦੇ ਚੋਖੀ ਗਿਣਤੀ ਵਿਚ ਲੜਾਕੇ ਮਰ ਗਏ ਅਤੇ ਫੱਟੜ ਭੀ ਹੋ ਗਏ। ਤੀਜੇ ਪਹਿਰ ਖਿਜਰ ਖਾਨ ਗੁੱਸੇ ਨਾਲ ਭਖਿਆ ਅੱਗੇ ਵਧਿਆ। ਗੜ੍ਹੀ ਦੇ ਬੂਹੇ ਕੋਲ ਪੁੱਜਣ ਤੋਂ ਪਹਿਲਾਂ ਹੀ ਉਹ ਖਤਮ ਹੋ ਗਿਆ। ਖਿਜਰ ਖ਼ਾਨ ਇਸ ਖਿਆਲ ਨਾਲ ਅੱਗੇ ਵਧਿਆ ਸੀ ਕਿ ਗੁਰੂ ਦਾ ਸਾਮਾਨੇ ਜੰਗ ਖਤਮ ਹੋ ਚੁਕਿਆ ਹੋਣਾ ਹੈ। ਇਸ ਲਈ ਗੁਸੇ ਹੋ ਕੇ ਤੀਰ ਛਡ ਰਿਹਾ ਹੈ। ਹੁਣ ਫੜਿਆ ਜਾ ਸਕੇਗਾ। ਸਾਹਿਬ ਜ਼ਾਦੇ ਭੀ ਅੰਦਰ ਤੋਂ ਤੀਰ ਛਡ ਰਹੇ ਸਨ। ਗੜੀ ਦੇ ਬਾਹਰ ਮੁਰਦਿਆਂ ਦੇ ਢੇਰ ਲਗ ਗਏ। ਧਰਤੀ ਲਹੂ ਲੁਹਾਨ ਹੋ ਗਈ।

ਸੂਬੇ, ਰਾਜੇ ਤੇ ਰਾਣੇ ਗੜ੍ਹੀ ਤੇ ਚੜ੍ਹਨ ਦਾ ਹੌਸਲਾ ਨ ਕਰਨ ਪਰ ਉਨ੍ਹਾਂ ਦੀ ਇਛਿਆ ਇਹ ਸੀ ਕਿ ਗੁਰੂ ਕਿਵੇਂ ਫੜਿਆ ਜਾਵੇ। ਇਸ ਮੌਕੇ ਸਿੰਘਾਂ ਦਾ ਜੰਗੀ ਸਾਮਾਨ ਖ਼ਤਮ ਹੋ ਗਿਆ ਅਤੇ ਜਿਊਂਦੇ ਰਹਿਣ ਦੀ ਆਸ ਭੀ ਖਤਮ

ਹੋ ਗਈ। ਸਿੰਘਾਂ ਨੇ ਗੁਰੂ ਨੂੰ ਕਿਹਾ ਸਾਨੂੰ ਹੁਣ ਖੁਲ੍ਹੇ ਮੈਦਾਨ ਵਿਚ ਲੜਨ ਦੀ ਆਗਿਆ ਦਿਓ। ਗੁਰੂ ਜੀ ਨੇ ਸਿੰਘਾਂ ਦੀ ਬਹਾਦਰੀ ਦੀ ਪ੍ਰਸੰਸਾ ਕੀਤੀ। ਉਨ੍ਹਾਂ ਨੂੰ ਆਗਿਆ ਦਿੱਤੀ ਅਤੇ ਨਾਲ ਹੀ ਹੌਸਲਾ ਦਿੱਤਾ ਕਿ ਬਹਾਦਰੀ ਨਾਲ ਲੜੋ। ਦੁਨੀਆ ਤੁਹਾਡੇ ਕਾਰਨਾਮੇ ਯਾਦ ਕਰਿਆ ਕਰੇਗੀ।

ਇੱਕ ਸਿਖ ਦੀ ਸਵਾ ਲੱਖ ਨਾਲ ਲੜਨ ਦੀ ਗੱਲ ਸੱਚੀ ਕਰ ਵਖਾਓ। ਭਾਰਤ ਦੀ ਪਰਾਧੀਨਤਾ ਅਤੇ ਜ਼ੁਲਮ ਦੇ ਭਾਂਬੜਾਂ ਨੂੰ ਅਪਣਾ ਖ਼ੂਨ ਵੀਟਕੇ ਬੁਝਾਓ।

ਸਿੰਘ ਜ਼ੋਰ ਨਾਲ ਸ਼ਾਹੀ ਫੌਜਾਂ ਨਾਲ ਟੱਕਰ ਲੈਣ ਲਈ ਗੜ੍ਹੀ ਛੱਡਕੇ ਮੈਦਾਨ ਵਿੱਚ ਜਾ ਪਹੁੰਚੇ। ਬੇਸ਼ੁਮਾਰ ਫੌਜਾਂ ਦੇ ਇਰਦ ਗਿਰਦ ਹੋਣ ਦੀ ਕੋਈ ਘਬਰਾਹਟ ਨਹੀਂ ਮੰਨੀ। ਸਿੰਘਾਂ ਦੇ ਜੋਸ਼ ਨੂੰ ਵੇਖਕੇ ਸ਼ਾਹੀ ਫੌਜਾਂ ਦੇ ਲਸ਼ਕਰਾਂ ਵਿੱਚ ਹਫੜਾ ਦਫੜੀ ਪੈ ਗਈ। ਆਪਸੀ ਕਟ ਵੱਢ ਹੀ ਸ਼ੁਰੂ ਹੋ ਗਈ। ਬੇਅੰਤ ਸਿਪਾਹੀ ਮਾਰੇ ਗਏ ਦੁਸ਼ਮਨ ਜਾਨਾਂ ਬਚਾਉਣ ਦੇ ਮਾਰੇ ਅੱਗੇ ਨ ਆਉਣ ਕਿਉਂਕਿ ਇਹ ਮਰਨ ਤੋਂ ਡਰਦੇ ਸੀ। ਸਿੰਘ ਮਰਨ ਦੀ ਪਰਵਾਹ ਨਹੀਂ ਸੀ ਕਰਦੇ, ਇਸ ਲਈ ਜੋਸ਼ ਨਾਲ ਲੜਕੇ ਮਰਨਾ ਚਾਹੁੰਦੇ ਸਨ। ਗੁਰੂ ਜੀ ਖੰਡੇ ਦੇ ਅੰਮ੍ਰਿਤ ਦੀ ਬਰਕਤ ਨੂੰ ਕੰਮ ਕਰਦੀ ਵੇਖਕੇ ਬੜੇ ਖੁਸ਼ ਹੋ ਰਹੇ ਸਨ।

ਸਿੰਘ ਸੂਰਮਿਆਂ ਨੂੰ ਜੰਗ ਵਿੱਚ ਲੜਦੇ ਤੇ ਸ਼ਹੀਦ ਹੁੰਦੇ ਵੇਖਕੇ ਸਾਹਿਬ ਅਜੀਤ ਸਿੰਘ ਵਡੇ ਸਾਹਿਬਜ਼ਾਦੇ ਨੇ ਆਖਿਆ (ਜਿਸ ਦੀ ਉਮਰ ਅਠਾਰਾਂ ਸਾਲ ਸੀ) ਕਿ ਉਸ ਨੂੰ ਉਸ ਦੇ ਪਿਤਾ (ਗੁਰੂ) ਜੀ ਜੰਗ ਵਿੱਚ ਸ਼ਾਮਲ ਹੋਣ ਦੀ ਤੁਰਤ ਆਗਿਆ ਦੇਣ ਕਿਉਂਕਿ ਉਸ ਦਾ ਸਰੀਰ ਭੀ ਦੇਸ਼ ਅਤੇ ਧਰਮ ਦੇ ਲੇਖੇ ਲੱਗ ਜਾਵੇ। ਗੁਰੂ ਜੀ ਪੁਤਰ ਦੀ ਇਹ ਗੱਲ ਸੁਣਕੇ ਅਤੀ ਪ੍ਰਸੰਨ ਹੋਏ। ਕਿਹਾ ਪੁੱਤ੍ਰ! ਦੁਨੀਆਂ ਵਿੱਚ ਜੰਮਣ ਦਾ ਏਹੀ ਲਾਭ ਹੈ। ਸ਼ਹਿਨਸ਼ਾਹ ਔਰੰਗਜ਼ੇਬ ਰਿਆਇਆ ਤੇ ਜ਼ੁਲਮ ਕਰ ਰਿਹਾ ਹੈ। ਅਪਣਾ ਖ਼ੂਨ ਡੋਲ੍ਹਕੇ ਉਸ ਦੇ ਜ਼ੁਲਮਾਂ ਨੂੰ ਖਤਮ ਕਰਨ ਦਾ ਬੀੜਾ ਚੁੱਕੋ।

ਸਾਹਿਬ ਅਜੀਤ ਸਿੰਘ ਸ਼ਕਲ ਦੇ ਬੜੇ ਸੁੰਦਰ ਸਡੌਲ ਅਤੇ ਜੁਆਨ ਸਨ। ਅਵਸਥਾ ਅਠਾਰਾਂ ਸਾਲ ਦੀ ਸੀ। ਜਿਸ ਨੇ ਦੁਨੀਆ ਦਾ ਅਜੇ ਕੁਝ ਨਹੀਂ ਵੇਖਿਆ। ਪਰ ਭਾਰਤ ਦੀ ਅਣਖ, ਅਜ਼ਾਦੀ ਤੇ ਸੰਸਕ੍ਰਿਤੀ ਨੂੰ ਸੁਰਖਯਤ ਕਰਨ ਲਈ ਤਿਆਰ ਹੋ ਗਏ, ਪਿਤਾ ਨੇ ਕਿਹਾ ਦੇਸ਼ ਲਈ ਮਰੋ। ਭਾਰਤ ਦਾ ਨਾਮ ਉੱਚਾ ਰੱਖੋ। ਸੁਹਣੇ ਪੁਤ ਨੂੰ ਪਿਤਾ ਥਾਪੀ ਦਿੰਦੇ ਹਨ। ਗਾਤਰੇ ਲਿਸ਼ਕਵੀਂ ਕਿਰਪਾਨ ਲਟਕ ਰਹੀ ਹੈ। ਸਾਹਿਬਜ਼ਾਦੇ ਨਾਲ ਦਸ ਸਿੰਘ ਹੋਰ ਭੀ ਸ਼ਾਮਲ ਕੀਤੇ ਗਏ। ਪੁਤ੍ਰ ਨੇ ਗੁਰੂ ਜੀ ਦੀ ਅਸ਼ੀਰਵਾਦ ਅਤੇ ਵਰ ਮੰਗਿਆ ਕਿ ਦੁਸ਼ਮਨ "ਮੇਰੀ ਪਿੱਠ ਨ ਵੇਖਣ"।

ਸਾਹਿਬਜ਼ਾਦਾ ਅਤੇ ਦਸ ਸਿੱਖ ਜੰਗ ਦੇ ਮੈਦਾਨ ਵਿੱਚ ਜਾ ਪੁਜਦੇ ਹਨ। ਲਸ਼ਕਰਾਂ ਵਿੱਚ ਹਰਕਤ ਅਤੇ ਝੁਨ ਝੁਨੀ ਜੇਹੀ ਛਿੜ ਪੈਂਦੀ ਹੈ ਕਿ ਇਹ ਕੀ ਬਿੱਜ ਆ ਪਈ। ਸਾਹਿਬਜ਼ਾਦੇ ਨੂੰ ਦੁਸ਼ਮਨ ਘੇਰਦੇ ਹਨ ਉਹ ਬਚਦੇ ਭੀ ਹਨ ਤੇ ਹੱਲਾ ਭੀ ਕਰਦੇ ਹਨ। ਸਾਹਿਬਜ਼ਾਦਾ ਤਟ ਫੁੱਟ ਤਲਵਾਰ ਦੇ ਵਾਰ ਕਰਦਾ ਹੈ। ਤਲਵਾਰ ਇਤਨੀ ਲਿਸ਼ਕਵੀਂ ਹੈ ਵੇਖਕੇ ਅੱਖਾਂ ਚੁੰਧਿਆ ਰਹੀਆਂ ਹਨ। ਸਿੰਘ ਭੀ ਪੂਰੇ ਜੋਸ਼ ਨਾਲ ਛਾਲਾਂ ਮਾਰ ੨ ਲੜ ਰਹੇ ਹਨ। ਦੁਸ਼ਮਨ ਡਰਦੇ ਭੀ ਹਨ ਤੇ ਬਚਦੇ ਭੀ ਹਨ। ਸਾਹਿਬਜ਼ਾਦੇ ਨੂੰ ਵੇਖਕੇ ਦੁਸ਼ਮਣ ਚਕ੍ਰਿਤ ਹੋ ਰਹੇ ਹਨ, ਸੋਚਦੇ ਹਨ ਕਿ ਇਸ ਨੂੰ ਜਿਊਂਦੇ ਨੂੰ ਫੜਿਆ ਜਾਵੇ ਗ਼ੁਰੂ ਜੀ ਭੀ ਸਿਖਾਂ ਅਤੇ ਸਾਹਿਬਜ਼ਾਦੇ ਨੂੰ ਹਲਾਸ਼ੇਰੀ ਦੇਣ ਲਈ ਤੀਰ ਛੱਡ ਰਹੇ ਸਨ।

ਘਮਸਾਨ ਦੀ ਲੜਾਈ ਪਿਛੋਂ ਸਾਹਿਬਜ਼ਾਦਾ ਘਿਰ ਜਾਂਦਾ ਹੈ। ਸਰੀਰ ਤੇ ਅਨੇਕ ਘਾਉ ਹੋ ਜਾਂਦੇ ਹਨ। ਏਸੇ ਹਾਲਤ ਵਿੱਚ ਸ਼ਹਾਦਤ ਪਾ ਜਾਂਦਾ ਹੈ। ਅਪਣੀ ਜੁਆਨੀ ਨੂੰ ਭਾਰਤ ਦੇ ਜ਼ੁਲਮਾਂ ਦਾ ਭਾਰ ਹੌਲਾ ਕਰਨ ਲਈ ਲੇਖੇ ਲਾ ਦਿੰਦਾ ਹੈ। ਅਨੇਕਾਂ ਦੁਸ਼ਮਣਾਂ ਦੇ ਘੇਰੇ ਵਿੱਚ ਹੁੰਦਿਆਂ ਹੋਇਆਂ ਦੇਸ਼ ਦੇ ਭਲੇ ਲਈ ਨਿਰਭੈ ਹੋਕੇ ਲੜਨਾ ਇਹ ਉਚੇਰੀ ਸਿਫ਼ਤ ਗੁਰੂ ਗੋਬਿੰਦ ਸਿੰਘ ਦੇ ਪੁਤਰ ਹੋਣ ਦੇ ਕਾਰਣ ਹੀ ਸੀ। ਸੁਹਣੀ ਜੁਆਨੀ ਨੂੰ ਸ਼ੀ ਖ਼ੁਸ਼ੀ ਧਰਮ ਦੇ ਲੇਖੇ ਲਾ ਦਿੱਤਾ। ਸਾਥੀ ਸਿੰਘ ਭੀ ਏਸੇ ਮੈਦਾਨ

ਦੇ ਲੇਖੇ ਲਗ ਕੇ ਸ਼ਹੀਦੀਆਂ ਪ੍ਰਾਪਤ ਕਰਦੇ ਹਨ ।

ਸੂਬਾ ਵਜ਼ੀਰਖਾਨ, ਮਿਰਜ਼ਾ ਤਾਹਰ ਬੇਗ, ਸ਼ਮਸਖਾਨ, ਉਸਮਾਨ ਅਤੇ ਦਿਲਾਵਰ ਖਾਨ, ਜਿਨ੍ਹਾਂ ਨੇ ਬੜੇ ਬੜੇ ਮਾਰਕੇ ਮਾਰੇ ਸਨ। ਸਾਹਿਬਜ਼ਾਦੇ ਦੇ ਮੈਦਾਨੇ ਜੰਗ ਵਿੱਚ ਲੜਾਈ ਦੀ ਸ਼ਕਤੀ ਨੂੰ ਵੇਖਕੇ ਬੜੇ ਅਚੰਭਤ ਹੋ ਰਹੇ ਸਨ। ਨਾਲ ਹੀ ਇਸ ਗਲੋਂ ਹੈਰਾਨ ਹੋ ਰਹੇ ਸਨ ਕਿ ਗੁਰੂ ਨੇ ਕਿੰਨੇ ਜੇਰੇ ਨਾਲ ਪੁੱਤ੍ਰ ਨੂੰ ਜੰਗ ਦੀ ਭੱਠੀ ਵਿੱਚ ਭੇਜਕੇ ਲੜਨ ਮਰਨ ਲਈ ਭੇਜਿਆ ਹੈ। ਗੁਰੂ ਜੀ ਦੇ ਬੇਮਿਸਾਲ ਲੀਡਰ ਹੋਣ ਦੀ ਸ਼ਲਾਘਾ ਕਰਦੇ ਹਨ। ਹਜ਼ਰਤ ਇਬਰਾਹੀਮ ਦੀ ਤਰ੍ਹਾਂ ਪੁੱਤ੍ਰ ਦੀ ਬਲੀ ਦੇਣ ਲਗਿਆਂ ਗੁਰੂ ਜੀ ਰੋਏ ਅਤੇ ਘਬਰਾਏ ਨਹੀਂ ।

ਵੱਡੇ ਵੀਰ ਦੀ ਜੰਗ ਦੇ ਵਿੱਚ ਸ਼ਹਾਦਤ ਪਾ ਲੈਣ ਦੀ ਖ਼ਬਰ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਨੂੰ ਮਿਲੀ। ਇਹ ਸਾਹਿਬਜ਼ਾਦਾ ਚੌਦਾਂ ਸਾਲ ਦੀ ਉਮਰ ਵਿੱਚ ਸੀ। ਸਾਹਿਬਜ਼ਾਦਾ ਗੁਰੂ ਜੀ ਤੋਂ ਆਗਿਆ ਚਾਹੁਣ ਲੱਗ ਪਿਆ ਕਿ ਉਸ ਨੂੰ ਭੀ ਵੱਡੇ ਵੀਰ ਤੇ ਸਿੰਘਾਂ ਦੀ ਤਰ੍ਹਾਂ ਲੜਾਈ ਦੇ ਪਿੜ ਵਿੱਚੋ ਪਹੁੰਚਣਾ ਚਾਹੀਦਾ ਹੈ। ਗੁਰੂ ਜੀ ਪੁੱਤਰ ਦੀ ਇਹ ਅਰਜ਼ ਸੁਣਕੇ ਖੁਸ਼ ਹੁੰਦ ਹਨ ਅਤੇ ਕਹਿੰਦੇ ਹਨ ਪੁੱਤ੍ਰ ! ਏਹੀ ਛਤਰੀ ਪੁੱਤਰਾਂ ਦਾ ਕਰਮ ਹੈ । ਜਾਓ ਮੇਰਾ ਉਧਾਰ ਲਾਹੋ। ਜੇ ਤੁਸੀਂ ਦੇਸ ਧਰਮ ਦੇ ਲੇਖੇ ਲਗ ਜਾਓ। ਤੁਹਾਡਾ ਜਨਮ ਸੁਫਲਾ ਹੈ। ਬਿਨਾ ਸ਼ਹੀਦੀ ਤੋਂ ਜ਼ਾਲਮਾਂ ਦੀ ਅੱਗ ਨਹੀਂ ਬੁਝ ਸਕਦੀ। ਸ਼ੇਰ ਬੱਚੇ ਬਣੋਂ। ਬੇਟਾ ਤੇਰਾ ਨਾਂਮ ਭੀ ਜ਼ੋਰਾਵਰ ਸਿੰਘ ਹੈ। ਤੂੰ ਧਰਮ ਨੂੰ ਅਪਣਾ ਕੇ ਬਦੀ ਨਾਲ ਟਕਰ ਲੈਣ ਲਈ ਜ਼ੋਰ ਅਜ਼ਮਾ। ਸਾਹਿਬਜ਼ਾਦੇ ਦੇ ਢਾਲ ਤਲਵਾਰ ਸਜਾ ਦਿੱਤੀ। ਪਿਤਾ ਦੀ ਅਸ਼ੀਰਵਾਦ ਲੈਕੇ ਪੁੱਤ੍ਰ ਕੌਮ ਦੇਸ਼ ਲਈ ਮਰ ਮਿਟਣ ਦਾ ਪਰਣ ਲੈ ਰਿਹਾ ਹੈ।

ਸਾਹਿਬਜ਼ਾਦਾ ਗੜ੍ਹੀਦੇ ਦਰਵਾਜ਼ੇ ਨੂੰ ਖੋਲ੍ਹਕੇ ਅਕਾਲ ਅਕਾਲ ਕਰਦਾ ਮੈਦਾਨ ਵਿਖੇ ਪੁਜਦਾ ਹੈ। ਧਰਮੀ ਜੋਸ਼ ਵਿੱਚ ਆਕੇ ਕਿਸੇ ਨੂੰ ਲਲਕਾਰਦਾ ਕਿਸੇ ਨੂੰ ਤਲਵਾਰ ਦੇ ਘਾਟ ਉਤਾਰਦਾ ਹੈ । ਸਿਰ ਤੇ ਕਲਗੀ ਹੈ।

ਸੁਹਣਾ ਰੂਪ ਹੈ। ਬਾਦਸ਼ਾਹੀ ਫ਼ੌਜ ਦੇ ਲੜਕੇ ਵੇਖਕੇ ਦੰਗ ਹਨ ਕਿ ਇਹ ਕੋਈ ਫਰਿਸ਼ਤਾ ਹੈ। ਮੁਖਾਲਫ਼ ਫੜਨ ਦੀ ਕੋਸ਼ਸ਼ਿ ਕਰਦੇ ਹਨ ਪਰ ਇਹ ਬਚ ਨਿਕਲਦਾ ਹੈ, ਜਿਵੇਂ ਬਿਜਲੀ ਅਤੇ ਪਾਰਾ ਫੜਿਆ ਨਹੀ ਜਾ ਸਕਦਾ। ਗੁਰੂ ਜੀ ਸਾਹਿਬਜ਼ਾਦੇ ਨੂੰ ਲੜਦਿਆਂ ਵੇਖਕੇ ਬੜੇ ਪਰਸੰਨ ਹੁੰਦੇ ਹਨ ਤੇ ਬਾਦਸ਼ਾਹੀ ਲੜਾਕੇ ਸਾਹਿਬਜ਼ਾਦੇ ਨੂੰ ਚਾਰ ਚੁਫੇਰਿਉਂ ਘੇਰਕੇ ਬੁਰੀ ਤਰ੍ਹਾਂ ਘਾਇਲ ਕਰਦੇ ਹਨ। ਸਾਹਿਬਜ਼ਾਦੇ ਦੇ ਸਿਰ ਤੇ ਅਨੇਕਾਂ ਜ਼ਖਮ ਹੋ ਜਾਂਦੇ ਹਨ। ਸਿਰ ਤੋਂ ਤਿਪ ਤਿਪ ਲਹੂ ਚੋਂਦਾ ਹੈ। ਅੰਤ ਸਾਹਿਬਜ਼ਾਦਾ ਮੂੰਹ ਭਾਰ ਡਿਗ ਪੈਂਦਾ ਹੈ ਅਤੇ ਸ਼ਹੀਦੀ ਪਰਾਪਤ ਕਰ ਜਾਂਦਾ ਹੈ।

ਪਾਠਕ ਵੇਖਣ ਪੁੱਤਰ ਦੇ ਕੰਡਾ ਚੁਭਣ ਤੋਂ ਮਾਤਾ ਪਿਤਾ ਨੂੰ ਕਿੰਨਾ ਦੁਖ ਹੁੰਦਾ ਹੈ। ਦੋ ਪੁੱਤਰ ਸ਼ਹੀਦ ਹੋ ਚੁਕੇ ਹਨ। ਦੋ ਪੁੱਤਰ ਹੱਲੇ ਵੇਲੇ ਕਿਸੇ ਹੋਰ ਪਾਸੇ ਚਲੇ ਗਏ ਹਨ। ਦੁਸ਼ਮਨ ਚਾਰ ਚੁਫੇਰਿਓਂ ਹੱਲੇ ਕਰ ਰਹੇ ਹਨ। ਕੋਲ ਫੌਜ ਨਹੀਂ। ਲੜਾਈ ਦਾ ਸਾਮਾਨ ਨਹੀਂ। ਪਿਛੇ ਜਾਂ ਅੱਗੇ ਤੋਂ ਕੋਈ ਕਿਸੇ ਪਰਕਾਰ ਦੀ ਮਦਦ ਲੈਣ ਜਾਂ ਪੁੱਜਣ ਦਾ ਵਸੀਲਾ ਨਹੀਂ। ਇਤਨੀ ਭੈ ਭੀਤ ਦਸ਼ਾ ਵਿੱਚ ਹੋਣ ਦੇ ਬਾਵਜੂਦ ਗੁਰੂ ਨੇ ਹੌਸਲਾ ਨਹੀ ਛੱਡਿਆ। ਹਥਿਆਰ ਨਹੀਂ ਸੁੱਟੇ। ਸਿਰ ਨਹੀ ਝੁਕਾਇਆ। ਸਭ ਕੁਝ ਦੁਨੀਆ ਦੀ ਭਲਾਈ ਦੇ ਲੇਖੇ ਲਾ ਦੇਣ ਦਾ ਦਾਈਆ ਕਾਇਮ ਹੈ।

ਸੰਸਾਰ ਦੇ ਪ੍ਰਸਿਧ ਆਗੂਆਂ ਨੇ ਧਨ ਪੁੱਤਰ ਤੇ ਸ਼ੋਭਾ ਦੇ ਖੁਸ ਜਾਣ ਤੇ ਕਿਤਨਾ ਦੁਖ ਮੰਨਿਆ ਹੈ। ਸ੍ਰੀ ਅਰਜਨ ਜੀ ਦਾ ਪੁਤ੍ਰ ਮਰਨ ਤੇ ਉਨ੍ਹਾਂ ਨੂੰ ਗਸ਼ ਪਿਆ। ਯਾਦਵਾਂ ਦੇ ਮਰਨ ਤੇ ਸ਼੍ਰੀ ਕ੍ਰਿਸ਼ਨ ਜੀ ਨੇ ਗ਼ਮਗੀਨ ਹੋਕੇ ਜੰਗਲਾਂ ਦਾ ਵਾਸਾ ਧਾਰਨ ਕਰਨਾ ਮੰਨਿਆ। ਵਸ਼ਿਸ਼ਟ ਜੀ ਨੇ ਪੁੱਤਰ ਮਰਨ ਤੇ ਨਦੀ ਵਿੱਚ ਡੁਬ ਮਰਨ ਦੀ ਠਾਣੀ। ਮੇਘਨਾਥ ਦਾ ਸਿਰ ਕਟ ਜਾਣ ਤੇ ਰਾਵਣ ਨੂੰ ਗਸ਼ ਪਏ। ਫਰਾਂਸ ਦਾ ਉਘਾ ਜਰਨੈਲ ਨਪੋਲੀਅਨ ਦੁਸ਼ਮਣਾ ਦੇ ਘੇਰੇ ਵਿੱਚ ਆਉਣ ਤੇ ਘਬਰਾ ਗਿਆ। ਏਹੀ ਹਾਲ ਬੋਇਰਾਂ ਦੀ ਕੌਮ ਦੇ ਆਗੂ ਅਤੇ ਟਾਮਸਨ ਅੰਗ੍ਰੇਜ਼ਾਂ ਦੇ ਜਰਨੈਲ ਦਾ ਹੈ। ਪਰ ਇਨ੍ਹਾਂ ਸਭ ਦੇ

ਟਾਕਰੇ ਤੇ ਗੁਰੂ ਆਪਣਾਂ ਸਭ ਕੁਝ ਦੇਸ਼ ਦੀ ਭਲਾਈ ਦੇ ਲੇਖੇ ਲਾਕੇ ਫਰਜ਼ ਅਦਾ ਹੋਣਾ ਸਮਝਦੇ ਹਨ।

ਗੜ੍ਹੀ ਚਮਕੌਰ ਦੇ ਯੁਧ ਸਮੇਂ ਦੁਸ਼ਮਣਾਂ ਨੇ ਭਾਂਪਿਆ ਕਿ ਗੁਰੂ ਕੋਲ ਫੌਜ ਨਹੀਂ ਏਸੇ ਵਾਸਤੇ ਉਸਨੇ ਪੁੱਤਰ ਜੰਗ ਵਿੱਚ ਭੇਜੇ ਸਨ। ਗੜ੍ਹੀ ਤੇ ਦੁਸ਼ਮਣਾਂ ਨੇ ਜ਼ੋਰ ਦਾ ਹੱਲਾ ਕਰ ਦਿੱਤਾ। ਗੁਰੂ ਜੀ ਵਲੋਂ ਭੀ ਤੀਰ ਛੱਡੇ ਗਏ। ਸੂਬਾ ਸਰਹੰਦ ਵਜੀਦਖਾਨ ਸੋਚ ਰਿਹਾ ਸੀ ਕਿ ਗੁਰੂ ਦੇ ਪੁਤ ਮਰ ਗਏ ਹਨ। ਉਹ ਹੁਣ ਗੁੱਸੇ ਵਿੱਚ ਹੈ। ਬਹੁਤ ਨੁਕਸਾਨ ਕਰੇਗਾ। ਇਸ ਵਾਸਤੇ ਘੇਰਾ ਦੂਰ ਰਖਿਆ। ਇਹ ਡੋਲ ਬਣਾਈ ਕਿ ਦਿਨ ਚੜ੍ਹਨ ਤੇ ਗੁਰੂ ਜਦੋਂ ਗੜ੍ਹੀ ਤੋਂ ਬਾਹਰ ਆਏਗਾ, ਓਦੋਂ ਉਹ ਫੜਿਆ ਜਾਵੇਗਾ।

ਗੜ੍ਹੀ ਚਮਕੌਰ ਵਿੱਚ ਗੁਰੂ ਕੋਲ ਹੁਣ ਕੇਵਲ ਦੋ ਹੀ ਸਿੱਖ ਬਾਕੀ ਸਨ। ਇਸ ਸਮੇਂ ਭਾਈ ਦਿਆ ਸਿੰਘ (ਇਹ ਮੁਖੀਆ ਸਿੱਖ ਜਿਨ੍ਹਾਂ ਨੂੰ ਗੁਰੂ ਨੇ ਤਖ਼ਤ ਸ੍ਰੀ ਕੇਸ਼ਗੜ ਅੰਨਦ ਪੁਰ ਵਿੱਚ ਅੰਮ੍ਰਿਤ ਦੀ ਪਹਿਲੀ ਰਸਮ ਅਦਾ ਕਰਨ ਸਮੇਂ ਅੰਮ੍ਰਿਤ ਛਕਾਇਆ ਸੀ) ਨੇ ਕਿਹਾ ਗੁਰੂ ਜੀ ਆਪ ਗੜ੍ਹੀ ਵਿੱਚੋਂ ਨਿਕਲ ਜਾਓ ਕਿਉਂਕਿ ਤੁਹਾਡੇ ਬਚਣ ਤੇ ਕੌਮ ਬਚ ਜਾਏਗੀ। ਸਾਡੇ ਜੇਹੇ ਅਨੇਕ ਸੂਰਬੀਰ ਤੁਸੀਂ ਤਿਆਰ ਕਰ ਸਕਦੇ ਹੋ। ਤੁਹਾਡੀ ਅਣਹੋਂਦ ਵਿੱਚ ਅਸੀਂ ਕੁਝ ਨਹੀਂ ਕਰ ਸਕਾਂਗੇ, ਗੁਰੂ ਜੀ ਨੇ ਸਿੱਖ ਦੀ ਬੇਨਤੀ ਸੁਣਕੇ ਕਿਹਾ ਪਿਆਰੇ ਦਿਆ ਸਿੰਘ! ਮੈਂ ਅਪਣੇ ਪਿਆਰੇ ਸਿਖਾਂ ਨੂੰ ਜੋ ਕਿਸੇ ਤਰ੍ਹਾਂ ਭੀ ਮੇਰੇ ਪੁਤਰਾਂ ਤੋਂ ਘਟ ਪਿਆਰੇ ਨਹੀਂ, ਕਿਵੇਂ ਛਡ ਕੇ ਬੇਅਸੂਲੀ ਕਰ ਸਕਦਾ ਹਾਂ ਮੈਨੂੰ ਤੁਸੀਂ ਮੇਰੇ ਨਾਲੋਂ ਭੀ ਪਿਆਰੇ ਹੋ। ਭਾ: ਦਿਆ ਸਿੰਘ ਨੇ ਸੋਚਿਆ ਗੁਰੂ ਜੀ ਸਿਖਾਂ ਨੂੰ ਇੱਕਲਿਆਂ ਛਡਣ ਦਾ ਪਾਪ ਨਹੀਂ ਕਰਨਾ ਚਾਹੁੰਦੇ। ਭਾ: ਦਿਆ ਸਿੰਘ ਨੇ ਫੇਰ ਕਿਹਾ ਗੁਰੂ ਜੀ ਇਹ ਪੰਜ ਪਿਆਰਿਆਂ ਦਾ ਮਤਾ ਹੈ। ਤੁਸੀਂ ਕਿਸੇ ਤਰ੍ਹਾਂ ਕਿਲੇ ਵਿਚੋਂ ਬਚ ਨਿਕਲੋ। ਸਾਡੀ ਕੋਈ ਚਿੰਤਾ ਨ ਕਰੋ, ਨ ਹੀ ਤੁਹਾਨੂੰ ਚਿੰਤਾ ਕਰਨੀ ਚਾਹੀਦੀ ਹੈ। ਕਿਉਂਕਿ ਤੁਹਾਡੀ ਅੰਮ੍ਰਿਤ ਗੁੜ੍ਹਤੀ ਨੇ ਸਾਨੂੰ ਮੌਤ ਤੋਂ ਨਿਰਭੈ ਕਰਕੇ ਦੇਸ਼ ਧਰਮ ਲਈ ਮਰ ਮਿਟਣ ਦਾ ਜਜ਼ਬਾ ਪੈਦਾ ਕਰ ਦਿੱਤਾ ਹੈ। ਜੋ ਰਹਿੰਦੀ ਦੁਨੀਆਂ ਤੱਕ ਏਸੇ ਤਰ੍ਹਾਂ ਪ੍ਰੇਰਨਾ ਦਿੰਦਾ

ਰਹੇਗਾ।

ਪੰਜਾਂ ਪਿਆਰਿਆਂ ਦਾ ਹੁਕਮ ਮੰਨਕੇ ਗੁਰੂ ਜੀ ਜੈ ਕਾਰਿਆਂ ਦੀ ਗੂੰਜ ਵਿੱਚ ਗੜ੍ਹੀ ਤੋਂ ਨਿਕਲ ਤੁਰੇ। ਮਾਛੀਵਾੜੇ ਦੇ ਜੰਗਲ ਵਿੱਚ ਪੁੱਜ ਗਏ ਅੱਜ ਸ਼ਾਹਾਨਾ ਠਾਠ ਨਹੀਂ। ਸਰੀਰ ਤੇ ਲੀਰ ਲੀਰ ਹੋਇਆ ਚੋਗ਼ਾ ਹੈ। ਪੈਰਾਂ ਤੋਂ ਨੰਗੇ ਹਨ। ਪਰ ਫੇਰ ਭੀ ਕਹਿੰਦੇ ਹਨ "ਮਿੱਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾਂ...ਯਾਰੜੇ ਦਾ ਸਾਨੂੰ ਸਥਰ ਚੰਗੇਰਾ ਭਠ ਖੇੜਿਆ ਦਾ ਰਹਿਣਾ।" ਏਸੇ ਦਸ਼ਾ ਵਿੱਚ ਪਿੰਡ ਲਮਾ ਜਟ ਪੁਰਾ ਇਕ ਪ੍ਰੇਮੀ ਰਾਏਕਲਾ ਦੇ ਘਰ ਪਹੁੰਚ ਜਾਂਦੇ ਹਨ।

ਲੰਮੇ ਜੱਟ ਪੁਰੇ ਪੁਜਕੇ ਗੁਰੂ ਜੀ ਮਾਤਾ ਅਤੇ ਛੋਟੇ ਸਾਹਿਬਜ਼ਦਿਆਂ ਦਾ ਪਤਾ ਕਰਦੇ ਹਨ। ਪਤਾ ਲਗਦਾ ਹੈ ਕਿ ਉਹ ਸਰਹੰਦ (ਜ਼ਿਲਾ ਪਟਿਆਲਾ) ਸੂਬਾ ਵਜੀਦਖਾਨ ਨੇ, ਨਜ਼ਰ ਬੰਦ ਕੀਤੇ ਹੋਏ ਹਨ। ਪੂਰੀ ਤਰ੍ਹਾਂ ਪਤਾ ਕਰਨ ਲਈ ਇਕ ਮਾਹੀ ਗੁਜੱਰ ਨੂੰ ਸਰਹੰਦ ਭੇਜਦੇ ਹਨ। ਮਾਹੀ ਨੂੰ ਸਰਹੰਦ ਪੁਜਣ ਤੇ ਪਤਾ ਚਲਦਾ ਹੈ ਕਿ ਦੋਨੋਂ ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਹਨ ਅਤੇ ਮਾਤਾ ਜੀ ਭੀ ਸਰੀਰ ਤਿਆਗ ਚੁਕੀ ਹੈ। ਲੋਕ ਸ਼ਹਿਰ ਵਿੱਚ ਭਾਂਤ ਭਾਂਤ ਦੀਆਂ ਗੱਲਾਂ ਕਰ ਰਹੇ ਹਨ। ਗੁਰੂ ਜੀ ਨੂੰ ਜਦੋਂ ਮਾਹੀ ਗੁਜੱਰ ਖਬਰ ਦੇ ਰਿਹਾ ਸੀ ਉਸ ਸਮੇਂ ਆਪ ਦੇ ਹੱਥ ਕਿਰਪਾਨ ਸੀ। ਏਸ ਨਾਲ ਆਪ ਇਕ ਕਾਹੀ ਦੇ ਬੂਝੇ ਨੂੰ ਕੁਰੇਦ ਰਹੇ ਸਨ। ਜਦੋਂ ਸਾਰੀ ਵਾਰਤਾ ਸਮਾਪਤ ਹੋਈ ਤਾਂ ਗੁਰੂ ਨੇ ਇਕ ਜ਼ੋਰ ਦਾ ਹੁਝਕਾ ਮਾਰਕੇ ਕਾਹੀ ਦੇ ਬੂਝੇ ਨੂੰ ਜੜ੍ਹਾਂ ਤੋਂ ਉਖਾੜ ਦਿੱਤਾ। ਜ਼ਿਸਦਾ ਭਾਵ ਸੀ ਕਿ ਮੁਗ਼ਲ ਸਕਾਰ ਦੀਆਂ ਜੜ੍ਹਾਂ ਪੁਟੀਆਂ ਜਾਂਣਗੀਆਂ। ਉਸ ਨੂੰ ਖਤਮ ਕਰਨ ਲਈ ਯੋਧੇ ਪੈਦਾ ਹੋਕੇ ਉਸਦੀ ਚਕਰ-ਵਰਤੀ ਅਨਿਆਈ ਸਰਕਾਰ ਨੂੰ ਖਤਮ ਕਰ ਦੇਣਗੇ।

ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਕਥਾ ਇਸ ਤਰ੍ਹਾਂ ਹੈ। ਸਰਸ ਪਾਰ ਕਰਨ ਸਮੇਂ ਛੋਟੇ ਸਾਹਿਬਜ਼ਾਦੇ ਅਤੇ ਦਾਦੀ ਜੀ (ਗੁਰੂ ਜੀ ਦੀ ਮਾਤਾ) ਇਤਫਾਕ ਨਾਲ ਰੋਹੀਆਂ ਵਿੱਚ ਹੁੰਦੇ ਹੋਏ ਗੰਗਾ ਰਾਮ (ਇਹ ਗੁਰੂ ਜੀ ਦਾ ਖ਼ਾਂਨਦਾਨੀ ਰਸੋਈਆ ਸੀ)ਦੇ ਪਿੰਡ ਖੇੜੀ ਪੁਜ ਜਾਂਦੇ ਹਨ। ਗੰਗਾ ਰਾਮ

ਮਾਤਾ ਅਤੇ ਸਾਹਿਬਜ਼ਾਦਿਆਂ ਨੂੰ ਆਪਣੇ ਘਰ ਟਿਕਾ ਲੈਂਦਾ ਹੈ। ਇਸ ਵੇਲੇ ਮਾਤਾ ਜੀ ਕੋਲ ਇਕ ਖੁਰਜੀ ਮੁਹਰਾਂ ਦੀ ਸੀ। ਮੁਹਰਾਂ ਵੇਖਕੇ ਗੰਗਾ ਰਾਮ ਦੇ ਮਨ ਵਿੱਚ (ਲਾਲਚ ਵਸ ਹੋ) ਬੁਰਿਆਈ ਆ ਗਈ। ਗੰਗਾ ਰਾਮ ਨੇ ਅਪਣੀ ਮਾਂ ਨੂੰ ਕਿਹਾ ਇਨ੍ਹਾਂ ਦੀ ਰੋਟੀ ਵਿਚ ਜ਼ਹਿਰ ਪਾ ਦਿਓ ਪਰ ਮਾਂ ਨੇ ਐਸਾ ਕਰਨਾ ਨਾ ਮੰਨਿਆ। ਅੰਤ ਮੋਹਰਾਂ ਦੀ ਖੁਰਜੀ ਮਾਤਾ ਜੀ ਤੋਂ ਅੱਖ ਬਚਾਕੇ ਕਿਸੇ ਹੋਰ ਥਾਂ ਰੱਖ ਦਿੱਤੀ। ਚੋਰੀ ਕਰਨ ਸਮੇਂ ਗੰਗਾ ਰਾਮ ਨੇ ਸੋਚ ਲਿਆ ਸੀ ਕਿ ਜੇ ਮਾਤਾ ਰੌਲਾ ਪਾਊ ਤਾਂ ਉਸ ਨੂੰ ਡਰਾਕੇ ਚੁਪ ਕਰਾ ਦਿਆਂਗਾ ਕਿ ਮੈਂ ਤੁਹਾਨੂੰ ਪਕੜਵਾ ਦਿਆਂਗਾ।

ਹੁਣ ਗੰਗਾ ਰਾਮ ਇਸ ਚਿੰਤਾ ਵਿੱਚ ਸੀ ਕਿ ਜੇ ਗੁਰੂ ਜੀ ਨੂੰ ਮੇਰੀ ਚੋਰੀ ਦਾ ਪਤਾ ਲਗ ਗਿਆ ਤਾਂ ਮੈਨੂੰ ਤੰਗ ਕਰੇਗਾ। ਇਸ ਗਲੋਂ ਡਰਕੇ ਮੋਰਿੰਡੇ ਦੇ ਦੋ ਜਾਨੀ ਖਾਨ ਤੇ ਮਾਨੀ ਖਾਨ ਕੋਲ ਦਿਤਲਾਹ ਕਰ ਦਿੱਤੀ। ਉਹ ਦਾਦੀ ਅਤੇ ਬੱਚਿਆਂ ਨੂੰ ਗੱਡੇ ਵਿੱਚ ਬਠਾਕੇ ਸਰਹੰਦ ਪੁਚਾ ਦਿੰਦੇ ਹਨ। ਸਰਹੰਦ ਪਹੁੰਚਣ ਤੋਂ ਪਹਿਲਾਂ ਦਾਦੀ ਨੇ ਬੜਾ ਵਾਵੇਲਾ ਕੀਤਾ ਕਿ ਗੰਗਾ ਰਾਮ ਤੂੰ ਧਨ ਪਿੱਛੇ ਮੇਰੇ ਨਾਲ ਨ ਵਿਗਾੜ। ਤੂੰ ਸਾਨੂੰ ਮਾਲਵੇ ਵਲ ਪੁਚਾ ਦੇ। ਤੈਨੂੰ ਹੋਰ ਬਹੁਤੇਰਾ ਧਨ ਦੇ ਦਿਵਾਂਗੀ। ਹੁਣ ਤੂੰ ਮੈਨੂੰ ਦੁਖੀ ਨਾ ਕਰ। ਬੱਚੇ ਹਰ ਤਰ੍ਹਾਂ ਤੰਗ ਹਨ। ਉਦਾਸ ਹਨ। ਸਰੀਰ ਤੇ ਮੌਸਮ ਅਨੁਸਾਰ ਕਪੜੇ ਨਹੀਂ। ਮਾਤਾ ਜੀ ਕੁਝ ਬੁਢੇਪੇ ਅਤੇ ਥਕੇਵੇਂ ਦੇ ਕਾਰਣ ਬੇਚੈਨ ਹਨ ਪੁੱਤਰ ਅਤੇ ਨੌਹਾਂ ਦੀ ਚਿੰਤਾ ਭੀ ਹੋ ਰਹੀ ਹੈ। ਮਾਤਾ ਬੱਚਿਆਂ ਨੂੰ ਹਲਾ ਸ਼ੇਰੀ ਦਿੰਦੀ ਹੈ। "ਬੇਟਿਓ ਸ਼ੇਰਾਂ ਦੇ ਪੁਤ ਸ਼ੇਰ ਹੁੰਦੇ ਹਨ। ਅਤੀ ਦੁਖੀ ਹੋਕੇ ਮਾਤਾ ਦੇ ਮੂੰਹ ਤੋਂ ਗੰਗਾ ਰਾਮ ਨੂੰ ਗੰਗੂ ਕਹਿਕੇ ਸਰਾਪ ਨਿਕਲਦਾ ਹੈ ਕਿ ਜਿਸ ਧਨ ਦੇ ਲਾਲਚ ਵਿੱਚ ਆਕੇ ਤੈਂ ਸਾਡਾ ਸਾਰੀ ਉਮਰ ਦਾ ਖਾਧਾ ਖੁਲਾਇਆ ਭੁਲਾਕੇ ਸਾਡੇ ਨਾਲ ਧੋਖਾ ਅਤੇ ਬੇਈਮਾਨੀ ਕੀਤੀ ਹੈ। ਤੂੰ ਭੀ ਉਸ ਧਨ ਦੀ ਐਸ਼ ਨਹੀਂ ਭੋਗ ਸਕੇਂਗਾ ਅਤੀ ਦੁਖੀ ਹੋਕੇ ਮਰੇਂਗਾ। ਪਿਛੋਂ ਇਹ ਠੀਕ ਹੋਇਆ ਇਸ ਦਾ ਲੁਟਿਆ ਧਨ ਸਰਕਾਰ ਦੇ ਕਰਮਚਾਰੀ ਲੈ ਗਏ। ਇਸ ਨੂੰ ਸਰਕਾਰੀ ਡੰਡ ਭੁਗਤਣਾ ਪਿਆ। ਅੰਤ ਦੁਖੀ ਹੋ ਕੇ ਮਰਿਆ।

ਛੋਟੇ ਸਾਹਿਬਜ਼ਾਦੀਆਂ ਦੀ ਉਮਰ ਸੱਤ ਸਾਲ ਅਤੇ ਨੌਂ ਸਾਲ ਹੈ ਜਿਨ੍ਹਾਂ ਦੇ ਸ਼ੁਭ ਨਾਮ ਹਨ ਸਾਹਿਬ ਜ਼ੋਰਾਵਰ ਸਿੰਘ ਅਤੇ ਸਾਹਿਬ ਫਤ੍ਹੇ ਸਿੰਘ ਦੋਨੋਂ ਬੱਚੇ ਸੂਬਾ ਸਰਹੰਦ ਦੇ ਪੇਸ਼ ਕੀਤੇ ਗਏ! ਸੂਬੇ ਨੇ ਬੱਚਿਆਂ ਨੂੰ ਕਿਲੇ ਦੇ ਠੰਡੇ ਬੁਰਜ ਵਿਚ ਕੈਦ ਕਰਨ ਦਾ ਹੁਕਮ ਦਿੱਤਾ। ਮੌਸਮ ਠੰਡ ਦਾ ਹੋਣ ਦੇ ਕਾਰਣ ਬੁਰਜ ਵਿੱਚ ਬੜੀ ਠੰਡ ਹੈ। ਕੋਲ ਕੋਈ ਕਪੜਾ ਨਹੀਂ। ਪੇਟ ਤੋਂ ਭੁੱਖੇ ਹਨ। ਮਾਤਾ ਪੋਤਿਆਂ ਦੇ ਦੁੱਖ ਅਤੇ ਭੁੱਖ ਤੋਂ ਅਤੀ ਦੁਖੀ ਹੋ ਰਹੀ ਹੈ। ਬੁਰਜ ਵਿਚ ਬੈਠਿਆਂ ਮਾਤਾ ਦੇ ਵਿੱਛੜੇ ਪਰਵਾਰ ਅਤੇ ਜਾਨ ਤੋਂ ਪਿਆਰੇ ਸਿੱਖ ਸ਼ਰਧਾਲੂਆਂ ਦੀ ਯਾਦ ਅੱਖਾਂ ਅੱਗੇ ਫਿਲਮ ਦੀ ਤਰ੍ਹਾਂ ਲੰਘ ਰਹੀ ਹੈ। ਬੱਚਿਆਂ ਨੂੰ ਛਾਤੀ ਨਾਲ ਲਾਕੇ ਧੀਰਜ ਦੇ ਰਹੀ ਹੈ। ਅਪਣੇ ਸਰੀਰਕ ਤੇ ਮਾਨਸਕ ਦੁੱਖ ਨੂੰ ਬੱਚਿਆਂ ਤੋਂ ਲੁਕਾਉਂਦੀ ਭੀ ਹੈ।

ਭਲਾ ਬਿਪਤਾ ਸਮੇਂ ਨੇੜੇ ਕੌਣ ਆਵੇ। ਸ਼ਹਿਰ ਦੇ ਲੋਗ ਤਾਂ ਪਹਿਲੇ ਹੀ ਸਾਹ ਕੱਢਣ ਜੋਗੇ ਨਹੀਂ ਰਹੇ। ਬੱਚਿਆਂ,ਤੇ ਕਰੜੇ ਪਹਿਰੇ ਸਮੇਂ ਉਨ੍ਹਾਂ ਕੋਲ ਕਪੜਾ ਜਾਂ ਰੋਟੀ ਭੇਜਣ ਦਾ ਕੌਣ ਹੀਆਂ ਕਰੇ। ਬੱਚਿਆਂ ਦੇ ਸੰਬੰਧ ਵਿੱਚ ਕੋਈ ਉੱਚੀ ਬੋਲ ਕੇ ਹਮਦਰਦੀ ਪ੍ਰਗਟ ਭੀ ਨ ਕਰ ਸਕੇ।

ਸੂਬੇ ਪਾਸੋਂ ਹੁਕਮ ਪੁਜ ਗਿਆ ਕਿ ਦਾਦੀ ਕੋਲ਼ੋਂ ਬੱਚੇ ਲਿਆ ਕੇ ਅਦਾਲਤ ਵਿੱਚ ਪੇਸ਼ ਕੀਤੇ ਜਾਣ। ਸਿਪਾਹੀ ਮਾਤਾ ਜੀ ਕੋਲ ਪੁੱਜ ਕੇ ਸ਼ਾਹੀ ਹੁਕਮ ਸੁਣਾਉਂਦੇ ਹਨ। ਮਾਤਾ ਹੁਕਮ ਸੁਣਕੇ ਬੱਚਿਆਂ ਨੂੰ ਭੇਜਣ ਤੋਂ ਪਹਿਲਾਂ ਉਨ੍ਹਾਂ ਨੂੰ ਸਿਖਿਆ ਦਿੰਦੀ ਹੈ। ਬਚਿਓ! ਬੇ ਇਨਸਾਫੀ, ਜ਼ੋਰ, ਜ਼ੁਲਮ ਅੱਗੇ ਨਹੀਂ ਝੁਕਣਾ। ਖਾਨਦਾਨੀ ਅਣਖ ਨਹੀਂ ਛੱਡਣੀ। ਜ਼ਬਰਦਸਤੀ ਦੀਨ ਕਬੂਲ ਨਹੀਂ ਕਰਨਾ। ਇਤਨਾ ਕੁਝ ਕਹਿਕੇ ਮਾਤਾ ਨੇ ਬੱਚੇ ਸਿਪਾਹੀਆਂ ਦੇ ਹਵਾਲੇ ਕਰ ਦਿੱਤੇ।

ਬੱਚਿਆਂ ਦੇ ਸਰੀਰ ਬੇਅਰਾਮੀ ਤੇ ਭੁੱਖ ਦੇ ਕਾਰਣ ਬਹੁਤ ਕਮਜ਼ੋਰ ਹੋ ਚੁੱਕੇ ਹਨ। ਅਜੇ ਇਨ੍ਹਾਂ ਨੂੰ ਦੁਨੀਆ ਦਾ ਕੁਝ ਵੇਖਣਾ ਨਸੀਬ ਨਹੀਂ ਹੋਇਆ। ਪਰ ਸਰੀਰਾਂ ਵਿੱਚ ਚੱਕਰ ਲਾ ਰਹੇ ਖਾਨਦਾਨੀ ਖੂਨ ਵਿੱਚ ਇੱਕ ਅਣਖ ਅਜੇ ਬਾਕੀ ਹੈ। ਅਦਾਲਤ ਦੇ ਦਰਵਾਜ਼ੇ ਤੇ ਪੁੱਜ ਕੇ ਜ਼ੋਰ ਨਾਲ ਸ੍ਰੀ ਵਾਹਿਗੁਰੂ

ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬਲਾਉਂਦੇ ਹਨ! ਸੂਬਾ,ਅਹਿਲ-ਕਾਰ ਹੋਰ ਅਮੀਰ ਵਜ਼ੀਰ ਵੇਖਕੇ ਹੈਰਾਨ ਹਨ ਕਿ ਕਿਤਨਾ ਹੌਸਲਾ ਹੈ। ਕਚਹਿਰੀ ਤੇ ਕਚਹਿਰੀ ਦੇ ਕਰਮਚਾਰੀਆਂ ਦਾ ਸਤਿਕਾਰ ਭੰਗ ਕੀਤਾ ਗਿਆ ਹੈ। ਦੀਵਾਨ ਸੁਚਾਨੰਦ ਨੇ ਕਿਹਾ ਕਿ ਸਲਾਮ ਕਰੋ । ਇਹ ਸੂਬਾ ਸਰਹੰਦ ਦੇ ਬਾਦਸ਼ਾਹ ਦੀ ਕਚਹਿਰੀ ਹੈ। ਤੁਹਾਨੂੰ ਕੀ ਹੰਕਾਰ ਹੈ। ਏਥੇ ਮਦਦ ਵਾਸਤੇ ਬਾਪੂ ਨੂੰ ਨ ਉਡੀਕਣਾ, ਸਲਾਮ ਕਹਿ ਦਿਓ, ਕਲਮਾ ਪੜ ਲਓ, ਹੁਣੇ ਹੀ ਛੱਡੇ ਜਾਓਗੇ।

ਸਾਹਿਬਜ਼ਾਦਿਆਂ ਨੇ ਇੱਕ ਆਵਾਜ਼ ਹੋਕੇ ਕਿਹਾ। ਸਲਾਮ ਕਹਿਣ ਤੇ ਕਲਮਾਂ ਪੜਨ ਦੀ ਆਸ ਸਾਡੇ ਕੋਲੋਂ ਰਖਣਾ ਨਿਰਮੂਲ ਹੈ। ਅਸੀਂ ਮਹਾਂਬਲੀ, ਦੇਸ਼ ਅਤੇ ਧਰਮ ਦੇ ਰਾਖੇ ਗੁਰੂ ਗੋਬਿੰਦ ਸਿੰਘ ਦੇ ਪੁੱਤਰ ਹਾਂ। ਸਾਡੇ ਸਿਰ ਬੇ ਇਨਸਾਫੀ, ਜ਼ੋਰ ਜ਼ੁਲਮ ਅੱਗੇ ਝੁਕ ਨਹੀਂ ਸਕਦੇ, ਕਟ ਸਕਦੇ ਹਨ।

ਸੂਬੇ ਨੇ ਬੱਚਿਆਂ ਨੂੰ ਕ੍ਰਿਹਾ," ਤੁਹਾਡੇ ਸਭ ਮਦਦਗਾਰ ਮਰ ਚੁੱਕੇ ਹਨ। ਤੁਸੀਂ ਹਰ ਪਾਸੇ ਤੋਂ ਬ ਸਹਾਰਾ ਕਿਵੇਂ ਰਹੋਗੇ। ਕਲਮਾ ਪੜ੍ਹੋ, ਜ਼ਿਦ ਨ ਕਰੋ! ਤੁਹਾਡੀ ਜਾਨ ਬਖਸ਼ੀ ਹੋ ਜਾਏਗੀ।" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਬੋਲਿਆ, "ਮੇਰਾ ਪਿਤਾ ਮਰਨ ਵਾਲਾ ਨਹੀਂ। ਮੇਰਾ ਪਿਤਾ ਉਹੀ ਹੈ ਜਿਸ ਦੇ ਤੀਰਾਂ ਤੋਂ ਡਰਦੇ ਅਨੰਦਪੁਰ ਦੇ ਘੇਰੇ ਸਮੇਂ, ਤੁਸੀਂ ਸਿਰ ਛੁਪਾਈ ਤਿੰਨ ਮੀਲ ਦੀ ਵਿਥ ਤੇ ਤੰਬੂਆਂ ਵਿੱਚ ਬੈਠੇ ਰਹੇ। ਤੁਸੀਂ ਸਖ਼ਤ ਦਿਲ ਹੋ। ਕਿਸੇ ਗ਼ੈਰ ਕੌਮ ਦੇ ਨਿੱਜੀ ਧਰਮ ਤੇ ਵਿਚਾਰਾਂ ਦੇ ਕਟੜ ਦੁਸ਼ਮਣ ਹੋ। ਡਰੂ ਹੋ ਪਰ ਅਸੀਂ ਡਰਨ ਵਾਲੇ ਕਾਇਰ ਨਹੀਂ।

ਸੂਬੇ ਨੇ ਫੇਰ ਕਿਹਾ," ਤੁਸੀਂ ਹਠ ਛੱਡੋ। ਤੁਹਾਨੂੰ ਬੜੀਆਂ ਐਸ਼ਾਂ ਮਿਲਣਗੀਆਂ ਤੁਹਾਡੀਆਂ ਸ਼ਾਦੀਆਂ ਉੱਚ ਅਮੀਰ ਘਰਾਂ ਵਿੱਚ ਕੀਤੀਆਂ ਜਾਣ ਗੀਆਂ।"

"ਸਾਨੂੰ ਦੁਨੀਆ ਦੇ ਐਸ਼ ਧਨ ਪਦਾਰਥ ਦੀ ਕੋਈ ਭੁੱਖ ਨਹੀਂ। ਧਨ ਪਦਾਰਥ ਅਸੀਂ ਵੇਖਿਆ ਹੋਇਆ ਹੈ। ਸਾਡੇ ਪਿਤਾ ਪਾਸ ਬਹੁਤ ਸੀ। ਸ਼ਹਿਨਸ਼ਾਹਾਂ ਤੋਂ ਭੀ ਚੰਗੇ ਸਾਮਾਨ ਦੇ ਅਸੀਂ ਮਾਲਕ ਸੀ। ਇਸ ਲਈ ਸੂਬੇ!

ਅਸੀਂ ਲਾਲਚ ਵਿੱਚ ਨਹੀਂ ਫਸ ਸਕਦੇ। ਅਸੀਂ ਮਹਾਂਬਲੀ ਪਿਤਾ, ਦਾਦਿਆਂ, ਪੜਦਾਦਿਆਂ ਦੀ ਅੰਸ਼ ਹਾਂ। ਤੁਸੀਂ ਸਾਨੂੰ ਕਤਲ ਕਰਕੇ ਅਪਣੇ ਮਨ ਦੀ ਸੱਧਰ ਪੂਰੀ ਕਰ ਲਵੋ। ਇਹ ਤੁਹਾਡਾ ਝੂਠਾ ਦਾਵਾ ਗ਼ਲਤ ਸਾਬਤ ਹੋਵੇਗਾ ਕਿ ਤੁਸੀਂ ਸਾਨੂੰ ਸਾਡੇ ਮੰਤਵ ਤੋਂ ਗਿਰਾ ਸਕੋਗੇ।'' ਬੱਚਿਆਂ ਦੀਆਂ ਗੱਲਾਂ ਸੁਣਕੇ, ਸੂਬੇ ਨੇ ਬੱਚਿਆਂ ਨੂੰ ਇਕ ਰਾਤ ਦੀ ਮੁਹਲਤ ਹੋਰ ਦੇ ਦਿੱਤੀ ਕਿ ਉਹ ਅਪਣਾ ਨਫਾ ਨੁਕਸਾਨ ਸੋਚ ਲੈਣ।

ਬੱਚੇ ਮਾਤਾ ਜੀ ਕੋਲ ਬੁਰਜ ਵਿੱਚ ਪੁੱਜੇ। ਦਾਦੀ ਨੇ ਘੁੱਟਕੇ ਉਨ੍ਹਾਂ ਨੂੰ ਪਿਆਰ ਕੀਤਾ। ਫੇਰ ਠਰੰਮੇ ਨਾਲ ਕਚਹਿਰੀ ਵਿੱਚ ਹੋਈ ਗੱਲ ਬਾਤ ਪੁੱਛੀ। ਬੱਚਿਆਂ ਨੇ ਦੋਨੋਂ ਧਿਰਾਂ ਵਲੋਂ ਜਿਹੜੇ ਪ੍ਰਸ਼ਨ ਉੱਥੇ ਹੋਏ ਸਨ ਸੁਣੇ, ਦਾਦੀ ਨੇ ਦਿਲ ਦੀ ਦਿਲ ਵਿੱਚ ਰੱਖਕੇ ਬੜਾ ਫਿਕਰ ਕੀਤਾ। ਇਸ ਤਰ੍ਹਾਂ ਸੋਚਣ ਲੱਗੀ ਕਿ ਬੱਚਿਆਂ ਦਾ ਦੁੱਖ ਦੇਖਣ ਤੇ ਸੁਣਨ ਤੋਂ ਪਹਿਲਾਂ ਹੀ ਕਿਉਂ ਨ ਮਰ ਗਈ। ਪਰ ਉਨ੍ਹਾਂ ਨੂੰ ਧੀਰਜ ਵਜੋਂ ਆਖਿਆ, ''ਸ਼ਾਬਾਸ਼ ਪੋਤਿਓ! ਤੁਸੀਂ ਸੁਹਣੀਆਂ ਗੱਲਾਂ ਕੀਤੀਆਂ। ਛੱਤ੍ਰੀ ਪੁਤਰਾਂ ਦਾ ਏਹੀ ਧਰਮ ਹੈ। ਧਰੰਮ ਤਿਆਗਣ ਵਾਲੇ ਕਪੂਤ ਹੁੰਦੇ ਹਨ। ਤੁਹਾਡੇ ਦਾਦੇ ਪੜਦਾਦੇ ਦੇਸ਼ ਧਰਮ ਲਈ ਸ਼ਹੀਦ ਹੋਏ। ਯੋਧੇ ਪੁੱਤਾਂ ਦੀ ਮਾਤਾ ਦਾ ਯਸ਼ ਹੁੰਦਾ ਹੈ।''

ਬੱਚੇ ਭੁੱਖੇ ਹਨ। ਕੋਈ ਤਰਸ ਕਰਨ ਵਾਲਾ ਨੇੜੇ ਨਹੀਂ ਆ ਸਕਦਾ। ਬਾਪ ਦਾ ਵੈਰ ਪੁੱਤਰਾਂ ਤੇ ਨਿਕਲ ਰਿਹਾ ਹੈ। ਚਿੰਤਾ ਦੇ ਵਹਿਣਾ ਵਿੱਚ ਡੁੱਬੀ ਦਾਦੀ ਉਨ੍ਹਾਂ ਤੋਂ ਪਹਿਲਾਂ ਮਰਨਾ ਚਾਹੁੰਦੀ ਹੈ। ਸੋਚਦੀ ਹੈ ਇਹ ਬੱਚੇ ਕੱਲ ਉਸ ਪਾਸ ਨਹੀਂ ਹੋਣਗੇ।

ਮਿਲੀ ਮੁਹਲਤ ਦਾ ਸਮਾਂ ਪੂਰਾ ਹੋ ਗਿਆ ਉਨ੍ਹਾਂ ਦੇ ਕਚਹਿਰੀ ਵਿੱਚ ਪੁਜਣ ਦਾ ਸਮਾਂ ਨੇੜੇ ਆ ਗਿਆ। ਦਾਦੀ ਬੱਚਿਆਂ ਨੂੰ ਫਿਰ ਸਮਝਾਉਂਦੀ ਹੈ,'' ਦੇਖਿਓ ਬੇਟਿਓ! ਡੋਲਣਾ ਨਹੀਂ।'' ਉੱਤਰ ਵਿੱਚ ਸਾਹਿਬਜ਼ਾਦੇ ਦਾਦੀ ਨੂੰ ਭਰੋਸਾ ਦਵਾਉਂਦੇ ਹਨ। '' ਅਸੀਂ ਟੁੱਕਬਾ ੨ ਹੋਕੇ ਮਰ ਜਾਵਾਂਗੇ। ਸਭ ਦਿੱਤੇ ਤਸੀਹੇ ਸਹਾਂਗੇ। ਦੇਸ਼ ਭਗਤਾਂ ਦੇ ਪਰਣ ਪੂਰੇ ਕਰਾਂਗੇ। ਵੱਡੇ ਭਰਾਵਾਂ ਦੀ ਤਰ੍ਹਾਂ ਸ਼ਹੀਦੀਆਂ ਪ੍ਰਾਪਤ ਕਰਾਂਗੇ। ਗੁਰੂ ਅੰਸ਼ ਨੂੰ ਦਾਗ ਨਹੀਂ ਲੱਗਣ

ਦਿਆਂਗੇ।'' ਦਾਦੀ ਨੂੰ ਬੱਚਿਆਂ ਨੇ ਕਿਹਾ ਕਿ ਤੁਸੀਂ ਅਸੀਸ ਦਿਓ। ਅਸੀਂ ਧਰਮ ਸਮਾ ਤੇ ਕੁਰਬਾਨ ਹੋ ਜਾਈਏ।

ਸੂਬੇ ਦੇ ਸਿਪਾਹੀ ਬੱਚਿਆਂ ਨੂੰ ਲੈਕੇ ਤੁਰ ਪਏ ਹਨ। ਦਾਦੀ ਨੇ ਬੱਚਿਆਂ ਨੂੰ ਅੰਤਲਾ ਪਿਆਰ ਦਿੱਤਾ ਅਤੇ ਉਨ੍ਹਾਂ ਦੀਆਂ ਦਸਤਾਰਾਂ ਠੀਕ ਕੀਤੀਆਂ। ਅੱਜ ਬੱਚਿਆਂ ਦੇ ਕਚਹਿਰੀ ਵਿੱਚ ਪੁਜਣ ਤੋਂ ਪਹਿਲੇ ਉਥੇ ਬੜੀ ਗਹਿਮਾ ਗਹਿਮ ਹੈ। ਦੀਵਾਨ ਸੁਚਾ ਨੰਦ ਅਤੇ ਹੋਰ ਕਾਜ਼ੀ ਮੁੱਲਾਂ ਸਭ ਬੈਠੇ ਹਨ। ਸੂਬਾ ਭੀ ਅੱਜ ਕਰੋਧ ਵਿੱਚ ਲਾਲੋ ਲਾਲ ਹੋ ਰਿਹਾ ਹੈ।

ਪਹਿਲਾਂ ਦੀ ਤਰ੍ਹਾਂ ਬੱਚੇ ਫੇਰ ਗੱਜਕੇ ਫਤਹਿ ਬਲਾਉਂਦੇ ਹਨ। ਫਤ੍ਹੇ ਦੀ ਆਵਾਜ਼ ਸੁਣਕੇ ਕਚਹਿਰੀ ਵਾਲਿਆਂ ਨੂੰ ਬਹੁਤ ਗੁੱਸਾ ਆਇਆ। ਕਹਿੰਦੇ ਹਨ ਤੁਸੀਂ ਅੱਜੇ ਭੀ ਹੰਕਾਰ ਦਾ ਤਿਆਗ ਨਹੀਂ ਕੀਤਾ। ਕਈ ਬੈਠਣ ਵਾਲੇ ਦਰਸ਼ਕ ਤੋਬਾ ੨ ਕਰ ਰਹੇ ਸਨ ਕਿ ਇਹ ਕਈ ਦਿਨ ਦੇ ਭੁੱਗੇ ਹਨ। ਇਹ ਅਜੇ ਭੀ ਅਪਣੀ ਆਦਤ ਤੋਂ ਬਾਜ਼ ਨਹੀਂ ਆਏ।

ਸੂਬੇ ਨੇ ਬੱਚਿਆਂ ਨੂੰ ਸੰਬੋਧਨ ਕਰਕੇ ਕਿਹਾ, "ਦਸੋ ਤੁਹਾਡੀ ਕੀ ਸਲਾਹ ਬਣੀ ਹੈ ? ਤੁਹਾਡੀ ਦਾਦੀ ਨੇ ਤੁਹਾਨੂੰ ਕੀ ਸਮਝਾਇਆ ਹੈ ?" "ਧਰਮ ਦੇਸ਼ ਦੀ ਅਣਖ ਲਈ ਮਰ ਮਿਟਣਾ।" "ਮੈਂ ਤੁਹਾਨੂੰ ਬੜਾ ਸਮਝਾਇਆ। ਤੁਸੀਂ ਜ਼ਿਦ ਨਹੀਂ ਛੱਡਦੇ। ਮੈਨੂੰ ਤੁਹਾਡੀਆਂ ਛੋਟੀਆਂ ਉਮਰਾਂ ਦਾ ਖਿਆਲ ਆਉਂਦਾ ਹੈ। ਤੁਸੀਂ ਹੁਣ ਬਚੋਗੇ ਨਹੀਂ।"

"ਤੁਸੀਂ ਤਰਸ ਕਰਦੇ ਹੋ। ਇਹ ਗੱਲ ਚੰਗੀ ਹੈ। ਪਰ ਤਰਸ ਦੇ ਬਹਾਨੇ, ਸਾਡੇ ਕੋਲੋਂ ਧਰਮ ਕਿਉਂ ਛੁੜਾਉਂਦੇ ਹੋ। ਤਰਸ ਇਨਸਾਨੀਅਤ ਦੀ ਭਲਾਈ ਲਈ ਠੀਕ ਹੈ ਨਾਂਕਿ ਮਾਸੂਮ ਜਿੰਦੜੀਆਂ ਨੂੰ ਧਰਮ ਤੋਂ ਫਿਸਲਾਉਣ ਲਈ। ਸੂਬੇ ! ਹੁਣ ਬਹੁਤਾ ਕੁਝ ਨ ਕਹੋ। ਅਪਣਾ ਫਤਵਾ ਸੁਣਾਓ।"

ਸੂਬੇ ਫੇਰ ਕਿਹਾ," ਸਿੱਖੀ ਵਿੱਚ ਬੜਾ ਦੁੱਖ ਹੈ। ਤੁਹਾਡੇ ਦਾਦਾ ਪੜਦਾਦਾ ਮਾਰੇ ਗਏ। ਤੁਸੀਂ ਹੁਕਮ ਮੰਨੋ। ਮੌਜਾਂ ਕਰੋਗੇ। ਜੇ ਹੁਣ ਭੀ ਇਨਕਾਰ ਕਰੋਗੇ ਤਾਂ ਸਿਰ ਕਲਮ ਕੀਤੇ ਜਾਣਗੇ।" ਬੱਚਿਆਂ ਨੇ ਕਿਹਾ," ਦੇਰ

ਕਿਉਂ ਕਰ ਰਹੇ ਹੋ।'' ਸੂਬੇ ਨੇ ਜਲਾਦ ਨੂੰ ਕਿਹਾ, ਬੱਚਿਆਂ ਨੂੰ ਕਤਲ ਕਰੋ। ਇਸ ਸਮੇਂ ਸਾਰੀ ਕਚਹਿਰੀ ਹਾਕਮਾਂ ਤੇ ਦਰਸ਼ਕਾਂ ਵਿੱਚੋਂ ਇੱਕ ਗੁਲਸ਼ੇਰਖਾਂ ਜੋ ਮਾਲੇਰ ਕੋਟਲੇ ਦੇ ਨਵਾਬ ਸਨ, ਨੇ ਬੱਚਿਆਂ ਦੇ ਹਿਤ ਵਿੱਚ ਨਾਅਰਾ ਮਾਰਿਆ। ਕਿ ਇਹ ਬੱਚੇ ਨਿਰਦੋਸ਼ ਹਨ। ਤੁਸੀਂ ਮੁਸਲਮਾਨੀ ਸ਼ਰਾ ਦੀ ਆੜ ਲੈਕੇ ਮਾਸੂਮ ਬੱਚਿਆਂ ਤੇ ਜ਼ੁਲਮ ਕਰ ਰਹੇ ਹੋ। ਇਹ ਬਹਾਦਰੀਆਂ ਅਨੰਦਪੁਰ ਜਾਂ ਚਮਕੌਰ ਵਿੱਚ ਵਖਾਉਣੀਆਂ ਸਨ।

ਗੁਲਸ਼ੇਰਖਾਂ ਦੇ ਨਾਅਰੇ ਦਾ ਸੂਬੇ ਤੇ ਬੜਾ ਪ੍ਰਭਾਵ ਪਿਆ। ਉਸ ਨੇ ਬੱਚਿਆਂ ਨੂੰ ਰਿਹਾ ਕਰਨ ਦਾ ਹੁਕਮ ਦੇ ਦਿੱਤਾ। ਪ੍ਰੰਤੂ ਸੁਚਾ ਨੰਦ ਦੀਵਾਨ ਨੇ ਸੂਬੇ ਨੂੰ ਕਿਹਾ। ਤੁਸੀਂ ਇਨ੍ਹਾਂ ਬੱਚਿਆਂ ਨੂੰ ਛੱਡਕੇ ਬੜੀ ਗ਼ਲਤੀ ਕਰ ਰਹੇ ਹੋ। ਇਹ ਸੱਪਾਂ ਦੇ ਬੱਚੇ ਹਨ। ਗੁਰੂ ਗੋਬਿੰਦ ਸਿੰਘ ਇੱਕਲਾ ਕਾਬੂ ਨਹੀਂ। ਇਹ ਭੀ ਵੱਡੇ ਹੋਕੇ ਸਰਕਾਰ ਦੇ ਵਿਰੁੱਧ ਬਗ਼ਾਵਤ ਫੈਲਾਉਣਗੇ। ਗੁਲਸ਼ੇਰਖਾਂ ਨੇ ਫੇਰ ਬੱਚਿਆਂ ਦੇ ਹੱਕ ਵਿੱਚ ਆਵਾਜ਼ ਉਠਾਈ ਪ੍ਰੰਤੂ ਸੁਚਾਨੰਦ ਦੁਸ਼ਟਤਾਈ ਦਾ ਪ੍ਰਗਟਾਵਾ ਕਰੀ ਜਾ ਰਿਹਾ ਸੀ। ਅਤੇ ਬੱਚਿਆਂ ਨਾਲ ਧਰੋ ਕਰ ਰਿਹਾ ਸੀ। ਅਖੀਰ ਸੂਬੇ ਨੇ ਸ਼ਰਾ ਨੂੰ ਅੱਗੇ ਰਖਕੇ ਮੌਲਵੀਆਂ ਦੇ ਕਹਿਣ ਸੁਣਨ ਤੇ ਬੱਚਿਆਂ ਨੂੰ ਕੰਧਾਂ ਵਿੱਚ ਚਿਣ ਕੇ ਮਾਰੇ ਜਾਣ ਦਾ ਹੁਕਮ ਸੁਣਾ ਦਿੱਤਾ।

ਇੱਟਾਂ ਮਸਾਲਾ ਇਕੱਤ੍ਰ ਕਰਕੇ, ਮਿਸਤਰੀਆਂ ਨੂੰ ਬੁਲਾ ਕੇ ਬੱਚੇ ਦੀਵਾਰਾਂ ਦੀਆਂ ਨੀਆਂ ਵਿੱਚ ਖੜੇ ਕਰਕੇ; ਦੀਵਾਰਾਂ ਦੀ ਉਸਰਾਈ ਸ਼ੁਰੂ ਹੋ ਗਈ। ਸਾਰੇ ਸ਼ਹਿਰ ਵਿੱਚ ਕਹਿਰਾਮ ਮਚ ਰਿਹਾ ਸੀ। ਦਰਦੀ ਬਣਕੇ ਨੇੜੇ ਆਉਣ ਦੀ ਕਿਸੇ ਨੂੰ ਜੁਰਅਤ ਨਹੀਂ ਸੀ। ਬੱਚਿਆਂ ਨੇ ਜਪਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਦੀਵਾਰ ਦੀ ਉਸਾਰੀ ਸਮੇਂ ਮੁੜ ੨ ਪੁਛਿਆ ਜਾਂਦਾ ਹੈ; ਅਜੇ ਕੁਝ ਨਹੀਂ ਵਿਗੜਿਆ। ਤੁਸੀਂ ਛੱਡੇ ਜਾਓਗੇ । ਮੰਨ ਜਾਓ । ਬੱਚੇ ਜਵਾਬ ਦਿੰਦੇ ਹਨ: ਤੁਸੀਂ ਅਪਣਾਂ ਕੰਮ ਕਰੀ ਚਲੋ। ਸਾਡੀ ਸੁਰਤ ਨ ਤੋੜੋ। ਅਸੀਂ ਜਿੱਤ ਰਹੇ ਹਾਂ। ਏਥੇ ਜ਼ੋਰ ਜ਼ੁਲਮ ਅਤੇ ਸਿਦਕ ਸਬਰ ਦਾ ਇਮਤਿਹਾਨ ਹੈ। ਅਸੀਂ ਇਸ ਕਸੌਟੀ ਵਿੱਚ ਪਾਸ ਹੋਵਾਂਗੇ। ਰੱਬ ਜਾਣਦਾ ਹੈ। ਸੱਚਾ

ਕੌਣ ਤੇ ਝੂਠਾ ਕੌਣ ਹੈ।

ਫਤ੍ਹੇ ਸਿੰਘ ਕੁਝ ਨਰਮ ਸੀ ਅਥਵਾ ਜ਼ਿਆਦਾ ਛੋਟਾ ਸੀ। ਕੰਧ ਦੇ ਗਲ ਨਾਲ ਲੱਗਣ ਤੇ ਉਸ ਦਾ ਗਲਾ ਭਰ ਗਿਆ। ਵੱਡੇ ਭਰਾ ਜੁਝਾਰ ਸਿੰਘ ਨੇ ਕਿਹਾ," ਵੀਰ ਤਕੜਾ ਹੋ। ਹੁਣ ਘਬਰਾਉਣ ਦੀ ਲੋੜ ਨਹੀਂ। ਆਪਾਂ ਬਾਜ਼ੀ ਜਿੱਤ ਲਈ ਹੈ। ਸਫਰ ਥੋੜਾ ਹੀ ਬਾਕੀ ਹੈ। ਦੇਸ਼ ਭਗਤਾਂ ਅਤੇ ਕੌਮੀ ਪ੍ਰਵਾਨਿਆਂ ਨੂੰ ਇਨ੍ਹਾਂ ਕਰੜੇ ਇਮਤਿਹਾਨਾਂ ਵਿੱਚ ਬੈਠਣਾ ਹੀ ਪੈਂਦਾ ਹੈ।" ਇਤਨੀ ਗਲ ਬਾਤ ਹੋ ਚੁੱਕਣ ਪਿਛੋਂ ਦੋਨਾਂ ਦੇ ਸਿਰ ਕਤਲ ਕੀਤੇ ਗਏ। ਤਾਕਿ ਗ਼ੈਰ ਮੁਸਲਮਾਨਾਂ ਨੂੰ ਸ਼ਾਹੀ ਰੁਹਬ ਦਾ ਪਤਾ ਲੱਗ ਜਾਵੇ। ਉਹ ਦਿੱਲੀ ਸਰਕਾਰ ਦੇ ਕਿਸੇ ਹੁਕਮ ਦੀ ਉਲੰਘਣਾ ਕਰਨ ਦੀ ਗ਼ਲਤੀ ਕਰਨ ਤੋਂ ਹੁਸ਼ਿਆਰ ਰਹਿਣ।

ਮਹਾਂਬਲੀ ਯੋਧੇ ਗੁਰੂ ਗੋਬਿੰਦ ਸਿੰਘ ਦੀ ਔਲਾਦ ਇਮਤਿਹਾਨ ਵਿੱਚ ਅਪਣੇ ਮੰਤਵ ਵਿੱਚ ਠੀਕ ਰਹੀ। ਅਜੇਹੇ ਕਰੜੇ ਇਮਤਿਹਾਨਾਂ ਵਿੱਚ ਵੱਡੇ ਤੋਂ ਵੱਡਾ ਬਲਵਾਨ ਭੀ ਡੋਲ ਜਾਂਦਾ ਹੈ। ਸੰਸਾਰ ਦਾ ਇਤਹਾਸ ਇਸ ਗਲ ਦੀ ਸ਼ਹਾਦਤ ਦਿੰਦਾ ਹੈ। ਇਨ੍ਹਾਂ ਬੱਚਿਆਂ ਦੀ ਸ਼ਹਾਦਤ, ਅਪਣੇ ਪਿਤਾ ਪਿਤਾਮਿਆਂ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਲਾਸਾਨੀ ਤੇ ਅਮਰ ਸ਼ਹਾਦਤ ਹੈ। ਇਨ੍ਹਾਂ ਬਾਲ ਦੇਸ਼ ਭਗਤ ਸ਼ਹੀਦਾਂ ਦੀ ਵਾਰਤਾ ਸੰਸਾਰ ਦੇ ਇਤਹਾਸ ਵਿੱਚ ਅਮਿੱਟ ਹੋਕੇ ਚਮਕਦੀ ਰਹੇਗੀ। ਆਉਣ ਵਾਲੀਆਂ ਨਸਲਾਂ ਇਨ੍ਹਾਂ ਸ਼ਹਾਦਤਾਂ ਤੋਂ ਪ੍ਰੇਰਨਾ ਲੈਕੇ ਸੰਸਾਰ ਭਲਾਈ ਤੇ ਕੌਮੀ ਅਣਖ ਲਈ ਕੁਰਬਾਨ ਹੋਣ ਲਈ ਤੱਤਪਰ ਰਿਹਾ ਕਰਨਗੀਆਂ।

ਮਾਤਾ ਨੇ ਬੱਚਿਆਂ ਦੀ ਸ਼ਹਾਦਤ ਦੀ ਖ਼ਬਰ ਸੁਣਕੇ ਪ੍ਰਮਾਤਮਾ ਦਾ ਸ਼ੁਕਰ ਕੀਤਾ ਕਿ ਬੱਚੇ ਅਪਣੇ ਧਰਮ ਤੇ ਅਡੋਲ ਰਹਿਕੇ ਅਪਣੇ ਦਾਦਿਆਂ ਪੜਦਾਦਿਆਂ ਦਾ ਪਰਣ ਪੂਰਾ ਕਰ ਗਏ ਹਨ। ਪਰ ਬੱਚਿਆਂ ਤੇ ਨਾ ਵਾਜਬ ਹੋਏ ਅਤਿਆਚਰਾਂ ਨੂੰ ਨ ਸਹਾਰਦੀ ਹੋਈ ਉਸ ਸਮੇਂ ਦੀ ਸਰਕਾਰ ਦੇ ਸਿਰ ਪਾਪਾਂ ਦਾ ਭਾਰ ਹੋਰ ਚੜ੍ਹਾਨ ਲਈ, ਬੁਰਜ ਤੋਂ ਛਾਲ ਮਾਰ ਕੇ ਅਪਣਾ ਸ਼ਰੀਰ ਰੂਪੀ ਭਾਂਡਾ, ਜ਼ਾਲਮ ਸਰਕਾਰ ਦੇ ਸਿਰ ਭੰਨ ਗਈ।

ਉਕਤ ਬੱਚਿਆਂ (ਸਾਹਿਬਜ਼ਾਦਿਆਂ) ਦੀ ਕਹਾਣੀ ਕੋਈ ਮਿਥਿਹਾਸਕ ਜਾਂ ਕਾਲਪਨਿਕ ਨਹੀਂ। ਇਹ ਸੱਚੀ, ਹੋਈ-ਬੀਤੀ ਘਟਨਾ ਹੈ ਜਿਸ ਸ਼ਹਾਦਤ ਦਾ ਜਿਉਂਦਾ ਜਾਗਦਾ ਸਬੂਤ, ਬੱਚਿਆਂ ਦੀ ਯਾਦਗਾਰ, ਪੈਪਸੂ ਜ਼ਿਲਾ ਪਟਿਆਲਾ ਫਤਹਗੜ ਸਰਹੰਦ ਵਿੱਚ ਵਰਤਮਾਨ ਹੈ। ਉਸ ਵੇਲੇ ਦੇ ਇੱਕ ਹਿੰਦੂ ਦੀਵਾਨ ਟੋਡਰਮਲ ਨੇ ਸਰਕਾਰ ਕੋਲੋਂ ਬਹੁਤ ਧਨ ਖਰਚ ਕੇ, ਜ਼ਮੀਨ ਖਰੀਦ ਕੇ ਬੱਚਿਆਂ ਦਾ ਦਾਹ ਸੰਸਕਾਰ ਕੀਤਾ। ਬੱਚਿਆਂ ਦੀ ਸ਼ਹਾਦਤ ਦੀ ਯਾਦ ਦੀ ਕਿਰਪਾ ਨਾਲ, ਵਰਤਮਾਨ ਸਮੇਂ ਵਿੱਚ ਸਰਹੰਦ ਬਹੁਤ ਰੌਣਕ ਵਾਲਾ ਸਥਾਨ ਹੈ। ਏਥੇ ਸ਼ਾਨਦਾਰ ਇਮਾਰਤਾਂ ਬਣ ਰਹੀਆਂ ਹਨ। ਹਰ ਸਾਲ ਬੱਚਿਆਂ (ਸਾਹਿਬਜ਼ਾਦਿਆਂ) ਦੀ ਸ਼ਹਾਦਤ ਦੀ ਯਾਦ ਮਨਾਉਣ ਲਈ ਦੁਨੀਆ ਦੇ ਹਰ ਪਾਸੇ ਤੋਂ ਦਸੰਬਰ, ਜਨਵਰੀ ਵਿੱਚ ਬੇਸ਼ੁਮਾਰ ਸ਼ਰਧਾਲੂ ਇਕੱਠੇ ਹੋਕੇ, ਇਸ ਦਿਵਸ ਨੂੰ ਰੌਣਕ ਨਾਲ ਮਨਾਉਂਦੇ ਹਨ। ਇਸ ਤਰ੍ਹਾਂ ਦੀ ਸ਼ਹਾਦਤ ਤੋਂ ਹੀ ਪ੍ਰਭਾਵ ਲੈਕੇ ਕਵੀ ਨੇ ਕਿਹਾ ਹੈ:—

ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ॥

ਡੁਲਦਾ ਖ਼ੂਨ ਸ਼ਹੀਦਾਂ ਦਾ ਤਕਦੀਰ ਬਦਲਦੀ ਕੌਮਾਂ ਦੀ,
ਰੰਬੀਆਂ ਨਾਲ ਖੋਪਰ ਲਹਿੰਦੇ ਜਾਂ ਤਸਵੀਰ ਬਦਲਦੀ ਕੌਮਾਂ ਦੀ॥
ਬਾਲ ਸ਼ਹੀਦ ਸਾਹਿਬਜ਼ਾਦੇ ਅਮਰ ਹਨ।

# ਹਕੀਕਤ ਰਾਇ

ਸੋਮਨਾਥ ਸ਼ਰਮਾਂ

''......ਤੁਸੀਂ ਅਪਣੀ ਜ਼ਬਾਨ ਨੂੰ ਕਾਨੂੰਨ ਤੇ ਹੁਕਮ ਨੂੰ ਇਨਸਾਫ ਸਮਝਦੇ ਹੋ। ਯਾਦ ਰੱਖੋ ਕਾਨੂੰਨ ਬੇ-ਬੁਨਿਆਦ ਨਹੀਂ, ਇਸਲਾਮ ਦੀ ਜਾਇਦਾਦ ਨਹੀਂ। ਜਿਸ ਨੂੰ ਵੇਖਿਆ ਕਤਲ ਕਰ ਦਿੱਤਾ। ਉਸ ਖ਼ੁਦਾ ਦੀ ਦਰਗਾਹ ਵਿੱਚ ਵੀ,ਜਿਸ ਦਾ ਨਾਂ ਲੈ ਕੇ ਤੁਸੀਂ ਬਦੀਆਂ ਕਰਦੇ ਹੋ, ਤੁਹਾਨੂੰ ਇਸਦਾ ਹਿਸਾਬ ਦੇਣਾ ਪਵੇਗਾ...... ।''

# ਹਕੀਕਤ ਰਾਇ

ਸੱਤਿ ਪੁਰਸ਼ ਧਰਮ, ਦੇਸ਼ ਜਾਤੀ ਜਾਂ ਉਮਰ ਦੇ ਸੀਮਤ ਘੇਰੇ ਦੀਆਂ ਵਲਗਣਾਂ ਵਿਚੱ ਨਹੀਂ ਰਹਿੰਦੇ। ਬੁਢਾਪੇ ਜਾਂ ਜੁਆਨੀ ਵਿੱਚ ਹੀ ਨਹੀਂ ਸਗੋਂ ਅਪਣੇ ਬਚਪਨ ਦੇ ਕਰਿਸ਼ਮਿਆ, ਈਸ਼ਵਰ ਪ੍ਰੇਮ, ਕੁਰਬਾਨੀ, ਸੂਰਬੀਰਤਾ, ਦਲੇਰੀ, ਦ੍ਰਿੜਤਾ, ਪਰ ਉਪਕਾਰ ਤੇ ਨੇਕੀ ਲਈ ਆਪਾ ਵਾਰਨ ਦੀ ਲਗਨ ਰਾਹੀਂ ਸੰਤ-ਮਾਰਗ ਨੂੰ ਪ੍ਰਾਪਤ ਕਰਕੇ ਸਮੁੱਚੀ ਮਾਨਵਤਾ ਲਈ ਚਾਨਣ ਮਨਾਰਾ ਬਣ ਜਾਂਦੇ ਹਨ। ਧਰੂ ਤਾਰੇ ਵਾਂਗ ਉਹ ਵੀ ਗੁਮਰਾਹ ਹੋਈ ਲੁਕਾਈ ਨੂੰ ਸੱਤ-ਮਾਰਗ ਵਖਾਉਂਦੇ ਹਨ। ਉਹਨਾਂ ਦੇ ਜੀਵਨ ਸਿੱਖਿਆ ਤੇ ਧਿਆਨ ਤੋਂ ਉੱਚੇ ਆਦਰਸ਼ਾਂ ਲਈ ਕੁਰਬਾਨੀ, ਸਚਾਈ ਨੇਕੀ ਤੇ ਪਰਉਪਕਾਰ ਲਈ ਉਤਸ਼ਾਹ, ਜ਼ੁਲਮ, ਜਬਰ ਅਤੇ ਅਨਿਆਂ ਵਿਰੁੱਧ ਨਿਰਭੈ ਹੋ ਕੇ ਲੜਨ ਦਾ ਜਜ਼ਬਾ ਤੇ ਧਰਮ, ਦੀਨ ਦੁਨੀਆਂ ਦੀ ਰੱਖਿਆ ਲਈ ਪ੍ਰੇਰਨਾ ਮਿਲਦੀ ਹੈ।

ਹਕੀਕਤ ਰਾਇ ਅਜਿਹੇ ਧਰੂਆਂ ਵਿੱਚੋਂ ਸ਼੍ਰੋਮਣੀ ਹਨ। ਜਿਨ੍ਹਾਂ ਦਾ ਰੋਮ ਰੋਮ ਈਸ਼ਵਰ ਪ੍ਰੇਮ ਵਿੱਚ ਭਰਪੂਰ ਸੀ। ਮਾਂ, ਪਿਓ, ਪਤਨੀ, ਧਨ, ਦੌਲਤ ਤੇ ਹੋਰ ਦੁਨਿਆਵੀ ਸੁੱਖਾਂ ਨੂੰ ਤਿਆਗ, ਅਪਣੇ ਬਾਲੜੇ ਸ਼ਰੀਰ ਦੀ ਅਹੁੱਤੀ ਪਾ ਜਿਨ੍ਹਾਂ ਅਪਣੇ ਲਖਸ਼ ਦੀ ਪੂਰਤੀ ਅਜਿਹੇ ਭੂਪਵਾਦੀ ਯੁੱਗ ਵਿੱਚ ਕੀਤੀ, ਮੱਜ਼ਬੀ ਕੱਟੜਤਾ ਲਈ ਦੁਨੀਆਂ ਦੇ ਇਤਿਹਾਸ ਵਿੱਚ ਜਿਸਦਾ ਹੋਰ ਕੋਈ ਸਾਨੀ ਨਹੀਂ। ਸਮੇਂ ਦੇ ਹਾਕਮ ਤੇ ਧਰਮ ਦੇ ਠੇਕੇਦਾਰ ਭਾਰਤਵਰਸ਼ ਨੂੰ

ਇਸਲਾਮ ਦੇ ਸੌੜੇ ਦਾਇਰੇ ਵਿੱਚ ਹਰ-ਹੀਲੇ ਸੰਕੋੜਨ ਤੇ ਤੁਲੇ ਹੋਏ ਸਨ। ਹਿੰਦੂ ਜਨਤਾ ਧਰਮੀ,ਸਮਾਜੀ ਤੇ ਰਾਜਨੀਤਕ ਗੁਲਾਮੀ ਦੀ ਜ਼ੰਜੀਰ ਵਿੱਚ ਜੱਕੜੀ ਵਿਆਕੁਲ ਹੋ ਕੁਰਲਾ ਰਹੀ ਸੀ। ਕੋਈ ਦਾਦ-ਫਰਿਆਦ ਨਹੀਂ ਸੀ। ਮਜ਼ਬੀ ਜਨੂੰਨ ਵਿੱਚ ਪਾਗਲ ਹੋਏ ਕਾਜ਼ੀ ਮੁੱਲਾਂ ਮਨਮਾਨੀ ਕਰਦੇ। ਉਹਨਾਂ ਦੇ ਮੁੱਖੋਂ ਨਿਕਲੇ ਸ਼ਬਦ ਖ਼ੁਦਾਈ ਸਮਝੇ ਜਾਂਦੇ, ਉਹਨਾਂ ਦੀ ਆਗਿਆ ਭੰਗ ਕਰਨਾ ਈਸ਼ਵਰੀ ਆਗਿਆ ਦਾ ਉਲੰਘਨ ਸੀ। ਨੇਕ-ਦਿਲ ਹਾਕਮ ਵੀ ਕਾਫ਼ਰ, ਅਧਰਮੀ ਦੀ ਉਪਾਧੀ ਮਿਲਣ ਅਤੇ ਨਰਕ ਦਰਵਾਜ਼ੇ ਧੱਕੇ ਜਾਣ ਦੇ ਡਰੋਂ ਉਹਨਾਂ ਦੇ ਵਿਰੋਧ ਦਾ ਸਾਹਸ ਨਹੀਂ ਸੀ ਕਰਦੇ।

ਅਜਿਹੇ ਭਿਆਨਕ ਸਮੇਂ ਹਕੀਕਤ ਰਾਇ ਦਾ ਜਨਮ ਪੰਜਾਬ ਦੇ ਇੱਕ ਕਸਬੇ ਸਿਆਲਕੋਟ ਵਿੱਚ ਸ੍ਰੀ ਭਾਗਮੱਲ ਦੇ ਘਰ ਮਾਤਾ ਕੌਰਾਂ ਜੀ ਦੀ ਕੁੱਖੋਂ ਹੋਇਆ। ਆਪ ਦੇ ਪਿਤਾ ਜੀ ਸ਼ਾਹੂਕਾਰੀ ਦਾ ਕੰਮ ਕਰਦੇ ਸੀ। ਚੰਗੇ ਰੱਜੇ ਪੁੱਜੇ ਮਾਪਿਆਂ ਦਾ ਇਕਲੌਤਾ ਪੁੱਤਰ ਹੋਣ ਕਰਕੇ ਆਪ ਦੀ ਪਾਲਣਾ ਪੋਸਣਾ ਬੜੇ ਚਾਵਾਂ ਮਲ੍ਹਾਰਾਂ ਨਾਲ ਹੋਈ। ਆਪ ਦੀ ਹਰ ਲੋੜ ਪੂਰੀ ਕੀਤੀ ਜਾਂਦੀ। ਸਮੇਂ ਦੇ ਸਾਰੇ ਹਿੰਦੂ ਰੀਤੀ ਰਿਵਾਜ ਮਾਪਿਆਂ ਨੇ ਪਾਣੀ ਵਾਂਗ ਪੈਸਾ ਰੁੜ੍ਹਾਕੇ ਪੂਰੇ ਕੀਤੇ। ਆਪ ਜੀ ਦੀ ਮਾਤਾ ਧਾਰਮਕ ਵਿਚਾਰਾਂ ਵਾਲੀ ਇਸਤਰੀ ਸੀ। ਹਿੰਦੂ ਰੀਤੀ-ਰਿਵਾਜਾਂ ਤੇ ਮਾਤਾ ਜੀ ਦੇ ਵਿਚਾਰਾਂ ਦਾ ਪ੍ਰਭਾਵ ਬਾਲ-ਵਰੇਸ ਵਿੱਚ ਹੀ ਹਕੀਕਤ ਨੇ ਗ੍ਰਹਿਣ ਕਰ ਲਿਆ। ਇਸੇ ਪ੍ਰਭਾਵ ਦਾ ਸਦਕਾ ਜਾਂ ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ ਅਨੁਸਾਰ ਬਚਪਨ ਵਿੱਚ ਹੀ ਆਪ ਨੂੰ ਈਸ਼ਵਰ ਭਗਤੀ ਦੀ ਲਗਨ, ਸੱਚ ਬੋਲਣ ਦੀ ਆਦਤ ਤੇ ਨੇਕ ਵੀਚਾਰ ਰੱਖਣ ਦਾ ਸੁਭਾ ਪੈ ਗਿਆ। ਸਾਧੂਆਂ ਸੰਤਾਂ ਦੀ ਸੇਵਾ ਤੇ ਦੇਵੀ ਦੇਵਤਿਆਂ ਦੀ ਪੂਜਾ ਕਰਨਾ ਆਪ ਦਾ ਧਰਮ ਬਣ ਗਿਆ।

ਨੌਂ ਸਾਲ ਦੀ ਆਯੂ ਤੱਕ ਆਪ ਨੇ ਹਿੰਦੂ ਧਰਮ ਦੀਆਂ ਮੁੱਖ ਗੱਲਾਂ ਅਪਣੀ ਮਾਤਾ ਜੀ ਪਾਸੋਂ ਸਿੱਖ ਲਈਆਂ।

ਦਸ ਸਾਲ ਦੀ ਉਮਰ ਵਿੱਚ ਆਪ ਦਾ ਵਿਆਹ ਬਟਾਲੇ ਦੇ ਪ੍ਰਸਿੱਧ ਸੇਠ ਆਤਮਾ ਸਿੰਘ ਦੀ ਪੁੱਤਰੀ ਲੱਛਮੀ ਨਾਲ ਹੋ ਗਿਆ। ਲੱਛਮੀ ਅਪਣੇ

ਨਾਲ ਇੰਨੀ ਲੱਛਮੀ ਲਿਆਈ ਜਿਸ ਨੂੰ ਵੇਖ ਸਾਰਾ ਸਿਆਲ ਕੋਟ ਚਕ੍ਰਿਤ ਹੋ ਗਿਆ। ਹਕੀਕਤ ਦੇ ਮਾਪੇ ਇੰਨੀ ਧਨ ਦੌਲਤ ਤੇ ਚੰਦ ਵਰਗੀ ਨੂੰਹ ਪ੍ਰਾਪਤ ਕਰਕੇ ਫੁੱਲੇ ਨਹੀਂ ਸੀ ਸਮਾਉਂਦੇ। ਹਕੀਕਤ ਰਾਇ ਵੀ ਹਮ-ਉਮਰ ਸਾਥਣ ਮਿਲ ਜਾਣ ਕਰਕੇ ਬਹੁਤ ਪ੍ਰਸੰਨ ਹੋਇਆ।

ਹੁਣ ਹਕੀਕਤ ਰਾਇ ਨੂੰ ਮੁੱਲਾਂ ਮਹਿਰਮ ਅਲੀ ਕੋਲ ਮਸੀਤੇ ਪੜ੍ਹਨ ਪਾ ਦਿੱਤਾ, ਤਾਕਿ ਥੋੜਾ ਬਹੁਤ ਪੜ੍ਹਕੇ ਪਿਤਾ-ਪੁਰਖੀ ਕੰਮ ਸੰਭਾਲ ਸਕੇ। ਹਕੀਕਤ ਰਾਇ ਪੜ੍ਹਾਈ ਵਿੱਚ ਬਹੁਤ ਹੁਸ਼ਿਆਰ ਨਿਕਲਿਆ। ਦਿਨਾਂ ਵਿੱਚ ਹੀ ਕਾਫੀ ਪੜ੍ਹ ਗਿਆ। ਮੁੱਲਾਂ ਜੀ ਵੀ ਇਹਦੀ ਬਹੁਤ ਕਦਰ ਕਰਦੇ। ਜਦੋਂ ਬਾਕੀ ਸਾਰੇ ਮੁੰਡੇ ਖੇਲਦੇ ਇਹ ਪੜ੍ਹਨ ਵਿੱਚ ਮਘਨ ਰਹਿੰਦਾ। ਕਦੇ ਵੀ ਖੇਲਣ-ਕੁੱਦਣ ਤੇ ਸ਼ਰਾਰਤਾਂ ਵਿੱਚ ਉਹਨਾਂ ਦਾ ਸਾਥ ਨਾ ਦਿੰਦਾ। ਇਹ ਵੇਖ ਸਾਰੇ ਮੁੰਡੇ ਆਪ ਨਾਲ ਖਾਰ ਖਾਣ ਲੱਗ ਪਏ। ਕੋਈ ਨਾਂ ਕੋਈ ਬਹਾਨਾ ਢੂੰਡ ਤੰਗ ਕਰਦੇ ਰਹਿੰਦੇ।

ਇੱਕ ਦਿਨ ਮੁੱਲਾਂ ਜੀ ਮਸੀਤ ਵਿੱਚੋਂ ਕਿਤੇ ਬਾਹਰ ਚਲੇ ਗਏ। ਬਾਕੀ ਸਾਰੇ ਮੁੰਡਿਆਂ ਰੌਲਾ ਪਾ ਕੇ ਅਸਮਾਨ ਸਿਰ ਤੇ ਚੁੱਕ ਲਿਆ। ਹਕੀਕਤ ਚੁੱਪ ਚਾਪ ਅਪਣੀ ਪੜ੍ਹਾਈ ਕਰਦਾ ਰਿਹਾ। ਵਾਰੀ ਵਾਰੀ ਸਾਰੇ ਮੁੰਡਿਆਂ ਨੇ ਉਸਨੂੰ ਖੇਡ ਵਿੱਚ ਸ਼ਰੀਕ ਕਰਨ ਲਈ ਜ਼ੋਰ ਲਾਇਆ। ਪਰ ਉਹ ਨਾਂ ਮੰਨਿਆਂ। ਹੁਣ ਮੁੰਡੇ ਉਸਨੂੰ ਘੜੀਸਨ ਤੇ ਗਾਲ੍ਹਾਂ ਕੱਢਣ ਲੱਗ ਪਏ। ਦੁਖੀ ਹੋਏ ਹਕੀਕਤ ਨੇ ਦੁਰਗਾ ਭਵਾਨੀ ਦੀ ਕਸਮ ਖਾ ਕੇ ਆਖਿਆ ਕਿ ਤੁਹਾਡੀ ਮੁੱਲਾਂ ਜੀ ਕੋਲ ਸ਼ਕਾਇਤ ਲਾਵਾਂਗਾ। "ਐਸੀ ਦੀ ਤੈਸੀ ਤੇਰੀ ਹਰਾਮਜਾਦੀ ਦੁਰਗਾਭਵਾਨੀ ਦੀ ਜਿਸ ਦੀ ਤੂੰ ਸਹੁੰ ਖਾਨੈਂ।" ਇੱਕ ਨੇ ਆਖਿਆ ਤੇ ਬਾਕੀ ਉੱਚੀ ਉੱਚੀ ਹਰਾਮਜ਼ਾਦੀ ਹਰਾਮਜ਼ਾਦੀ ਕਹਿ ਉਸਨੂੰ ਚੜਾਉਣ ਲੱਗ ਪਏ। ਹਕੀਕਤ ਦੇ ਰੋਕਣ ਤੇ ਉਹਨਾਂ ਹੋਰ ਦੇਵੀ-ਦੇਵਤਿਆਂ ਨੂੰ ਵੀ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਹੁਣ ਹਕੀਕਤ ਦੇ ਸਬਰ ਦਾ ਪਿਆਲਾ ਨੱਕੋ ਨੱਕ ਭਰ ਗਿਆ ਤੇ ਉਹਨੇ ਉਹੋ ਸ਼ਬਦ ਬੀਬੀ ਫਾਤਮਾ ਲਈ ਆਖ ਦਿੱਤੇ। ਫੇਰ ਕੀ ਸੀ ਸਾਰਿਆਂ ਕੁੱਟ ਕੁੱਟ ਵਿਚਾਰੇ ਦਾ ਕਚੂਮਰ ਕੱਢ ਦਿੱਤਾ।

ਆਉਂਦੇਸਾਰ ਮੁੱਲਾਂ ਜੀ ਨੂੰ ਵੀ ਭੜਕਾ ਦਿੱਤਾ ਕਿ ਇਸ ਹਿੰਦੂ ਨੇ ਮੋਮਨਾਂ ਦੀ ਪੱਤ ਲਾਹ ਦਿੱਤੀ, ਰਸੂਲਜ਼ਾਦੀ ਬੀਬੀ ਫਾਤਮਾ ਨੂੰ ਗਾਲ੍ਹਾਂ ਕੱਢੀਆਂ। ਹਕੀਕਤ ਰਾਇ ਨੇ ਬਥੇਰੀ ਉਜ਼ਰਦਾਰੀ ਕੀਤੀ ਕਿ ਪਹਿਲਾਂ ਇਹਨਾਂ ਦੁਰਗਾਭਵਾਨੀ ਤੇ ਹੋਰ ਦੇਵੀ ਦੇਵਤਿਆਂ ਨੂੰ ਮੰਦਾ ਚੰਗਾ ਬੋਲਿਆ। ਪਰ ਮੁੱਲਾਂ ਜੀ ਨੇ ਸੁਣੀ ਅਣਸੁਣੀ ਕਰਕੇ ਬੈਂਤਾਂ ਮਾਰ ਮਾਰ ਸਾਰਾ ਸਰੀਰ ਲਾਸੋ ਲਾਸ ਕਰਕੇ ਇੱਕ ਕੋਠੜੀ ਵਿੱਚ ਬੰਦ ਕਰ ਦਿੱਤਾ।

ਜਦੋਂ ਭਾਗਮੱਲ ਜੀ ਨੂੰ ਪਤਾ ਲੱਗਿਆ ਉਹਨਾਂ ਸ਼ਹਿਰ ਦੇ ਹਿੰਦੂ ਪਤਵੰਤਿਆਂ ਨੂੰ ਨਾਲ ਲੈਕੇ ਮੁੱਲਾਂ ਮਹਿਰਮ ਅਲੀ ਦੀ ਬਹੁਤ ਖੁਸ਼ਾਮਦ ਕੀਤੀ ਤੇ ਲਾਲਚ ਦਿੱਤੇ। ਪਰ ਉਹ ਤਾਂ ਧਰਮ ਦੀ ਬੇਇੱਜ਼ਤੀ ਦਾ ਦੰਡ ਮੌਤ ਤੋਂ ਘੱਟ ਸਮਝਦੇ ਹੀ ਨਹੀਂ ਸੀ। ਤੇ ਸਾਰੇ ਨਿਰਾਸ ਵਾਪਸ ਚਲੇ ਗਏ।

ਅਗਲੇ ਦਿਨ ਸ਼ਹਿਰ ਦੇ ਕਾਜ਼ੀ ਮੁਹੰਮਦ ਸੁਲੇਮਾਨ ਜੀ ਦੀ ਕਚਹਿਰੀ ਵਿੱਚ ਗਿਆਰਾਂ ਸਾਲਾਂ ਦੇ ਬਾਲ ਹਕੀਕਤ ਨੂੰ ਧਰਮ ਦੀ ਬੇਇੱਜ਼ਤੀ ਦੇ ਜ਼ੁਰਮ ਵਿੱਚ ਮੁੱਲਾਂ ਜੀ ਨੇ ਅਪਣੇ ਵਲੋਂ ਮੌਤ ਦਾ ਫਤਵਾ ਲਾਕੇ ਪੇਸ਼ ਕਰ ਦਿੱਤਾ। ਬਾਕੀ ਸਾਰੇ ਕਾਜ਼ੀਆਂ ਨੇ ਹਾਂ ਵਿੱਚ ਹਾਂ ਮਿਲਾਉਂਦਿਆਂ ਆਖਿਆ ਕਿ ਬੀਬੀ ਫਾਤਮਾ ਨੂੰ ਗਾਲ੍ਹਾਂ ਕੱਢਣ ਦੇ ਜ਼ੁਰਮ ਵਿੱਚ ਇਹ ਸਜ਼ਾ ਘੱਟ ਤੋਂ ਘੱਟ ਹੈ। ਇਸ ਵਿੱਚ ਹੋਰ ਕਮੀ ਦੀ ਗੁੰਜ਼ਾਇਸ਼ ਹੀ ਨਹੀਂ। ਕਾਜ਼ੀ ਸੁਲੇਮਾਨ ਨੇ ਅਪਣੇ ਵੱਲੋਂ ਇਸ ਸਜ਼ਾ ਨੂੰ ਠੀਕ ਕਰਾਰ ਦਿੱਤਾ। ਪਰ ਹਕੀਕਤ ਦੇ ਮਾਤਾ ਪਿਤਾ ਦੇ ਰੋਣ-ਕੁਰਲਾਣ ਅਤੇ ਬੇਨਤੀ ਕਰਨ ਤੇ ਇਨੀਂ ਕਮੀ ਕਰ ਦਿੱਤੀ ਕਿ ਜੇ ਇਹ ਇਸਲਾਮ ਕਬੂਲ ਲਵੇ ਤਾਂ ਬਚ ਸਕਦਾ ਹੈ। ਸਾਰਿਆਂ ਉਸ ਨੂੰ ਜ਼ੋਰ ਲਾਇਆ, ਲੋਭ ਲਾਲਚ ਦਿੱਤੇ, ਮਾਪਿਆਂ ਤਰਲੇ ਕੱਢੇ, ਉਸਦੀ ਪਤਨੀ ਦੇ ਹਾਲ ਤੇ ਤਰਸ ਕਰਨ ਦੇ ਵਾਸਤੇ ਪਾਏ ਪਰ ਧਰਮੀ ਹਕੀਕਤ ਨੇ ਅਪਣੇ ਇਰਾਦੇ ਤੇ ਦਰਿੜ੍ਹ ਰਹਿਕੇ ਖਿੜੇ ਮੱਥੇ ਮੌਤ ਮਨਜ਼ੂਰ ਕਰ ਲਈ।

ਆਖ਼ਰੀ ਫੈਸਲੇ ਲਈ ਮੁਕੱਦਮਾ ਸ਼ਹਿਰ ਦੇ ਹਾਕਮ ਅਮੀਰ ਬੇਗ ਦੀ ਕਚਹਿਰੀ ਪੇਸ਼ ਕੀਤਾ ਗਿਆ। ਸ਼ਹਿਰ ਦੇ ਸਾਰੇ ਕਾਜ਼ੀ ਸ਼ਰ੍ਹਾ ਦੀਆਂ ਕਿਤਾਬਾਂ ਲੈ ਕੇ ਕਚਹਿਰੀ ਪਹੁੰਚ ਗਏ। ਕਾਜ਼ੀ ਸੁਲੇਮਾਨ ਨੇ ਅਪਣਾ ਪੱਖ ਪੇਸ਼ ਕੀਤਾ।

ਅਮੀਰ ਬੇਗ ਨੇ ਹਕੀਕਤ ਤੋਂ ਸਾਰੀ ਘਟਨਾ ਪੁੱਛੀ। ਹਕੀਕਤ ਦਾ ਉੱਤਰ ਸੁਣਕੇ ਪਹਿਲਾਂ ਮੁੰਡਿਆਂ ਦੁਰਗਾਭਵਾਨੀ ਤੇ ਬਾਕੀ ਦੇਵੀ ਦੇਵਤਿਆਂ ਨੂੰ ਗਾਲਾਂ ਕੱਢੀਆਂ। ਪਿੱਛੋਂ ਉਸਨੇ ਆਖ ਦਿੱਤਾ ਕਿ ਇਹ ਗਾਲਾਂ ਬੀਬੀ ਫਾਤਮਾ ਲਈ ਸਮਝ ਲਓ। ਉਹ ਲੋਹਾ-ਲਾਖਾ ਹੋਕੇ ਕਾਜ਼ੀਆਂ ਤੇ ਟੁੱਟ ਪਿਆ ਕਿ ਇਹ ਕਿਹੜਾ ਸੰਗੀਨ ਜੁਰਮ ਹੈ ਜੋ ਇਸ ਮਾਸੂਮ ਨੂੰ ਕਤਲ ਕੀਤਾ ਜਾਵੇ। ਜੇ ਹੈ ਤਾਂ ਮੁਸਲਮਾਨ ਮੁੰਡੇ ਵੀ ਇਸੇ ਸਜ਼ਾ ਦੇ ਹੱਕਦਾਰ ਹਨ। ਮੈਂ ਕਿਸ ਕਾਨੂੰਨ ਦੀ ਆੜ ਨਾਲ ਤੁਹਾਡਾ ਫੈਸਲਾ ਮੰਨਾ।

ਆਸ ਤੋਂ ਉਲਟ ਉੱਤਰ ਸੁਣਕੇ ਕਾਜ਼ੀਆਂ ਹਾਲ ਦੁਹਾਈ ਪਾ ਦਿੱਤੀ:-
"ਤੁਸੀਂ ਇੱਕ ਪੱਥਰ ਦੇ ਬੁੱਤ ਤੇ ਰਸੂਲਜ਼ਾਦੀ ਨੂੰ ਰਲਾ ਦਿੱਤਾ। ਤੁਸੀਂ ਜ਼ਰੂਰ ਰਿਸ਼ਵਤ ਲਈ ਹੈ। ਉਸਨੂੰ ਹਲਾਲ ਕਰਨ ਲਈ ਖੁਦਾ ਦੇ ਹੁਕਮ ਨੂੰ ਅੱਖੋਂ ਉਹਲੇ ਕਰਕੇ ਇਨਸਾਨੀ ਕਾਨੂੰਨ ਨੂੰ ਤਰਜੀਹ ਦੇ ਰਹੇ ਹੋ, ਤੋਬਾ! ਤੋਬਾ!! ਚੰਦ ਚਾਂਦੀ ਦੇ ਟੁੱਕੜਿਆਂ ਬਦਲੇ ਮੁਸਲਮਾਨ ਹੱਥੋਂ ਇਸਲਾਮ ਦੀ ਤਬਾਹੀ। ਹੇ! ਅੱਲਾ! ਸਾਨੂੰ ਵੀ ਦੋਜ਼ਖ ਦੀ ਅੱਗ ਵਿੱਚ ਸਾੜਨ ਲੱਗਾ ਹੈ।"

ਪ੍ਰੰਤੂ ਕਚਹਿਰੀ ਵਿੱਚੋਂ ਹੀ ਇੱਕ ਮੁਸਲਸਾਨ ਫ਼ਕੀਰ 'ਖ਼ੁਦਾ ਦੋਸਤ' ਦੀ ਅਵਾਜ਼ ਨੇ ਸਾਰਿਆਂ ਦਾ ਧਿਆਨ ਅਪਣੇ ਵਲ ਖਿੱਚ ਲਿਆ। "ਦੋਜ਼ਖ ਦੀ ਅੱਗ ਵਿਚੋਂ ਬਚਣਾ ਚਾਹੁੰਦੇ ਹੋ, ਪਰ ਦੋਜ਼ਖ ਜਾਣ ਦੀ ਆਪ ਤਿਆਰੀ ਕਰ ਰਹੇ ਹੋਂ। ਇਕੱਲੇ ਆਪ ਹੀ ਨਹੀਂ ਸਗੋਂ ਸਾਰੀ ਕੌਮ ਅਤੇ ਇਸਲਾਮ ਨੂੰ ਕਲੰਕਤ ਕਰਕੇ ਇਸੇ ਭੱਠੀ ਵਿਚ ਸੁੱਟਣਾ ਚਾਹੁੰਦੇ ਹੋ। ਤੁਹਾਨੂੰ ਉਸ ਬੇਗੁਨਾਹ ਦੀ ਜਾਨ ਲੈਕੇ ਕੀ ਮਿਲ ਜਾਵੇਗਾ। ਕੀ ਇਸਲਾਮ ਇਸ ਦੀ ਆਗਿਆ ਦਿੰਦਾ ਹੈ ? ਜਾਂ ਤੁਸੀਂ ਅਪਣੀ ਜ਼ਬਾਨ ਨੂੰ ਕਾਨੂੰਨ ਤੇ ਹੁਕਮ ਨੂੰ ਇਨਸਾਫ ਸਮਝਦੇ ਹੋ। ਯਾਦ ਰਖੋ ਕਾਨੂੰਨ ਬੇ-ਬੁਨਿਆਦ ਨਹੀਂ, ਇਸਲਾਮ ਦੀ ਜਾਇਦਾਦ ਨਹੀਂ । ਜਿਸਨੂੰ ਵੇਖਿਆ ਕਤਲ ਕਰ ਦਿੱਤਾ। ਉਸ ਖੁਦਾ ਦੀ ਦਰਗਾਹ ਵਿਚੱ ਵੀ, ਜਿਸ ਦਾ ਨਾਂ ਲੈਕੇ ਤੁਸੀਂ ਬਦੀਆਂ ਕਰਦੇ ਹੋ, ਤੁਹਾਨੂੰ ਹਿਸਾਬ ਦੇਣਾ ਪਵੇਗਾ ।"

ਕਾਜ਼ੀਆਂ ਕਾਫਰ, ਕਾਫਰ, ਰਿਸ਼ਵਤ ਖੋਰ ਤੇ ਬੇਈਮਾਨ ਕਹਿ ਉਸਨੂੰ ਚੁੱਪ ਕਰਾ ਦਿਤਾ। ਇਸ ਤੇ ਅਮੀਰ ਬੇਗ ਹੋਰ ਗੁਸੇ ਹੋ ਉਹਨੂੰ ਕੜਕਿਆ,"ਤੁਸੀਂ

ਹੀ ਸਾਰੀ ਦੁਨੀਆਂ ਦੇ ਧਰਮ ਦੇ ਠੇਕੇਦਾਰ ਤੇ ਪੀਰ ਹੋਂ । ਬਾਕੀ ਸਭ ਰਿਸ਼ਵਤ ਖੋਰ, ਬੇਈਮਾਨ ਤੇ ਅਧਰਮੀ ਹਨ ।''

ਹੁਣ ਕਾਜ਼ੀ ਆਪੇ ਤੋਂ ਬਾਹਰ ਹੋਕੇ ਬਾਦਸ਼ਾਹ ਕੋਲ ਜਾਣ ਦੀਆਂ ਸਲਾਹਾਂ ਕਰਨ ਲੱਗ ਪਏ ਕਿ ਇਹਨਾਂ ਕਚਹਿਰੀਆਂ ਵਿੱਚ ਇਨਸਾਫ ਨਹੀਂ ਰਿਹਾ। ਅਮੀਰ ਬੇਗ ਕੁਝ ਠਠੰਬਰ ਗਿਆ ਤੇ ਉਸਨੇ ਕਾਜ਼ੀਆਂ ਨੂੰ ਪੁੱਛਿਆ ''ਕੀ ਮੌਤ ਤੋਂ ਬਿਨਾਂ ਹੋਰ ਕੋਈ ਸ਼ਜ਼ਾ ਨਹੀਂ ਦਿਤੀ ਜਾ ਸਕਦੀ ? ਕਾਜ਼ੀਆਂ ਦਾ ਇਹ ਉਤਰ ਸੁਣਕੇ ਕਿ ਜੇ ਇਹ ਇਜ਼ਲਾਮ ਗ੍ਰਹਿਣ ਕਰ ਲਵੇ ਤਾਂ ਬਚ ਸਕਦਾ ਹੈ। ਅਮੀਰ ਬੇਗ ਨੇ ਸੁਖ ਦਾ ਸਾਹ ਲਿਆ। ਉਸ ਸੋਚਿਆ ਚਲੋ ਸੱਪ ਵੀ ਮਰ ਜਾਏਗਾ ਤੇ ਸੋਟੀ ਵੀ ਰਹਿ ਜਾਏਗੀ। ਇਸ ਨੂੰ ਇਸਲਾਮ ਮੰਨਣ ਵਿਚ ਕੀ ਉਜਰ ਹੋਵੇਗਾ । ਪ੍ਰੰਤੂ ਉਸਦੀਆਂ ਆਸਾਂ ਤੇ ਪਾਣੀ ਫਿਰ ਗਿਆ ਜਦੋਂ ਧਰਮੀਂ ਹਕੀਕਤ ਨੇ ਇਸਲਾਮ ਕਬੂਲਣੋਂ ਉੱਕਾ ਹੀ ਨਾਂਹ ਕਰ ਦਿਤੀ। ''ਕੀ ਫਿਰ ਮੈਂ ਕਦੇ ਨਹੀਂ ਮਰਾਂਗਾ, ਜੇ ਫੇਰ ਵੀ ਮਰਨਾ ਹੈ ਤਾਂ ਹੁਣ ਧਰਮ ਨੂੰ ਨਸ਼ਟ ਕਿਉਂ ਕਰਾਂ ।'' ਉਸ ਦਾ ਇਹ ਉਤਰ ਸੁਣਕੇ ਸਾਰੇ ਹੱਕੇ ਬੱਕੇ ਰਹਿ ਗਏ।

ਮਾਂ, ਪਿਉ, ਪਤਨੀ ਨੇ ਬਥੇਰਾ ਜੋਰ ਲਾਇਆ, ਅਪਣੇ ਹਾਲ ਤੇ ਰਹਿਮ ਕਰਨ ਦੀ ਬੇਨਤੀ ਕੀਤੀ, ਅਮੀਰ ਬੇਗ ਨੇ ਅਪਣੀ ਲੜਕੀ, ਉਚੀ ਪਦਵੀ ਤੇ ਬਹੁਤ ਸਾਰੀ ਧਨ ਦੌਲਤ ਦੇਣ ਲਈ ਆਖਿਆ, ਪਰ ਹਕੀਕਤ ਨੇ ਸਭ ਕੁਝ ਠੁਕਰਾ ਧਰਮ ਦਾ ਲੜ ਫੜੀ ਰੱਖਿਆ ਸਗੋਂ ਅਮੀਰਬੇਗ ਨੂੰ ਪ੍ਰੇਰਿਆ ਕਿ ਤੁਸੀਂ ਕਾਜੀਆਂ ਦੀ ਗੱਲ ਮੰਨਕੇ ਮੈਨੂੰ ਮੌਤ ਦਾ ਦੰਡ ਦੇ ਦਿਉ, ਅਪਣੇ ਆਪ ਨੂੰ ਖਤਰੇ ਵਿੱਚ ਨਾਂ ਪਾਵੋ।

ਅਮੀਰਬੇਗ ਉਸਦੀ ਦਲੇਰੀ, ਵਿਸ਼ਵਾਸ ਤੇ ਦਰਿੜ੍ਹਤਾ ਵੇਖਕੇ ਹੱਕਾ ਬੱਕਾ ਰਹਿ ਗਿਆ ਉਸਨੇ ਕਾਜੀਆਂ ਨੂੰ ਸਾਫ ਉਤਰ ਦੇ ਦਿਤਾ ਕਿ ਜੋ ਤੁਹਾਡੇ ਮਨ ਆਉਂਦਾ ਹੈ ਕਰੋ। ਮੈਂ ਇਸਨੂੰ ਕਤਲ ਕਰਕੇ ਪਾਪਾਂ ਦਾ ਭਾਗੀ ਨਹੀਂ ਬਣਨਾ ਚਾਹੁੰਦਾ। ਉਸਨੇ ਮੁਕੱਦਮਾ ਸੂਬਾ ਲਾਹੌਰ ਦੇ ਪੇਸ਼ ਇਹ ਲਿਖਕੇ ਕਰ ਦਿੱਤਾ ਕਿ ਇਹ ਮੁਕੱਦਮਾ ਬਹੁਤ ਹੀ ਪੇਚੀਦਾ ਤੇ ਸੰਗੀਨ ਹੈ। ਇਕ ਪਾਸੇ ਸ਼ਾਹੀ ਕਾਨੂੰਨ ਹੈ, ਦੂਜੇ ਪਾਸੇ ਮਜ਼ਬੀ ਕਾਨੂੰਨ । ਕਾਨੂੰਨ ਅਨੁਸਾਰ ਕਸੂਰਵਾਰ ਰਹਾ

ਹੋਣਾ ਚਾਹੀਦਾ ਹੈ। ਪਰ ਸ਼ਰ੍ਹਾ ਦਾ ਹੁਕਮ ਹੈ ਇਸ ਨੂੰ ਕਤਲ ਕੀਤਾ ਜਾਵੇ ਜਾਂ ਮੁਸਲਮਾਨ ਬਣਾਇਆ ਜਾਵੇ—ਮੁਜ਼ਲਮ ਇਸਲਾਮ ਕਬੂਲਣੋ ਇਨਕਾਰੀ ਹੈ।''

ਕਾਜ਼ੀ ਤੇ ਸਪਾਹੀ ਹਕੀਕਤ ਨੂੰ ਲੈਕੇ ਲਾਹੌਰ ਵੱਲ ਚਲ ਪਏ, ਧਰਮੀ ਦੇ ਮਾਪੇ ਵੀ ਰੋਂਦੇ ਕੁਰਲਾਦੇ ਨਾਲ ਹੀ ਤੁਰ ਪਏ। ਪਿੰਡ ਪਿੰਡ ਦੁਹਾਈ ਪੈ ਗਈ। ਡਸਕੇ ਵਿੱਚ ਰੂਪਚੰਦ ਦੀ ਅਗਵਾਹੀ ਵਿੱਚ, ਏਮਨਾਬਾਦ ਵਿੱਚ ਦੀਵਾਨ ਲਖਪਤ ਰਾਇ ਦੀ ਅਗਵਾਹੀ ਵਿੱਚ, ਹਿੰਦੂਆਂ ਨੇ ਇਕੱਠੇ ਹੋਕੇ ਕਾਜੀਆਂ ਅੱਗੇ ਫਰਿਆਦ ਕੀਤੀ। ਪਰ ਉਹਨਾਂ ਪੈਰਾਂ ਤੇ ਪਾਣੀ ਨਾ ਪੈਣ ਦਿੱਤਾ। ਫ਼ਿਰ ਇਕ ਮੁਸਲਮਾਨ ਫਕੀਰ ਸ਼ਾਹ ਦੌਲੇ ਨੂੰ ਨਾਲ ਲੈ ਕੇ ਧਰਮੀ ਦੇ ਮਾਪਿਆਂ ਪੂਰੀ ਵਾਹ ਲਾ ਵੇਖੀ ਪਰ ਸਭ ਬਿਅਰਥ।

ਰਸਤੇ ਵਿੱਚ ਹਕੀਕਤ ਦੀ ਪਤਨੀ ਨੇ ਆ ਕੇ ਅਪਣੇ ਸੁਹਾਗ ਤੇ ਜੁਆਨੀ ਦੇ ਤਰਲੇ ਪਾ ਪਾ ਉਸਨੂੰ ਪ੍ਰੇਰਿਆ ਕਿ ਇਸਲਾਮ ਕਬੂਲਕੇ ਜਾਨ ਬਚਾ ਲਏ। ਹਕੀਕਤ ਨੇ ਉਸਨੂੰ ਧੀਰਜ ਦਿੱਤਾ ਤੇ ਧਰਵਾਸ ਬੰਨ੍ਹਾਇਆ ਕਿ ਜੇਕਰ ਉਸਦੇ ਬਲੀਦਾਨ ਨਾਲ ਹਿੰਦੂ ਧਰਮ ਦਾਕੁਝ ਸੰਵਰ ਗਿਆ ਤਾਂ ਉਹਨਾਂ ਦਾ ਲੋਕ ਪਰਲੋਕ ਵਿੱਚ ਭਲਾ ਹੋਵੇਗਾ।

ਅਖੀਰ ਹਕੀਕਤ ਰਾਇ ਨੂੰ ਖਾਨ ਬਹਾਦਰ ਨਵਾਬ ਲਾਹੌਰ ਦੀ ਕਚਹਿਰੀ ਪੇਸ਼ ਕਰ ਦਿੱਤਾ। ਸੁਲੇਮਾਨ ਦੀ ਅਗਵਾਹੀ ਵਿੱਚ ਬਹੁਤ ਸਾਰੇ ਕਾਜ਼ੀ ਵੀ ਸ਼ਰ੍ਹਾ ਦੀਆਂ ਕਿਤਾਬਾਂ ਚੁੱਕੀ ਆ ਪੇਸ਼ ਹੋਏ। ਨਵਾਬ ਨੇ ਮਹਿਰਮ—ਅਲੀ ਦਾ ਫਤਵਾ ਕਾਜੀ ਸੁਲੇਮਾਨ ਦਾ ਹੁਕਮ ਤੇ ਮਿਰਜਾ ਅਮੀਰਬੇਗ ਦੀ ਰੀਪੋਰਟ ਨੂੰ ਧਿਆਨ ਨਾਲ ਪੜ੍ਹਿਆ। ਕਾਜੀਆਂ ਦੀ ਗੱਲ ਬਾਤ ਸੁਣੀ ਤੇ ਹਕੀਕਤ ਰਾਇ ਤੋਂ ਸਾਰੀ ਪੁਛ—ਪੜਤਾਲ ਕਰਕੇ ਉਸਨੂੰ ਬੇਕਸੂਰ ਕਰਾਰ ਦੇ ਦਿੱਤਾ। ਕਾਜੀਆਂ ਨੇ ਫਿਰ 'ਇਸਲਾਮ ਤਬਾਹ ਹੋ ਗਿਆ ਹੈ' ਦਾ ਨਹਰਾ ਲਾਕੇ ਸਾਰੇ ਇਕੱਤਰ ਹੋਏ। ਲੋਕਾਂ ਨੂੰ ਭੜਕਾ ਦਿੱਤਾ। ਨਵਾਬ ਨੂੰ ਰਿਸ਼ਵਤ ਖ਼ੋਰ ਤੇ ਬੇਈ-ਮਾਨ ਆਖਣ ਲੱਗ ਪਏ। ਇਸਨੂੰ ਜੀਵਨ ਮਰਨ ਦੀ ਗੱਲ ਬਣਾਕੇ ਇੱਕ ਇੱਕ ਕਤਰਾ ਖ਼ੂਨ ਬਹਾ ਦੇਣ ਦੀਆਂ ਧਮਕੀਆਂ ਦੇ ਕੇ ਨਵਾਬ ਨੂੰ ਮਜਬੂਰ ਕਰ ਦਿੱਤਾ ਕਿ ਉਹ ਹਕੀਕਤ ਨੂੰ ਮੌਤ ਜਾਂ ਇਸਲਾਮ ਦਾ ਦੰਡ ਦੇਵੇ।

ਪਹਿਲੇ ਫ਼ਕੀਰ ਖੁਦਾ—ਦੋਸਤ ਨੇ ਫਿਰ ਉਹਨਾਂ ਦੀ ਬੇਇਨਸਾਫੀ ਤੋਂ ਉਹਨਾ ਨੂੰ ਜਾਣੂ ਕਰਾਉਣ ਦਾ ਯਤਨ ਕੀਤਾ ਪਰ ਮਜ਼ੂਬ ਦੇ ਕਾਨੂੰਨੀ ਇਨਸਾਫ ਅਤੇ ਦਲੀਦ ਦੀ ਗੱਲ ਕਦੋਂ ਮੰਨਦੇ ਹਨ।

ਨਵਾਬ ਨੇ ਲਾਲਚ ਦਿੱਤੇ, ਹਰ ਤਰ੍ਹਾਂ ਸਮਝਾਇਆ ਕਿ ਹਕੀਕਤ ਜ਼ਾਨ ਤੋਂ, ਜਹਾਨ ਤੋਂ, ਮਾਂ ਬਾਪ ਤੋਂ, ਅਪਣੇ ਆਪ ਤੋਂ ਘੜੀ ਪਲਾਂ ਤੱਕ ਹੱਥ ਧੋ ਲਵੇਗਾ। ਅਪਣੇ ਹਾਲ ਤੇ ਰਹਿਮ ਕਰਨ ਲਈ ਆਖਿਆ ਕਿ ਉਹ ਦੁਬਧਾ ਵਿੱਚ ਫਸਿਆ ਹੋਇਆ ਹੈ, ਉਸਨੂੰ ਸ਼ਰ੍ਹਾ ਦੇ ਵਿਰੁਧ ਚਲਣਾ ਔਖਾ ਹੈ। ਪਰ ਹਕੀਕਤ ਦੇ ਮਨ ਨੂੰ ਕੋਈ ਲਾਲਚ ਕੋਈ ਬੇਨਤੀ, ਕੋਈ ਮੋਹ ਡੁਲਾ ਨਾ ਸਕਿਆ। ਉਸਨੇ ਤਾਂ ਜਾਨ ਦੇਕੇ ਆਨ ਰੱਖਣੀ ਸੀ। ਆਖਰ ਕਾਜੀਆਂ ਅਤੇ ਉਹਨਾਂ ਦੇ ਖੁਦਾ ਨੂੰ ਪ੍ਰਸੰਨ ਕਰਨ ਲਈ ਨਵਾਬ ਨੇ ਗਿਆਰਾਂ ਸਾਲਾਂ ਦੇ ਬਾਲ ਹਕੀਕਤ ਨੂੰ ਕਤਲ ਕਰਵਾ ਦਿੱਤਾ।

ਹਕੀਕਤ ਦੀ ਪਤਨੀ ਇਹ ਸੁਣਕੇ ਅਪਣੇ ਪੇਕੇ ਪਿੰਡ ਬਟਾਲੇ ਵਿੱਚ ਸਤੀ ਹੋ ਗਈ। ਆਪ ਦੇ ਮਾਪਾ ਪਿਤਾ ਦੇ ਬੁਰੇ ਹਾਲ ਹੋ ਗਏ। ਉਹ ਫਕੀਰ ਬਣ ਗਏ ਤੇ ਰੋਂਦੇ ਪਿੱਟਦੇ ਸ਼ਾਹਜਹਾਂ ਦੇ ਦਰਬਾਰ ਫਰਿਆਦੀ ਹੋਏ। ਸਾਰੀ ਗੱਲ ਸੁਣਕੇ ਸ਼ਾਹਜਹਾਂ ਇਨਸਾਫ ਕਰਨ ਦਾ ਬਚਨ ਦੇਕੇ, ਉਹਨਾਂ ਨੂੰ ਨਾਲ ਲੈ ਕੇ ਲਾਹੌਰ ਨੂੰ ਤੁਰ ਪਿਆ।

ਲਾਹੌਰ ਆ ਕੇ ਸ਼ਾਹਜਹਾਂ ਨੇ ਸਾਰੇ ਕਾਜੀਆਂ ਤੇ ਨਵਾਬ ਦੇ ਨੇਕ ਕੰਮ ਲਈ ਪ੍ਰਸੰਸਾ ਕੀਤੀ ਤੇ ਸਾਰਿਆਂ ਨੂੰ ਇਨਾਮ ਲੈਣ ਲਈ ਦਰਿਆ ਦੇ ਦੂਜੇ ਕੰਢੇ ਜਾਣ ਲਈ ਆਖਕੇ ਕਿਸ਼ਤੀਆਂ ਵਿੱਚ ਬਠਾ ਦਿੱਤਾ। ਕਾਜੀ ਤੇ ਨਵਾਬ ਅਪਣੇ ਪਰਵਾਰਾਂ ਸਮੇਤ ਖੁਸ਼ੀ ਖੁਸ਼ੀ ਸਵਾਰ ਹੋ ਗਏ। ਸੁਲੇਮਾਨ, ਮਹਿਰਮ ਅਲੀ ਦੀ ਤਾਂ ਚੜ੍ਹ ਮੱਚੀ। ਉਹ ਸੋਚਦੇ ਸੀ ਹੁਣ ਸਾਰੇ ਵਿਰੋਧੀਆਂ ਨੂੰ ਮਨ ਮਰਜ਼ੀ ਦੀ ਸਜ਼ਾ ਦੁਆਵਾਂਗੇ। ਸ਼ਾਹਜਹਾਂ ਦੇ ਹੁਕਮ ਅਨੁਸਾਰ ਮਲਾਹਾਂ ਨੇ ਕਿਸ਼ਤੀਆਂ ਵਿਚਕਾਰ ਹੀ ਡੋਬ ਦਿੱਤੀਆਂ, ਸਾਰੇ ਦੋਸ਼ੀ ਲੁਟਕਣੀਆਂ ਖਾਂਦੇ ਖਾਂਦੇ ਦਰਿਆ ਵਿੱਚ ਅਪਣੀਆਂ ਕਰਨੀਆਂ ਦਾ ਫਲ ਭੁਗਤਦੇ ਡੁੱਬ ਮਰੇ। ਭਾਰਤ ਵਰਸ਼ ਦਾ ਸ਼ਹਿਨਸ਼ਾਹ ਸ਼ਾਹਜਹਾਂ ਵੀ ਹਕੀਕਤ ਰਾਇ ਦੇ ਕਾਤਲਾਂ ਤੂੰ ਦੰਭ ਧਰਮ ਤੋਂ ਡਰਦਾ ਪਰਗਟ ਰੂਪ ਵਿੱਚ ਸਜ਼ਾ ਦੇਣ ਦਾ ਹੀਆਂ ਨਾ ਕਰ ਸਕਿਆ।

# ਜੁਆਨ ਆਫ ਆਰਕ

ਗੁਰਚਰਨ ਰਾਮਪੁਰੀ

"......ਕੀ ਮੈਨੂੰ ਇਨ੍ਹਾਂ ਚਾਰ ਕੰਧਾਂ ਵਿਚ ਉਮਰ ਭਰ ਕੈਦ ਰਹਿਣਾ ਪਵੇਗਾ ? ਕੀ ਸਿਰਫ ਸਾਹ ਲੈਣ ਦਾ ਨਾਂ ਹੀ ਜ਼ਿੰਦਗੀ ਹੈ ? ਕੀ ਤਾਰੇ, ਚਾਨਣ, ਖ਼ੇਤ ਪਹਾੜ ਸਭ ਮੇਰੇ ਲਈ ਵਰਜਿਤ ਰਹਿਣਗੇ ? ਅਜੇਹੀ ਜ਼ਿੰਦਗੀ ਤੇ ਮੈਂ ਲਾਅਨਤ ਭੇਜਦੀ ਹਾਂ...... ।"

# ਜ਼੍ਹਾਨ ਆਫ ਆਰਕ

ਇਹ ਪੰਦਰ੍ਹਵੀਂ ਸਦੀ ਦੀ ਪਹਿਲੀ ਚੌਥਾਈ ਦੀ ਗੱਲ ਹੈ। ਚਿਨੋਨ ਦੇ ਕਸਬੇ ਵਿਚਲੇ ਫਰਾਂਸ ਦੇ ਸ਼ਾਹੀ ਮਹੱਲਾਂ ਅੰਦਰ ਬਾਦਸ਼ਾਹਤ ਦੇ ਪਰਛਾਵਿਆਂ ਨੂੰ ਕਾਇਮ ਰੱਖਣ ਦੇ ਤਰਲੇ ਪਾਏ ਜਾਂਦੇ। ਰਾਜਦਰਬਾਰੀ ਘਸੇ ਹੋਏ ਜ਼ਰੀਦਾਰ ਪਹਿਰਾਵੇ ਪਾ ਕੇ ਆਪਣੀ ਸ਼ਾਨ ਬਚਾਉਣ ਦੇ ਉਪਰਾਲੇ ਕਰਦੇ। ਮਹਾਰਾਣੀ ਨਿੱਤ ਦਿਹਾੜੀ ਆਪਣਾ ਗਹਿਣਾ ਗੱਟਾ ਤੇ ਸ਼ਾਹੀ ਸਾਜ਼ ਸਾਮਾਨ ਵੇਚ ਵੱਟ ਜਾਂ ਗਹਿਣੇ ਰੱਖਕੇ ਲਹਿਣੇਦਾਰਾਂ ਦੀ ਧਾੜ ਨੂੰ ਆਪਣੀਆਂ ਦੇਹਲੀਆਂ ਤੋਂ ਦੂਰ ਰੱਖਣ ਦੇ ਜਤਨ ਕਰਦੀ। ਲਾਲਚੀ ਰਾਜਦਰਬਾਰੀ, ਜੋ ਕੁਝ ਮਿਲ ਸਕਦਾ ਹਥਿਆਉਣ ਲਈ ਘਾਤ ਲਾਈ ਰੱਖਦੇ, ਜਦੋਂ ਕੁਝ ਪ੍ਰਾਪਤ ਨਾ ਹੁੰਦਾ ਤਾਂ ਹੋਰ ਥਾਂ ਤੇ ਨੌਕਰੀ ਕਰਨ ਦੇ ਮੌਕੇ ਤਾੜਦੇ ਰਹਿੰਦੇ।

ਅਜੇਹੇ ਨਿਰਉਤਸ਼ਾਹ, ਬੇਹਿਸ ਹਾਲਾਤ ਵਿੱਚ ਫਰਾਂਸ ਦਾ ਮਾੜੂਆ ਜਿਹਾ ਡਰਪੋਕ ਸ਼ਹਿਜ਼ਾਦਾ ਚਾਰਲਸ ਸੱਤਵਾਂ ਰਹਿੰਦਾ ਸੀ ਜਿਸ ਨੂੰ ਅੱਜੇ ਤੱਕ ਰਾਜ ਗੱਦੀ ਨਹੀਂ ਮਿਲੀ ਸੀ। ਹਰ ਕੋਈ ਉਸ ਨੂੰ ਅੱਡੇ ਲਾਉਣਾ ਚਾਹੁੰਦਾ। ਅਪਣੇ ਅਮਲੇ ਦਾ ਹੀ ਉਸਨੂੰ ਭਰੋਸਾ ਨਹੀਂ ਸੀ ਤੇ ਇਹ ਸ਼ੱਕ ਹਰ ਸਮੇਂ ਘੁਣ ਵਾਂਗ ਉਸਦੇ ਅੰਦਰ ਨੂੰ ਕੁਤਰ ਕੁਤਰ ਖਾਂਦਾ ਰਹਿੰਦਾ। ਉਹ ਡਰਦਾ ਕਿ ਪਤਾ ਨਹੀਂ ਕਦੋਂ ਅੰਗ੍ਰੇਜ਼ ਸਿਪਾਹੀ ਉਸਨੂੰ ਇਸ ਗਰੀਬੜੇ ਜਹੇ ਮਹਿਲ ਚੋਂ ਵੀ ਕੱਢ ਦੇਣ।

ਇਤਿਹਾਸ ਵਿੱਚ ਕਦੇ ਵੀ ਫਰਾਂਸ ਦੇ ਬਾਦਸ਼ਾਹ ਦੀ ਏਨੀ-ਦੁਰਗਤੀ ਨਹੀਂ ਸੀ ਹੋਈ। ਅੰਗ੍ਰੇਜ਼ ਬਾਦਸ਼ਾਹ ਹੈਨਰੀ ਪੰਜਵੇਂ ਦੀਆਂ ਜਿੱਤਾਂ ਨੇ ਫਰਾਂਸ ਦੇ ਚੋਖੇ ਹਿੱਸੇ ਤੇ ਅੰਗ੍ਰੇਜ਼ੀ ਕਬਜ਼ਾ ਕਾਇਮ ਕਰ ਦਿੱਤਾ ਤੇ ਡਰ ਸੀ ਕਿ ਪਤਾ ਨਹੀਂ ਕਦੋਂ ਅੰਗ੍ਰੇਜ਼ ਦੇਸ਼ ਦੇ ਬਾਕੀ ਹਿੱਸੇ ਤੇ ਵੀ ਅੱਧਿਕਾਰ ਕਰ ਲੈਣ।

ਨਾਬਾਲਿਗ ਸ਼ਹਿਜ਼ਾਦੇ ਚਾਰਲਸ ਸੱਤਵੇਂ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਗਿਆ, ਪਰ ਅੱਜੇ ਤੱਕ ਸੇਂਟ ਰੇਮੀ ਦੇ ਗਿਰਜੇ ਚੋਂ ਉਸਨੂੰ ਰਾਜ ਤਿਲਕ ਨਹੀਂ ਸੀ ਦਿੱਤਾ ਗਿਆ ਜਿਸ ਬਿਨਾਂ ਫਰਾਂਸ ਅਪਣੇ ਬਾਦਸ਼ਾਹ ਨੂੰ ਪਛਾਨਣ ਦਾ ਆਦੀ ਨਹੀਂ ਸੀ। ਡਿਊਕਆਫ਼ ਬਰਗੰਡੀ, ਜੋ ਬਹੁਤ ਵੱਡਾ ਧਨਾਢ ਸੀ ਅੰਗ੍ਰੇਜ਼ਾਂ ਨਾਲ ਰਲ ਗਿਆ। ਚਾਰਲਸ ਸੱਤਵੇਂ ਦੇ ਸਿਰ ਸਭ ਤੋਂ ਭਰਪੂਰ ਸੱਟ ਉਸਦੀ ਵਿਧਵਾ ਮਾਂ ਈਸਾਬੂ ਨੇ ਆਪ ਮਾਰੀ ਜਦੋਂ ਉਸਨੇ ਅੰਗ੍ਰੇਜ਼ਾਂ ਦਾ ਪੱਖ ਪੂਰਨਾ ਆਰੰਭ ਕਰ ਕੇ ਐਲਾਨ ਕਰ ਦਿੱਤਾ ਕਿ ਚਾਰਲਸ ਸੱਤਵੇ ਦੀਆਂ ਰਗਾਂ ਵਿੱਚ ਸ਼ਾਹੀ ਖ਼ੂਨ ਦਾ ਕੋਈ ਤੁਪਕਾ ਨਹੀਂ। ਈਸਾਬੂ ਦੀ ਜ਼ਿੰਦਗੀ ਨੂੰ ਜਾਣਨ ਵਾਲੇ ਲੋਕਾਂ ਨੂੰ ਉਸਦੇ ਇਸ ਐਲਾਨ ਤੋਂ ਕੋਈ ਬੇ ਭਰੋਸਗੀ ਨਹੀਂ ਸੀ।

ਇਸ ਅਧੋਗਤੀ ਸਮੇਂ ਜਦੋਂ ਸੌ ਸਾਲਾ ਜੰਗ ਨਾਲ ਫਰਾਂਸ ਅੰਦਰੋਂ ਖੋਖਲਾ ਹੋ ਗਿਆ ਤੇ ਜਾਪਦਾ ਸੀ ਕਿ ਅੰਗ੍ਰੇਜ਼ਾਂ ਦੀ ਸਾਰੇ ਫਰਾਂਸ ਤੇ ਰਾਜ ਕਰਨ ਦੀ ਲਾਲਸਾ ਪੂਰੀ ਹੋਣ ਵਾਲੀ ਹੈ, ਇੱਕ ਅਨਪੜ੍ਹ ਅਲ੍ਹੜ ਪੇਂਡੂ ਕੁੜੀ ਨੇ ਫਰਾਂਸ ਨੂੰ ਗ਼ੁਲਾਮ ਹੋਣੋਂ ਬਚਾ ਲਿਆ।

ਇਹ ਕੁੜੀ ਡੋਮਰੇਮੀ ਪਿੰਡ ਦੇ ਇੱਕ ਕਿਸਾਨ ਦੀ ਧੀ ਜੁਆਨ ਆਫ ਆਰਕ ਸੀ ਜਿਸਦਾ ਜਨਮ ਸੰਨ ੧੪੧੨ ਵਿੱਚ ਹੋਇਆ। ਉਸਦਾ ਕਿਸਾਨ ਪਿਤਾ ਜੋ ਪਿੰਡ ਦਾ ਨੰਬਰਦਾਰ ਸੀ ਨਿੱਕੇ ਮੋਟੇ ਵਪਾਰਦੇ ਕੰਮ ਜਾਂ ਮੁਕੱਦਮਿਆਂ ਦੀਆਂ ਤਰੀਕਾਂ ਲਈ ਸ਼ਹਿਰ ਜਾਂਦਾ। ਸ਼ਹਿਰੋਂ ਮੁੜਦੇ ਅਪਣੇ ਸਾਥੀ ਕਿਸਾਨਾਂ ਨੂੰ ਰਾਤ ਅਪਣੇ ਘਰ ਕੱਟਣ ਦਾ ਸੱਦਾ ਦਿੰਦਾ। ਉਸ ਕੋਲ ਪਿੰਡ ਦੇ ਬਾਹਰ ਵਾਰ ਇੱਕ ਪੁਰਾਣੀ ਉੱਜੜੀ ਹਵੇਲੀ ਸੀ, ਜਿਸ ਦੀ ਕੁੰਜੀ ਬਰਦਾਰ ਨਿੱਕੀ ਜੁਆਨ ਸੀ। ਉਹ ਨਿੱਤ ਆਪਣੇ ਘਰ ਵਿੱਚ ਆਪਣੇ ਪਿਤਾ ਨੂੰ ਸਾਥੀ ਕਿਸਾਨਾਂ ਨਾਲ

ਫਰਾਂਸ ਉੱਤੇ ਅੰਗ੍ਰੇਜ਼ੀ ਹੱਲੇ ਸਬੰਧੀ ਗੱਲਾਂ ਕਰਦੇ ਸੁਣਦੀ ਜਿਨ੍ਹਾਂ ਵਿੱਚ ਅੰਗ੍ਰੇਜ਼ ਸਿਪਾਹੀਆਂ ਦੀਆਂ ਜਿੱਤਾਂ ਤੇ ਫਰਾਂਸੀਸੀ ਫੌਜਾਂ ਦੇ ਡਰਪੋਕ ਹੋਣ ਦਾ ਜ਼ਿਕਰ ਆਮ ਹੁੰਦਾ। ਬਰਗੰਡੀ ਵਰਗੇ ਦੇਸ਼ ਧਰੋਹੀਆਂ ਦੀ ਗ਼ਦਾਰੀ ਉੱਤੇ ਕਈ ਵਾਰੀ ਕਿਸਾਨ ਗੁੱਸਾ ਜ਼ਾਹਰ ਕਰਦੇ ਤੇ ਕਈ ਵਾਰੀ ਨਿਰਾਸਤਾ। ਇਸ ਨਿੱਤ ਦੀ ਚਰਚਾ ਨੂੰ ਜਾਨ ਬੜੇ ਗੌਹ ਨਾਲ ਸੁਣਦੀ, ਹਾਲਾਂਕਿ ਕਿੰਨੀਆਂ ਗੱਲਾਂ ਉਸਦੀ ਸਮਝ ਵਿੱਚ ਨ ਆਉਂਦੀਆਂ।

ਇਹ ਦੰਦ ਕਥਾਵਾਂ ਮਾਸੂਮ ਜ੍ਹਾਨ ਦੇ ਪਵਿੱਤਰ ਕੁਆਰੇ ਦਿਲ ਤੇ ਅਮਿੱਟ ਲੀਕਾਂ ਬਣ ਗਈਆਂ। ਉਹ ਸੋਚਣ ਲੱਗੀ ਇਹ ਅੰਗ੍ਰੇਜ਼ ਸਾਡੇ ਦੇਸ਼ ਵਿੱਚ ਕਿਉਂ ਆਏ ਨੇ ? ਜਦੋਂ ਰੱਬ ਨੇ ਉਨ੍ਹਾਂ ਨੂੰ ਅਪਣਾ ਦੇਸ਼ ਦਿੱਤਾ ਹੈ। ਅਪਣੀ ਧਰਤੀ ਦਿੱਤੀ ਹੈ ਤਾਂ ਉਨ੍ਹਾਂ ਦਾ ਸਾਡੀ ਧਰਤੀ ਤੇ ਕੀ ਕੰਮ ? ਸਾਡੇ ਲੋਕ ਇਨ੍ਹਾਂ ਨੂੰ ਇਥੋਂ ਜਾਣ ਲਈ ਕਹਿ ਕਿਉਂ ਨਹੀਂ ਦਿੰਦੇ ? ਸਾਡਾ ਬਾਦਸ਼ਾਹ ਕਿਉਂ ਨਹੀਂ ਕੁਝ ਕਰਦਾ ?

ਬਾਰ੍ਹਾਂ ਵਰ੍ਹਿਆਂ ਦੀ ਇਹ ਭੋਲੀ ਕੁੜੀ ਆਪਣੇ ਹਾਣੀਆਂ ਨੂੰ ਉਪਰਲੇ ਸਵਾਲ ਪਾਉਂਦੀ। ਉਹ ਕੋਈ ਜਵਾਬ ਨਾ ਦੇ ਸਕਦੇ। ਉਹ ਆਪਣੇ ਪਿਤਾ ਦੇ ਇੱਜੜ ਤੇ ਮਾਲ ਡੰਗਰ ਚਾਰਨ ਗਈ ਉਜਾੜ ਵਿੱਚ ਇਕੱਲੀ ਬੈਠੀ ਸੋਚਦੀ ਰਹਿੰਦੀ, ਸੋਚਦੀ ਰਹਿੰਦੀ। ਇੱਕ ਦਿਨ ਉਸਨੂੰ ਲੱਗਿਆ ਕਿ ਕਿਸੇ ਨੇ ਉਸਦੇ ਕੰਨ ਵਿੱਚ ਕਿਹਾ ਹੈ," ਤੂੰ ਫਰਾਂਸ ਨੂੰ ਆਜ਼ਾਦ ਕਰਾਕੇ ਉਸਦੇ ਅਸਲੀ ਬਾਦਸ਼ਾਹ ਨੂੰ ਰਾਜ ਤਿਲਕ ਦਿਵਾਵੇਂਗੀ। ਤੂੰ ਅੰਗ੍ਰੇਜ਼ੀ ਹਮਲਾਆਵਰਾਂ ਨੂੰ ਹਰਾਏਂਗੀ।" ਉਸਨੇ ਆਹਣੇ ਸੱਜੇ ਖੱਬੇ ਦੇਖਿਆ; ਆਲੇਦੁਆਲੇ ਕੋਈ ਨਹੀਂ ਸੀ। ਉਹ ਫੇਰ ਸੋਚਾਂ ਵਿੱਚ ਡੁੱਬ ਗਈ। ਉਸਨੂੰ ਫੇਰ ਲੱਗਿਆ ਕਿਸੇ ਉਸਦੇ ਕੰਨਾਂ ਵਿੱਚ ਉਪਰਲੀ ਗੱਲ ਦੁਹਰਾਈ ਹੈ। ਉਹ ਉੱਠ ਕੇ ਦੇਖਦੀ। ਭੇਡਾਂ ਦੂਰ ਨਿਕਲ ਗਈਆਂ ਹੁੰਦੀਆਂ। ਉਨ੍ਹਾਂ ਨੂੰ ਮੋੜਾ ਪਾਉਂਦੀ। ਫ਼ੇਰ ਕਦੇ ਉਣਨ ਤੇ ਕਦੇ ਕਢਾਈ ਕਰਨ ਲੱਗ ਜਾਂਦੀ, ਉਹ ਇਨ੍ਹਾਂ ਕੰਮਾਂ ਵਿੱਚ ਬੜੀ ਸਹੁਨਰੀ ਸੀ। ਉਸਦੀ ਸੂਈ ਜਿਉਂਦੇ ਅਸਲੀ ਫੁੱਲਾਂ ਨੂੰ ਕਪੜੇ ਤੇ ਜਗਾ ਦਿੰਦੀ। ਉਸਦੀਆਂ ਉਂਗਲਾਂ ਨੱਚਦੀਆਂ, ਨਜ਼ਰ ਇੱਕ ਸੂਈ ਤੇ ਟਿਕੀ ਹੁੰਦੀ

ਤੇ ਉਹ ਫੇਰ ਸੋਚੀਂ ਪੈ ਜਾਂਦੀ।

ਇੱਕ ਦਿਨ ਉਸਨੇ ਦੱਸਿਆ ਕਿ ਉਸਨੂੰ ਆਕਾਸ਼ ਬਾਣੀ ਹੋਈ ਹੈ ਤੇ ਉਸਨੇ ਸਾਰੀ ਉਮਰ ਕੁਆਰੀ ਰਹਿਕੇ ਪਵਿੱਤਰ ਜੀਵਨ ਬਤੀਤ ਕਰਨ ਦੀ ਸੌਂਹ ਚੱਕ ਲਈ। ਅਗਲੇ ਕੁਝ ਸਾਲ ਜਦੋਂ ਵੀ ਉਹ ਇਕੱਲੀ ਬੈਠੀ ਸੋਚਦੀ ਤਾਂ ਉਸਨੂੰ ਜਾਪਦਾ ਸੀ ਕਿ ਫਰਾਂਸ ਨੂੰ ਅੰਗ੍ਰੇਜ਼ੀ ਹਮਲਾਆਵਰਾਂ ਤੋਂ ਪਾਕ ਕਰਨ ਦਾ ਕੰਮ ਕੋਈ ਪਵਿੱਤਰ ਆਤਮਾ ਉਸਦੇ ਜ਼ਿਮੇ ਲਾ ਰਹੀ ਹੈ। ਉਸਨੂੰ ਵਿਸ਼ਵਾਸ਼ ਹੋ ਗਿਆ ਕਿ ਫਰਾਂਸ ਦੇ ਸਹੀ ਬਾਦਸ਼ਾਹ ਨੂੰ ਰੇਮੀ ਗਿਰਜੇ ਤੋਂ ਰਾਜ ਤਿਲਕ ਦਵਾ ਕੇ ਗੱਦੀ ਬਿਠਾਉਣ ਦਾ ਕੰਮ ਧੁਰੋਂ ਉਸਨੂੰ ਸੌਂਪਿਆ ਗਿਆ ਹੈ।

ਉਸਦੇ ਹਾਣੀਆਂ ਤੇ ਮਾਪਿਆਂ ਨੂੰ ਇਹ ਗੱਲਾਂ ਫਜ਼ੂਲ ਲੱਗਦੀਆਂ ਤੇ ਉਸਦਾ ਸਾਧਾਰਨ ਸੂਝ ਵਾਲਾ ਬਾਪ ਸੋਚਦਾ "ਮੈਂ ਆਪਣੀ ਧੀ ਨੂੰ ਅਜੇਹੇ ਵਹਿਮਾਂ ਦਾ ਸ਼ਿਕਾਰ ਹੋਣ ਨਾਲੋਂ ਤਾਂ ਦਰਿਆ ਵਿੱਚ ਡਬੋ ਆਵਾਂਗਾ।"

ਜਦੋਂ ਜ੍ਹਾਨ ਸੋਲਾਂ ਸਾਲ ਦੀ ਹੋਈ ਤਾਂ ਉਸਦਾ ਵਿਸ਼ਵਾਸ ਹੋਰ ਵੀ ਦ੍ਰਿੜ ਹੋ ਚੁੱਕਾ ਸੀ ਤੇ ਇੱਕ ਦਿਨ ਉਹ ਇੱਕ ਜਾਗੀਰਦਾਰ ਬਾਡਰੀਕੋਰਟ ਦੇ ਮਹਿਲ ਪੁੱਜ ਗਈ। ਉਸਨੇ ਸਾਰੇ ਨੌਕਰਾਂ ਦਾ ਵਿਸ਼ਵਾਸ਼ ਬੜੀ ਛੇਤੀ ਜਿੱਤ ਲਿਆ ਤੇ ਉਨ੍ਹਾਂ ਦੀ ਮਦਦ ਨਾਲ ਉਸਦੇ ਮਹਿਲ ਅੰਦਰ ਦਾਖਲ ਹੋਕੇ ਉਸ ਤੋਂ ਸਹਾਇਤਾ ਮੰਗੀ। ਸਰਦਾਰ ਅਚੰਭਤ ਰਹਿ ਗਿਆ; ਪਰ ਉਸਨੂੰ ਜਾਨ੍ਹ ਦੀ ਇਸ ਕਹਾਲੀ ਨੇ ਬਿਲਕੁਲ ਪ੍ਰਭਾਵਤ ਨਾ ਕੀਤਾ ਕਿ ਦੇਵਤਿਆਂ ਨੇ ਫਰਾਂਸ ਨੂੰ ਆਜ਼ਾਦ ਕਰਾਣ ਦਾ ਕੰਮ ਇੱਕ ਗੰਵਾਰ ਕਿਸਾਨ ਕੁੜੀ ਨੂੰ ਸੌਂਪਿਆ ਹੈ। ਉਸਨੇ ਜ੍ਹਾਨ ਨੂੰ ਕਿਹਾ "ਮੂਰਖ ਨਾ ਬਣ" ਤੇ ਉਸਨੂੰ ਘਰ ਮੋੜ ਦਿੱਤਾ।

ਪਰ ਜ੍ਹਾਨ ਇੱਕ ਵਾਰ ਹਾਰ ਕੇ ਹਟਣ ਵਾਲੀ ਨਹੀਂ ਸੀ। ਕੁਝ ਚਿਰ ਪਿੱਛੋਂ ਉਹ ਫੇਰ ਬਾਡਰੀਕੋਰਟ ਦੇ ਮਹਿਲ ਪੁੱਜ ਗਈ ਤੇ ਉਸਦੇ ਵਿਸ਼ਵਾਸ਼ੀ ਨੌਕਰਾਂ, ਦੀ ਮਦਦ ਨਾਲ ਸਰਦਾਰ ਨੂੰ ਮਨਾ ਲਿਆ। ਇਹ ਸੰਨ ੧੪੨੯ ਦੀ ਗੱਲ ਹੈ। ਜ੍ਹਾਨ ਮਰਦਾਨਾ ਪਹਿਰਾਵਾ ਪਾਈ ਬਾਡਰੀਕੋਰਟ ਦੇ ਛੇ

ਬੰਦਿਆਂ ਨੂੰ ਨਾਲ ਲੈ ਚਿਨੋਨ ਰਾਜ ਮਹਿਲ ਵਿੱਚ ਪੁੱਜ ਗਈ।

ਮੂਲੋਂ ਨਿਰ ਉਤਸ਼ਾਹ ਤੇ ਨਿਰਾਸ਼ ਚਾਰਲਸ ਨੇ ਉਸਨੂੰ ਬੜੇ ਨਿੱਘ ਨਾਲ ਜੀ ਆਇਆਂ ਆਖਿਆ ਉਸ ਨਾਲ ਇਕੱਲਿਆਂ ਮੁਲਾਕਾਤ ਕੀਤੀ। ਜ੍ਹਾਨ ਨੇ ਚਾਰਲਸ ਨੂੰ ਉਸਦੇ ਸਹੀ ਬਾਦਸ਼ਾਹ ਹੋਣ ਦਾ ਯਕੀਨ ਦੁਆਇਆ ਤੇ ਆਪਣੀਆਂ ਆਕਾਸ਼ ਬਾਣੀਆਂ ਬਾਰੇ ਦੱਸਿਆ ਜਿਸ ਤੇ ਚਾਰਲਸ ਨੇ ਉਸ ਵਿੱਚ ਪੂਰੀ ਸ਼ਰਧਾ ਦਾ ਐਲਾਨ ਕਰ ਦਿੱਤਾ ਤੇ ਕਿਹਾ ਕਿ ਜੇ ਜ੍ਹਾਨ ਪੋਇਟੀਅਰ ਦੇ ਪਾਦਰੀਆਂ ਦੀ ਪ੍ਰੀਖਿਆ ਵਿੱਚ ਪੂਰੀ ਉੱਤਰ ਆਏ ਤਾਂ ਅੰਗ੍ਰੇਜ਼ਾਂ ਦੇ ਕਬਜ਼ੇ ਹੇਠਲੇ ਓਰਲੀਅਨਜ਼ ਨੂੰ ਆਜ਼ਾਦ ਕਰਣ ਲਈ ਕੁਝ ਫ਼ੌਜ ਉਸਨੂੰ ਸੌਂਪ ਦਿੱਤੀ ਜਾਏਗੀ।

ਉਹ ਪੋਇਟੀਅਰ ਗਈ, ਪਾਦਰੀਆਂ ਨੂੰ ਸੰਤੁਸ਼ਟ ਕੀਤਾ ਤੇ ਚਾਰਲਸ ਨੇ ਅਪਣਾ ਵਚਨ ਪੂਰਾ ਕਰ ਦਿੱਤਾ। ੨੮ ਅਪਰੈਲ ਨੂੰ ਚਿੱਟਾ ਜ਼ਿਰਾਹ-ਬਕਤਰ ਪਹਿਨ, ਸਲੀਬ ਦੇ ਪੰਜ ਨਿਸ਼ਾਨਾਂ ਵਾਲੀ ਤਲਵਾਰ ਸਜਾ, ਚਾਰ ਹਜ਼ਾਰ ਸਵਾਰਾਂ ਨੂੰ ਨਾਲ ਲੈਕੇ ਜ੍ਹਾਨ ਆਰਲੀਅਨਜ਼ ਦੇ ਸਾਹਮਣੇ ਪੁੱਜ ਗਈ। ਕਮਾਂਡਰ ਡਿਊਕ ਆਫ ਐਲਕਾਸ ਤੇ ਪਾਦਰੀਆਂ ਦਾ ਇੱਕ ਜ਼ਲੂਸ ਉਸਦੇ ਨਾਲ ਸੀ। ਤੋਪਖਾਨੇ ਦਾ ਕਮਾਡਰ ਕਾਊਂਟ ਆਫ ਡਿਊਨੋਸ ਪਹਿਲਾਂ ਹੀ ਉੱਥੇ ਮੌਜੂਦ ਸੀ।

ਉਸ ਤੋਂ ਪਿੱਛੋਂ ਜੋ ਹੋਇਆ ਉਹ ਜੰਗ ਦੇ ਇਤਿਹਾਸ ਵਿੱਚ ਕਰਾਮਾਤ ਹੈ। ਪਿਛਲੀਆਂ ਹਾਰਾਂ ਨਾਲ ਫਰਾਂਸੀਸੀ ਸਿਪਾਹੀ ਹੌਸਲਾ ਛੱਡ ਬੈਠੇ ਸਨ। ਅੰਗਰੇਜ਼ਾਂ ਦਾ ਸੌ ਜਵਾਨਾਂ ਦਾ ਇੱਕ ਜੱਥਾ ਹਜ਼ਾਰਾਂ ਦੀ ਗਿਣਤੀ ਦੀ ਫਰਾਂਸੀਸੀ ਫੌਜ ਨੂੰ ਅੱਗੇ ਲਾ ਲੈਂਦਾ ਸੀ, ਪਰ ਇੱਕ ਕੁੜੀ ਦੀ ,ਹਾਜ਼ਰੀ ਨੇ ਇਨ੍ਹਾਂ ਗਿੱਦੜਾਂ ਨੂੰ ਸ਼ੇਰ ਬਣਾ ਦਿੱਤਾ। ਜ੍ਹਾਨ ਮਰਦਾਨਾ ਪਹਿਰਾਵਾ ਪਾਈ, ਘੋੜੇ ਤੇ ਸਵਾਰ ਤਲਵਾਰ ਲਹਿਰਾਉਂਦੀ ਸਾਰੇ ਸਿਪਾਹੀਆਂ ਤੋਂ ਅੱਗੇ ਹੋਕੇ ਲੜ ਰਹੀ ਸੀ। ਹਰ ਪਲ ਉਹ ਸਿਪਾਹੀਆਂ ਨੂੰ ਹੱਲਾਸ਼ੇਰੀ ਦੇਂਦੀ, ਬਹਾਦਰੀ ਲਈ ਲਲਕਾਰਦੀ, ਵੈਰੀਆਂ ਦੇ ਆਹੂ ਲਾਹੁੰਦੀ ਅੱਗੇ ਵੱਧ ਰਹੀ ਸੀ। ਉਨ੍ਹਾਂ ਆਗਸਟੀਨ ਦੀ ਗੜ੍ਹੀ ਤੇ ਹੱਲਾ ਬੋਲਿਆ ਤੇ ਇੱਕ ਸਾਤੇ ਪਿਛੋਂ ਅੰਗ੍ਰੇਜ਼ਾਂ ਦੇ ਕਬਜ਼ੇ ਹੇਠਲੇ

ਦਰਿਆ ਉਪਰਲੇ ਟੌਰੇਲੀਜ਼ ਨਾਮੀ ਬੁਰਜਾਂ ਤੇ ਕਬਜ਼ਾ ਕਰਕੇ ਮਹੱਤਵ ਪੂਰਨ ਜਿੱਤ ਪਰਾਪਤ ਕਰ ਲਈ। ਇਹ ਜ਼ੁਾਨ ਦਾ ਮਹਾਨ ਕਾਰਨਾਮਾ ਸੀ। ਟੌਰੇਲੀਜ਼ ਅਜਿੱਤ ਜਾਪਦ ਸਨ ਪਰ ਉਸ ਨੇ ਅੱਗੇ ਵਧ ਕੇ ਆਪ ਪਹਿਲੀ ਪੌੜੀ ਲਾਈ ਤੇ ਆਪਣੀ ਆਗਵਾਈ ਹੇਠ ਹੱਲਾ ਬੋਲਿਆ, ਅਪਣੇ ਸਿਪਾਹੀਆਂ ਨੂੰ ਸੂਰਮੇ ਬਣਨ ਲਈ ਵੰਗਾਰਦਿਆਂ ਉਹ ਕਾਰਨਾਮਾ ਕਰ ਵਿਖਾਇਆ ਜੋ ਦਸ ਦਿਨ ਪਹਿਲਾਂ ਅਣਹੋਣਾ ਲਗਦਾ ਸੀ। ਉਹ ਰਣਭੂਮੀ ਤੋਂ ਸਿਰਫ ਉਦੋਂ ਲਾਂਭੇ ਹੋਈ ਜਦੋਂ ਉਸਦੇ ਮੋਢੇ ਵਿੱਚੋਂ ਇੱਕ ਤੀਰ ਪਾਰ ਹੋ ਗਿਆ, ਪਰ ਉਹ ਵੀ ਦੋ ਪਲ ਲਈ। ਪੱਟੀ ਕਰਾਈ ਤੇ ਫੇਰ ਰਣ ਵਿੱਚ ਜੂਝਨ ਲੱਗੀ। ਡਿਊਨੋਸ ਨੇ ਪਿਛਾਂਹ ਹੱਟਣ ਦੀ ਸਲਾਹ ਦਿੱਤੀ ਪਰ ਜ਼ੁਾਨ ਨੇ ਉਸਨੂੰ ਆਖ਼ਰੀ ਹੱਲਾ ਕਰਨ ਲਈ ਮਨਾ ਲਿਆ। ਹੱਲਾ ਕੀਤਾ ਗਿਆ ਜੋ ਕਾਮਯਾਬ ਰਿਹਾ। ਫਰਾਂਸੀਸੀ ਫੌਜ਼ਾਂ 'ਪਵਿੱਤਰ ਕੁਆਰੀ ਜ਼ੁਾਨ' ਦਾ ਝੰਡਾ ਲਹਿਰਾਉਂਦੀਆਂ ਟੋਰੇਲੀਸ ਵਿੱਚ ਦਾਖਲ ਹੋ ਗਈਆਂ। ਅੰਗ੍ਰੇਜ਼ੀ ਕਮਾਂਡਰ ਗਲੈਸ ਡੇਲ ਅਪਣੇ ਸੇਵਾਦਾਰਾਂ ਸਮੇਤ ਦਰਿਆ ਵਿੱਚ ਡੁੱਬ ਗਿਆ ਜਦੋਂ ਉਸ ਪੁਲ ਨੂੰ ਅੱਗ ਲਾ ਦਿੱਤੀ ਗਈ ਜਿਸ ਤੇ ਉਹ ਖਲੋਤੇ ਸਨ। ਜ਼ੁਾਨ ਨੇ ਵੱਖਰਿਆਂ ਹੋਕੇ ਮਰਨ ਵਾਲਿਆਂ ਦੀਆਂ ਰੂਹਾਂ ਦੀ ਸ਼ਾਂਤੀ ਲਈ ਅਰਦਾਸ ਕੀਤੀ। ਓਰਲੀਅਨਜ਼ ਹਮਲਾਆਵਰ ਅੰਗ੍ਰੇਜ਼ਾਂ ਕੋਲੋਂ ਬਚਾ ਲਿਆ ਗਿਆ।

ਇਸ ਜਿੱਤ ਦਾ ਅਸਰ ਬੇਮਿਸਾਲ ਸੀ! ਪਾਸਾ ਪਲਟ ਚੁੱਕਾ ਸੀ। ਹੁਣ ਸਰਬ ਜੇਤੂ ਦੁਸ਼ਮਣ ਸਾਹਮਣੇ ਅੰਗਰੇਜ਼ਾਂ ਦੇ ਬੇ ਹੌਸਲਾ ਹੋਣ ਦੀ ਵਾਰੀ ਸੀ। ਉਹ ਦਿਲ ਛੱਡ ਗਏ। ਜਰਗਿਓਂ ਤੇ ਬਿਓਗੈਂਸੀ ਜ਼ੁਾਨ ਦੀਆਂ ਫੌਜਾਂ ਨੇ ਜਿੱਤ ਲਏ ਤੇ ਪੇਟੇ ਵਿਖੇ ਸਰ ਜ਼ੁਾਨ ਫੈਸਟੋਲੇ ਹਾਰ ਖਾ ਗਿਆ ਤੇ ਰਾਜ ਕੁਮਾਰ ਚਾਰਲਸ ਨੇ ਲਿਓਨ ਵਿਖੇ 'ਜੇਤੂ ਕੰਨਿਆਂ' ਦਾ ਆਪ ਸੁਆਗਤ ਕੀਤਾ।

ਜ਼ੁਾਨ ਨੇ ਸੋਚਿਆ,' ਹੁਣ ਉਹ ਸੁਲੱਖਣੀ ਘੜੀ ਆ ਗਈ ਹੈ ਜਦੋਂ ਕਿ ਉਹ ਚਾਰਲਸ ਨੂੰ ਰੇਮੀ ਦੇ ਗਿਰਜੇ ਵਿੱਚ ਲਿਜਾ ਕੇ ਰਾਜ ਤਿਲਕ ਦੁਆਏਗੀ ਤੇ ਫਿਰ ਬਾਦਸ਼ਾਹ ਉਸਦੀ ਸਹਾਇਤਾ ਨਾਲ ਅਪਣੀ ਗੱਦੀ ਸੰਭਾਲ ਕੇ ਬਦੇਸ਼ੀ ਹਮਲਾਆਵਰ ਅੰਗ੍ਰੇਜ਼ਾਂ ਤੋਂ ਫ਼ਰਾਂਸ ਦੀ ਧਰਤੀ ਨੂੰ ਪਾਕ ਕਰ ਦਏਗਾ।

ਸ਼ਾਹੀ ਜਲੂਸ, ਬਰਗੰਡੀ ਦੇ ਇਲਾਕੇ ਨੂੰ ਜਿੱਤਦਾ ੧੪ ਜੁਲਾਈ ਨੂੰ ਆਪਣੇ ਠਿਕਾਣੇ ਅੱਪੜ ਗਿਆ। ਦੋ ਦਿਨਾਂ ਪਿੱਛੋਂ ਸੇਂਟ ਰੇਮੀ ਗਿਰਜੇ ਦੇ ਪਾਦਰੀ ਨੇ ਚਾਰਲਸ ਨੂੰ ਰਾਜਤਿਲਕ ਦਿੱਤਾ ਜਿਵੇਂ ਕਿ ਅਨੇਕਾਂ ਪੀੜ੍ਹੀਆਂ ਤੋਂ ਹੁੰਦਾ ਆਇਆ ਸੀ। ਜੁਾਨ ਓਦੋਂ ਚਾਰਲਸ ਦੇ ਬਰਾਬਰ ਗੋਡਿਆਂ ਭਾਰ ਝੁਕੀ ਹੋਈ ਸੀ, ਜਦੋਂ ਲਾਟ ਪਾਦਰੀ ਚਾਰਟ੍ਰਸ ਨੇ ਉਸਦੇ ਸਿਰ ਤੇ ਤਾਜ ਪਹਿਨਾਇਆ।

"ਪਿਆਰੇ ਬਾਦਸ਼ਾਹ" ਉਸਨੇ ਕਿਹਾ,'ਹੁਣ ਰੱਬ ਦੀ ਮਰਜ਼ੀ ਪੂਰੀ ਹੋਈ ਹੈ। ਉਸਦਾ ਹੀ ਹੁਕਮ ਸੀ ਕਿ ਮੈਂ ਓਰਲੀਅਨਜ਼ ਨੂੰ ਜਿੱਤਾਂ ਤੇ ਤੁਹਾਨੂੰ ਏਥੇ ਲਿਆ ਕੇ ਰਾਜ ਤਿਲਕ ਦੁਆਵਾਂ। ਹੁਣ ਉਸਨੇ ਦਿਖਾ ਦਿੱਤਾ ਹੈ ਕਿ ਤੁਸੀਂ ਹੀ ਸਹੀ ਬਾਦਸ਼ਾਹ ਹੋ ਤੇ ਫਰਾਂਸ ਤੁਹਾਡਾ ਹੈ।"

ਉਹ ਅਪਣੀ ਸ਼ਾਨ ਦੀ ਸਿਖਰ ਤੇ ਪੁੱਜ ਗਈ ਸੀ। ਚਾਰਲਸ ਜਿਸ ਨੂੰ ਜੁਾਨ ਨੇ ਜਗਾਇਆ ਤੇ ਉਤਸ਼ਾਹਤ ਕੀਤਾ ਸੀ, ਫਿਰ ਅਪਣੀ ਸਦੀਵੀ ਦੁਬਧਾ ਵਿੱਚ ਫਸ ਗਿਆ। ਜੁਾਨ ਉਸਨੂੰ ਪੈਰਸ ਤੇ ਹਮਲਾ ਕਰਨ ਲਈ ਪ੍ਰੇਰਦੀ ਰਹੀ ਪਰ ਉਹ ਦੇਸ਼ ਧਰੋਹੀ ਡਿਊਕ ਆਫ ਬਰਗੰਡੀ ਨੂੰ ਅੰਗ੍ਰੇਜ਼ਾਂ ਨਾਲੋਂ ਤੋੜਨ ਲਈ ਉਸ ਨਾਲ ਬੇ ਮਤਲਬ ਗੱਲ ਬਾਤ ਵਿੱਚ ਰੁਝ ਗਿਆ। ਏਨੇ ਵਿੱਚ ਸ਼ਾਹੀ ਫੌਜਾਂ ਨੇ ਕੌਪੀਨੇ, ਸੈਨਟਿਸ ਤੇ ਬਿਊਬਸ ਤੇ ਕਬਜ਼ਾ ਕਰ ਲਿਆ। ਬਿਊਬਸ ਵਿੱਚੋਂ ਪਾਦਰੀ ਪੀਅਰੀ ਕਾਸ਼ਨ ਨੂੰ ਕੱਢ ਦਿੱਤਾ ਗਿਆ। ਉਹ ਅੰਗ੍ਰੇਜ਼ਾਂ ਨਾਲ ਰਲ ਗਿਆ ਤੇ ਥੋੜਾ ਚਿਰ ਪਿਛੋਂ ਉਸਨੇ ਫਰਾਂਸੀਸੀ ਜਿੱਤਾਂ ਦੇ ਕਾਰਨ ਪਵਿੱਤਰ ਕੰਨਿਆਂ ਜੁਾਨ ਵਿਰੁੱਧ ਆਪਣੀਆਂ ਮਾਰੂ ਸਾਜ਼ਿਸ਼ਾਂ ਦੀ ਲੜੀ ਛੂਹ ਦਿੱਤੀ।

ਜੁਾਨ ਦੇ ਫੌਜੀ ਸਾਥੀ ਡਿਊਨੋਸ ਨੇ ਸਮਝਾਇਆ, ਤੂੰ ਨਹੀਂ ਜਾਣਦੀ, ਰਾਜ ਦਰਬਾਰੀਆਂ ਚੋਂ ਬਹੁਤੇ ਤੇਰੇ ਦੋਸਤ ਨਹੀਂ ਹਨ।' 'ਮੈਂ ਉਨ੍ਹਾਂ ਦਾ ਕੀ ਵਿਗਾੜਿਆ ਹੈ ? ਜੁਾਨ ਪੁੱਛਣ ਲੱਗੀ, ਮੈਂ ਤਾਂ ਸਿਰਫ ਅਪਣੇ ਪਿੰਡ ਦੇ ਲੋਕਾਂ ਦਾ ਲਾਮ ਟੈਕਸ ਮਾਫ ਕਰਨ ਦੀ ਮੰਗ ਕੀਤੀ ਹੈ ਕਿਉਂਕਿ ਅਸੀਂ ਗਰੀਬ ਹਾਂ। ਚਾਰਲਸ ਨੂੰ ਬਾਦਸ਼ਾਹ ਮੈਂ ਬਣਾਇਆ ਹੈ, ਤੇ ਇਸ ਖਾਤਰ ਸਾਰਾ ਮਾਣ ਦਰਬਾਰੀਆਂ ਦਾ ਹੋਇਆ ਹੈ। ਫੇਰ ਉਹ ਮੇਰੇ ਨਾਲ ਗੁੱਸੇ ਕਿਉਂ

ਹਨ।"ਤੂੰ ਨਹੀਂ ਜਾਣਦੀ, ਭੋਲੀਏ ! ਡਿਊਨੋਸ ਨੇ ਦੱਸਿਆ ਮੂਰਖ ਕਦੇ ਉਸ ਨੂੰ ਚੰਗਾ ਨਹੀਂ ਮ਼ਮਝਦਾ ਜੋ ਉਸ ਨੂੰ ਸਿਆਣੀ ਗੱਲ ਦੱਸੇ। ਕੀ ਗ਼ਲਤ ਚਾਲਾਂ ਚਲਣ ਵਾਲੇ ਬੁਢੇ ਜਰਨੈਲ ਉਨ੍ਹਾਂ ਕਾਮਯਾਬ ਨੌਜਵਾਨ ਕਪਤਾਨਾਂ ਨੂੰ ਪਿਆਰ ਕਰ ਸਕਦੇ ਹਨ ਜੋ ਤਰੱਕੀ ਕਰਕੇ ਉਨ੍ਹਾਂ ਤੋਂ ਅੱਗੇ ਲੰਘ ਜਾਣ। ਕੀ ਲਾਟ ਪਾਦਰੀ ਅਪਣੀ ਥਾਂ ਪਦਵੀ ਤੇ ਕਿਸੇ ਹੋਰ ਨੂੰ ਸਹਿੰਦੇ ਹਨ ਚਾਹੇ ਉਹ ਪੈਗ਼ੰਬਰ ਹੋਣ ?"

ਆਖਰ ਕਾਰ ਜੁਾਨ ਨੇ ਚਾਰਲਸ ਨੂੰ ਮਨਾ ਲਿਆ। ਪੇਰਿਸ ਤੇ ਹਮਲਾ ਕੀਤਾ ਗਿਆ ਜੋ ਬੁਰੀ ਤਰ੍ਹਾਂ ਅਸਫਲ ਰਿਹਾ ਕਿਉਂਕਿ ਚਾਰਲਸ ਆਪ ਪਿੱਠ ਪਿੱਛੇ ਵਿਰੋਧੀ ਚਾਲਾਂ ਚਲਦਾ ਰਿਹਾ। ਉਹ ਡਿਊਕ ਆਫ ਬਰਗੰਡੀ ਨੂੰ ਗੁੱਸੇ ਨਹੀਂ ਸੀ ਕਰਨਾ ਚਾਹੁੰਦਾ। ਉਸਨੇ ਜਾਣ ਬੁੱਝ ਕੇ ਜੁਾਨ ਨੂੰ ਨਾਕਾਫੀ ਫੌਜ ਦਿੱਤੀ। ਜੁਾਨ ਦਾ ਹੌਸਲਾ ਤੇ ਅਗਵਾਈ ਬੇਮਿਸਾਲ ਸੀ। ਹੋਰ ਸਭ ਅੱਧੇ ਦਿਲ ਨਾਲ ਲੜ ਰਹੇ ਸਨ। ਪਰ ਉਹ ਇਕੱਲੀ ਸੀ, ਫੱਟੜ ਹੋ ਗਈ ਤੇ ਪੋਰਟ ਸੇਂਟ ਆਨਰ ਦਾ ਹੱਲਾ ਅਸਫਲ ਹੋ ਗਿਆ।

ਚਾਰਲਸ ਨੇ ਜੁਾਨ ਨੂੰ ਤੇ ਉਸਦੇ ਖਾਨਦਾਨ ਨੂੰ ਸਰਦਾਰੀ ਬਖਸ਼ ਦਿੱਤੀ। ਟੈਕਸਾਂ ਤੋਂ ਛੋਟ ਦੇ ਦਿੱਤੀ ਪਰ ਜੋ ਉਹ ਚਾਹੁੰਦੀ ਸੀ, ਅਰਥਾਤ ਫਰਾਂਸ ਨੂੰ ਆਜ਼ਾਦ ਕਰਾਣ ਲਈ ਫੌਜ਼, ਨਾ ਦਿੱਤੀ। ਉਹ ਇਸ ਆਲਸ ਦੇ ਵਿਰੁੱਧ ਝਗੜੀ ਤੇ ਜਦੋਂ ਉਸਨੇ ਸੁਣਿਆ ਕਿ ਬਰਗੰਡੀ ਤੇ ਅੰਗ੍ਰੇਜ਼ ਫਿਰ ਹੱਲੇ ਕਰ ਰਹੇ ਹਨ। ਉਹ ਆਪਣੀਆਂ ਮਿੱਤਰ ਫੌਜ਼ਾਂ ਦੀ ਮਦਦ ਲਈ ਬਹੁੜੀ ਪਰ ਜੌਹਨ ਆਫ ਲਕਸਮ ਬਰਗ ਨੇ ਉਸਨੂੰ ਗਰਿਫਤਾਰ ਕਰ ਲਿਆ ਤੇ ਬਦਮਾਸ਼ ਪਾਦਰੀ ਕਾਸ਼ਨ ਜੋ ਕਿ ਬਦਲੇ ਲਈ ਦੰਦ ਪੀਹ ਰਿਹਾ ਸੀ, ਦੀ ਉਕਸਾਹਟ ਉੱਤੇ ਅੰਗ੍ਰੇਜ਼ਾਂ ਨੂੰ ਵੇਚ ਦਿੱਤਾ। ਅੰਗਰੇਜ਼ ਪਹਿਲੋਂ ਹੀ ਐਲਾਨ ਕਰ ਚੁੱਕੇ ਸਨ ਕਿ ਜੇ ਜੁਾਨ ਉਨ੍ਹਾਂ ਨੂੰ ਮਿਲ ਜਾਏ ਤਾਂ ਉਹ ਉਸਨੂੰ ਜਿਊਂਦਿਆਂ ਸਾੜਨਾ ਚਾਹੁੰਦੇ ਹਨ।

ਪਰ ਅੰਗਰੇਜ਼ ਨਹੀਂ ਸਨ ਚਾਹੁੰਦੇ ਕਿ ਮੌਤ ਉਸਨੂੰ ਸ਼ਹੀਦ ਬਣਾਕੇ ਉਸਦੀ ਸ਼ਾਨ ਵਿੱਚ ਹੋਰ ਵਾਧਾ ਕਰ ਦਏ। ਜੋ ਲੋਕ ਉਸਨੂੰ ਸੰਤ ਸਮਝਦੇ

ਸਨ ਉਨ੍ਹਾਂ ਦੀਆਂ ਨਜ਼ਰਾਂ ਵਿੱਚ ਜ੍ਹਾਨ ਨੂੰ ਗਿਰਾਉਣ ਲਈ ਮੁਕੱਦਮਾ ਚਲਾਕੇ ਉਸ ਵਿਰੁੱਧ ਫਤਵਾ ਦਿਵਾਉਣਾ ਜ਼ਰੂਰੀ ਸਮਝਿਆ ਗਿਆ। ਉਸ ਨੂੰ ਰੂਈਨ ਵਿਖੇ ਲਿਆਂਦਾ ਗਿਆ। ਬੜੇ ਧਿਆਨ ਨਾਲ ਛਾਂਟੇ ਹੋਏ ਚਾਲੀ ਪਾਦਰੀਆਂ ਦੀ ਇੱਕ ਕਚਹਿਰੀ ਲਾਈ ਗਈ ਜਿਸ ਦਾ ਪਰਧਾਨ ਜ੍ਹਾਨ ਦਾ ਜਾਨੀ ਦੁਸ਼ਮਣ ਪਾਦਰੀ ਕਾਸ਼ਨ ਤੇ ਸਰਕਾਰੀ ਪੜਤਾਲੀਆਂ ਜੇਨ ਲਮਿਸਤਰੇ ਸੀ। ਇਸ ਕਚਹਿਰੀ ਵਿੱਚ ਉਸ ਉੱਤੇ ਟੂਣੇ-ਟਾਮਣ ਤੇ ਕੁਫਰ ਦੇ ਦੋਸ਼ ਹੇਠ ਮਕੱਦਮਾ ਚਲਾਇਆ ਗਿਆ। ਉਸਦੀ ਗਰਿਫਤਾਰੀ ਤੇ ਉਸਦੀ ਮੌਤ ਦੇ ਸਮੇਂ ਵਿੱਚ ਇੱਕ ਸਾਲ ਦੀ ਵਿੱਥ ਪੈ ਗਈ, ਪਰ ਇਸ ਲੰਮੇ ਸਮੇਂ ਵਿੱਚ ਉਸਨੂੰ ਬਚਾਉਣ ਲਈ ਚਾਰਲਸ ਨੇ ਕੱਖ ਵੀ ਦੂਹਰਾ ਨਾ ਕੀਤਾ।

ਇਹ ਮੁਕੱਦਮਾ ਇਨਸਾਫ ਦੀ ਮਿੱਟੀ ਪਲੀਤ ਕਰਨ ਵਿੱਚ ਬੇ ਮਿਸਾਲ ਸੀ। ਹਫਤਿਆਂ ਬੱਧੀ ਪਹਿਲਾਂ ਲੋਕਾਂ ਸਾਹਮਣੇ,ਫਿਰ ਜੇਲ੍ਹ ਵਿੱਚ ਬਦ ਜ਼ਾਤ ਸਿਪਾਹੀਆਂ ਦੇ ਵਿਚਕਾਰ ਉਸ ਦੀ ਬੇਦਰਦ ਪੁੱਛ ਗਿੱਛ ਜਾਰੀ ਰਹੀ। ਉਸ ਉੱਤੇ ਅਣਗਿਣਤ, ਦੋਸ਼ ਥੱਪੇ ਗਏ। ਉਨ੍ਹਾਂ ਵਿੱਚ ਸਭ ਤੋਂ ਵੱਡਾ ਦੋਸ਼ ਸੀ ਕਿ ਉਸਦੇ ਵਹਿਮ ਸ਼ੈਤਾਨੀ ਹਨ, ਉਸਦੀਆਂ ਪੇਸ਼ੀਨ ਗੋਈਆਂ ਝੂਠੀਆਂ ਹਨ, ਮਰਾਦਾਵਾਂ ਪਹਿਰਾਵਾ ਪਾਕੇ ਉਸਨੇ ਇਸਤ੍ਰੀ ਜਾਤੀ ਦੀ ਹਤਕ ਕੀਤੀ ਹੈ ਅਤੇ ਉਹ ਗਿਰਜੇ ਤੋਂ ਉਤਾਂਹ ਉਠਕੇ ਰੱਬ ਨਾਲ ਸਾਂਝ ਪਾਉਂਦੀ ਹੈ।

ਕਾਸ਼ਨ ਹਰ ਹਾਲਤ ਵਿੱਚ ਜ਼ੁਰਮਾਂ ਦਾ ਇਕਬਾਲ ਚਾਹੁੰਦਾ ਸੀ। ਇੱਕ ਜੱਜ ਨੂੰ, ਜਿਸਨੇ ਮੁਕੱਦਮੇ ਦੀ ਕਾਰਵਾਈ ਨੂੰ ਗ਼ੈਰਕਾਨੂੰਨੀ ਆਖਣ ਦੀ ਦਲੇਰੀ ਕੀਤੀ, ਅਦਾਲਤ 'ਚੋਂ ਕੱਢ ਦਿਤਾ ਗਿਆ। ਪੋਪ ਨੂੰ ਅਪੀਲ ਕਰਨ ਦੀ ਜ੍ਹਾਨ ਦੀ ਬੇਨਤੀ ਵੀ ਠੁਕਰਾ ਦਿਤੀ ਗਈ।

ਇਸ ਸਾਰੇ ਸੋਂਗੀ ਨਾਟਕ ਵਿੱਚ ਜ੍ਹਾਨ ਦੇ ਮੂਹ ਤੇ ਕੋਈ ਮਲਾਲ ਨਹੀਂ ਆਇਆ। ਉਸਦੀ ਪੇਂਡੂ ਚਤਰਾਈ ਨੇ ਕਈ ਵਾਰੀ ਵਿਦਵਾਨ ਘਾਗ ਪੜਤਾਲੀਆਂ ਨੂੰ ਲਾਜਵਾਬ ਕਰ ਦਿਤਾ। "ਚਾਨਣ ਸਿਰਫ ਉਸੇ ਲਈ ਹੀ ਨਹੀਂ ਚਮਕਦਾ" ਉਸਨੇ ਸ੍ਰੀ ਬਾਪੀਅਰ ਨੂੰ ਕਿਹਾ ਜਦੋਂ ਉਸਨੇ ਪੁੱਛਿਆ ਕਿ ਕੀ ਚਾਨਣ ਉਸਦੀ ਅਵਾਜ਼ ਦਾ ਸਾਥ ਦਿੰਦਾ ਹੈ।

ਇਕ ਪੜਤਾਲੀਏ ਨੇ ਜਿਸਦਾ ਉਚਾਰਨ ਤੇ ਲਹਿਜਾ ਸਹੀ ਨਹੀਂ ਸੀ ਜਦ ਉਸਨੂੰ ਪੁਛਿਆ "ਸੇਂਟ ਮਾਰਗਰੇਟ ਨੇ ਤੇਰੇ ਨਾਲ ਗਲਬਾਤ ਕਰਦਿਆਂ ਕਿਹੜੀ ਬੋਲੀ ਵਰਤੀ ?" ਤਾਂ ਉਹ ਬੋਲੀ "ਤੇਰੇ ਨਾਲੋਂ ਸ਼ੁੱਧ ਫਰਾਂਸੀਸੀ।"

ਜਦੋਂ ਉਸਤੇ ਮਰਦਾਵਾਂ ਪਹਿਰਾਵਾ ਪਾਉਣ ਦੀ ਬੇਹਯਾਈ ਦਾ ਦੋਸ਼ ਲਾਇਆ ਗਿਆ ਤਾਂ ਉਸਨੇ ਕਿਹਾ, 'ਮੈਂ ਜੇਲ੍ਹ ਵਿੱਚ ਹਾਂ ਤੇ ਕਾਮੀ ਅੰਗਰੇਜ਼ ਸਿਪਾਹੀਆਂ ਦੇ ਰਹਿਮ ਤੇ ਹੋਣ ਕਰਕੇ ਇਹੋ ਸਿਆਣਪ ਭਰਿਆ ਕਦਮ ਸੀ।

ਪਰ ਪਾਦਰੀ ਕਾਸ਼ਨ ਜਿੱਤ ਗਿਆ। ਹਾਰਾਂ ਖਾ ਚੁੱਕੇ ਅੰਗਰੇਜ਼ਾਂ ਦੀ ਬਦਲੇ ਦੀ ਭੜਕਦੀ ਅਗਨੀ ਜਿੱਤ ਗਈ। ਜੇ੍ਹਲ ਦੇ ਤਸੀਹੇ ਤੇ ਸੂਲੀ ਤੋਂ ਬਚ ਕੇ ਫੇਰ ਖੇਤਾਂ ਦਾ ਆਜ਼ਾਦ ਜੀਵਨ ਜਿਉਣ, ਖੁਲ੍ਹੀ ਹਵਾ ਵਿੱਚ ਤਲਵਾਰ ਲਹਿਰਾਉਂਦੇ ਸਾਥੀ ਸਿਪਾਹੀਆਂ ਸਮੇਤ ਪਹਾੜਾਂ ਦੀਆਂ ਵਖੀਆਂ ਤੇ ਘੋੜਾ ਦੁੜਾਨ ਦੀ ਇੱਛਾ ਹੇਠ ਜ੍ਹਾਨ ਪਾਦਰੀਆਂ ਦੀਆਂ ਮੋਮੋਠਗਣੀਆਂ ਵਿੱਚ ਆ ਗਈ ਤੇ ਉਸਨੇ ਅਪਣੀਆਂ ਗ਼ਲਤੀਆਂ ਦੇ ਇਕ ਇੱਕਬਾਲ ਨਾਮੇ ਤੇ ਸਹੀ ਪਾ ਦਿੱਤੀ। ਪਰ ਉਸਦੀ ਰਹਾ ਹੋਣ ਦੀ ਆਸ ਝੂਠੀ ਨਿਕਲੀ ਜਦੋਂ ਉਸਨੂੰ ਉਮਰ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ।। 'ਤੂੰ ਮੁੜ ਅਪਣੇ ਇੱਜੜ ਵਿੱਚ ਆ ਗਈ ਹੈ; ਵਧਾਈ ਹੋਵੇ।' ਇਕ ਪਾਦਰੀ ਨੇ ਕਿਹਾ।' ਪਰ ਜ਼ਾਨ ਬੋਲੀ "ਕੀ ਮੈਨੂੰ ਇਨ੍ਹਾਂ ਚਾਰ ਕੰਧਾਂ ਵਿੱਰ ਉਮਰ ਭਰ ਕੈਦ ਰਹਿਣਾ ਪਏਗਾ ? ਕੀ ਸਿਰਫ ਸਾਹ ਲੈਣ ਦਾ ਨਾਂ ਹੀ ਜ਼ਿੰਦਗੀ ਹੈ ? ਕੀ ਤਾਰੇ, ਚਾਨਣ, ਖੇਤ, ਪਹਾੜ ਸਭ ਮੇਰੇ ਲਈ ਵਰਜਿਤ ਰਹਿਣਗੇ ? ਅਜੇਹੀ ਜ਼ਿੰਦਗੀ ਤੇ ਮੈਂ ਲਾਅਣਤ ਭੇਜਦੀ ਹਾਂ।" ਤੇ ਉਸਨੇ ਪਾਦਰੀ ਦੇ ਹੱਥੋਂ ਅਪਣਾ ਮਾਫੀ ਨਾਮਾ ਖੋਹ ਕੇ ਪਾੜ ਦਿਤਾ।

ਮਰਦਾਵਾਂ ਪਹਿਰਾਵਾ ਪਹਿਨਣ ਤੇ ਮੁੜ ਕਾਫਰ ਹੋਣ ਦੇ ਦੋਸ਼ ਹੇਠ ਉਸ ਨੂੰ ਮੌਤ ਦੀ ਸਜ਼ਾ ਸੁਣਾ ਦਿਤੀ ਗਈ।

ਰੂਈਨ ਦੇ ਚੌਰਾਹੇ ਵਿੱਚ ੩੦ ਮਈ ੧੪੩੧ ਨੂੰ ਨਾਟਕ ਦੀ ਆਖਰੀ ਝਾਕੀ ਪੇਸ਼ ਹੋਈ। ਅਰਦਾਸ ਪਿੱਛੋਂ ਉਸ ਨੂੰ ਮੌਤ ਤੱਕ ਲਿਜਾਇਆ ਗਿਆ। ਉਸਨੇ ਸਲੀਬ ਦੀ ਮੰਗ ਕੀਤੀ, ਜ਼ਾਲਿਮ ਹਾਕਮਾਂ ਨੇ ਉਸਦੀ ਮੰਗ ਵਲ ਕੋਈ ਧਿਆਨ ਨਾ ਦਿਤਾ। ਪਰ ਇਕ ਸਿਪਾਹੀ ਨੇ ਵਿਚਕਾਰੋਂ ਧਾਗੇ ਨਾਲ ਬੰਨੇ ਹੋਏ

ਦੋ ਡੱਕੇ ਉਸਨੂੰ ਫੜਾ ਦਿਤੇ। ਉਹ ਸਿਪਾਹੀ ਅੰਗਰੇਜ਼ ਸੀ। ਅਦਾਲਤ ਦਾ ਹੀ ਇੱਕ ਹਮਦਰਦ ਜੱਜ ਡੋਮੀਨੀਕਨ ਪਾਦਰੀ ਲਡਵੇਨੂੰ ਹਰਲ ਹਰਲ ਕਰਦੇ ਫਿਰਦੇ ਸਿਪਾਹੀਆਂ ਦੀ ਨਜ਼ਰ ਬਚਾਕੇ ਲੋਕਾਂ ਦੀ ਭੀੜ ਦੇ ਪਿੱਛੇ ਸਲੀਬ ਦਾ ਨਿਸ਼ਾਨ ਉੱਚਾ ਕਰਕੇ ਖੜੋ ਗਿਆ ਤਾਕਿ ਜੁਆਨ ਉਸਨੂੰ ਦੇਖ ਸਕੇ, ਪਰ ਜਦੋਂ ਜੁਆਨ ਨੇ ਉਸਨੂੰ ਦੇਖਿਆ ਤਾਂ ਫੌਰਨ ਇਸ਼ਾਰਾ ਕੀਤਾ ਕਿ ਉਹ ਉਥੋਂ ਹਟ ਜਾਏ ਮਤੇ ਅੰਗਰੇਜ਼ ਉਸਨੂੰ ਵੀ ਫੜਕੇ ਸਜ਼ਾ ਦੇਣ।

ਉਸਨੇ ਸਿਪਾਹੀ ਦੇ ਦੋ ਡੱਕਿਆਂ ਦੀ ਸਲੀਬ ਤੇ ਅਪਣੀ ਨਜ਼ਰ ਟਿਕਾ ਲਈ। ਜਦੋਂ ਉਸਦੇ ਦੁਆਲੇ ਲਾਟਾਂ ਉੱਚੀਆਂ ਉਠੀਆਂ ਉਸਨੇ ਹੱਥ ਵਿਚਲੀ ਸਲੀਬ ਨੂੰ ਚੁੰਮਿਆ ਤੇ ਉੱਚੀ ਸਾਰੀ ਪਕਾਰਿਆ "ਈਸਾ।" ਉਹ ਮੁੜ ਨਹੀਂ ਬੋਲੀ। ਇਕ ਪਵਿੱਤਰ ਆਤਮਾ ਗਿਰਜੇ ਤੇ ਜਾਗੀਰਦਾਰ ਸਾਮਰਾਜ ਸ਼ਾਹੀ ਪੁੜਾਂ ਵਿਚਾਲੇ ਮੁੱਕ ਗਈ। ਦਿਤਾ ਵਿਚੋਂ ਉਸਦਾ ਦਿਲ ਅਣਸੜਿਆ ਲੱਭਿਆ। ਉਸਦੇ ਫੁੱਲ ਚੁਗ ਕੇ ਰੁਈਨ ਦੇ ਪੁਲ ਤੋਂ ਦਰਿਆ ਸੇਨ ਵਿੱਚ ਪਾ ਦਿੱਤੇ ਗਏ।

ਪੱਚੀ ਸਾਲ ਪਿੱਛੋਂ ਚਾਰਲਸ ਸੱਤਵੇਂ ਦੇ ਕਹਿਣ ਤੇ ਪਾਦਰੀ ਕਾਸ਼ਨ ਦਾ ਫੈਸਲਾ ਰੱਦ ਕਰ ਦਿਤਾ ਗਿਆ ਤੇ ਇਸ ਤੋਂ ਕੋਈ ਪੰਜ ਸੌ ਸਾਲ ਪਿੱਛੋਂ ਸੰਨ ੧੯੧੯ ਵਿੱਚ ਪੋਪ ਬੇਂਡਿਕਟ ਪੰਦਰਵੇਂ ਨੇ ਡੋਮਰੇਮੀ ਦੀ ਇਸ ਕਿਸਾਨ ਕੁੜੀ ਨੂੰ ਕੈਥੋਲਿਕ ਦੇ ਪਹੁਤੇ ਸੰਤਾਂ ਵਿੱਚ ਬੜੀ ਸਨਮਾਨ ਯੋਗ ਥਾਂ ਦੇ ਦਿਤੀ।

ਮਹਾਨ ਫਰਾਂਸੀਸੀ ਕਵੀ ਲੇਮਰਟੀਨ ਅਨੁਸਾਰ "ਜੁਆਨ ਆਫ ਆਰਕ, ਪੈਗੰਬਰ, ਦੇਵੀ, ਨਾਇਕਾ, ਫਰਾਂਸੀਸੀ ਦੇਸ਼ ਭਗਤੀ ਦੀ ਸੰਤ, ਅਪਣੇ ਦੇਸ਼ ਦੀ ਸ਼ਾਨ, ਸਤੰਤਰਤਾ ਤੇ ਨਾਲ ਹੀ ਅਪਣੇ ਦੇਸ਼ ਦੀ ਲੱਜਾ, ਫਰਿਸ਼ਤਾ, ਕੁਆਰੀ, ਯੋਧਾ ...... ਉਹ ਸਿਪਾਹੀ ਦੇ ਝੰਡੇ ਦਾ ਸੰਪੂਰਨ ਨਿਸ਼ਾਨ ਸੀ।"

ਬਰਨਾਰਡ ਸ਼ਾਅ ਦਾ ਕਥਨ ਹੈ :—"ਅਸੀਂ ਜਾਨ ਆਫ ਆਰਕ ਨੂੰ ਇੱਕ ਸਿਆਣੀ, ਚਤਰ, ਅਨੋਖੀ ਇੱਛਾ ਸ਼ਕਤੀ ਵਾਲੀ, ਸਖ਼ਤ ਜਾਨ ਪੇਂਡੂ ਕੁੜੀ ਮੰਨ ਕੇ ਸਲਾਹ ਸਕਦੇ ਹਾਂ। ਜੋ ਕੁਝ ਭੀ ਉਸਨੇ ਕੀਤਾ ਉਹ ਪੂਰੀ ਤਰ੍ਹਾਂ ਗਿਣਿਆ ਮਿਥਿਆ ਸੀ ਹਾਲਾਂਕਿ ਅਮਲ ਦੀ ਰਫਤਾਰ ਏਨੀ ਤੇਜ਼ ਸੀ ਕਿ ਉਹ

ਆਪ ਵੀ ਇਸਤੋਂ ਘੱਟ ਵੱਧ ਹੀ ਚੇਤੰਨ ਸੀ ਤੇ ਇਸ ਨੂੰ ਧੁਰ ਕੀ ਬਾਣੀ ਨਾਲ ਸਬੰਧਤ ਸਮਝਦੀ ਸੀ। ਉਹ ਅੰਨ੍ਹੀ ਪ੍ਰੇਰਨਾ ਵਾਲੀ ਨਹੀਂ ਸਗੋਂ ਨੀਤੀਵਾਨ ਇਸਤ੍ਰੀ ਸੀ। ਉਹ ਕੌਮ ਪ੍ਰਸਤੀ ਦੇ ਪਹਿਲੇ ਪੈਗੰਬਰਾਂ ਵਿੱਚੋਂ ਇੱਕ ਸੀ।

# ਜ਼ੋਇਆ ਤੇ ਸ਼ੂਰਾ

'ਦਾਰ ਤੇ ਮਹਿੰਦਰ

'

"......ਮਨੁੱਖ ਦੀ ਸਭ ਤੋਂ ਪਿਆਰੀ ਸ਼ੈ ਉਦ੍ਹਾ ਜੀਵਨ ਹੈ ਜਿਹੜਾ ਉਸ ਨੂੰ ਕੇਵਲ ਇੱਕ ਵਾਰ ਮਿਲਦਾ ਹੈ। ਉਹਨੂੰ ਇਸ ਤਰ੍ਹਾਂ ਜਿਊਣਾ ਚਾਹੀਦਾ ਹੈ ਕਿ ਮਰਨ ਸਮੇਂ ਉਹ ਕਹਿ ਸਕੇ : ਮੇਰਾ ਸਾਰਾ ਜੀਵਨ ਤੇ ਸਾਰੀ ਤਾਕਤ ਦੁਨੀਆ ਦੇ ਸਭ ਤੋਂ ਚੰਗੇ ਆਦਰਸ਼—ਮਨੁਖਤਾ ਦੀ ਆਜ਼ਾਦੀ ਦੇ ਘੋਲ—ਲਈ ਲੱਗਿਆ ....."

# ਜ਼ੋਇਆ ਤੇ ਸ਼ੂਰਾ

ਰੂਸ ਦੇ 'ਬੇਦ-ਮਜਨੂੰ' ਬਨ ਦੇ ਇਲਾਕੇ ਵਿੱਚ ਬਸੰਤ ਦੀ ਸੁਹਾਣੀ ਰੁੱਤੇ ਬਚਪਨ ਦੇ ਵਿਛੜੇ ਦੋ ਸਾਥੀ ਭਰ ਜਵਾਨੀ ਵਿੱਚ ਮਿਲਦੇ ਹਨ। ਅਨਾਤੋਲੀ ਪੈਤਰੋਵਿੱਚ (ਤੋਲਿਆ ਕਾਜ਼ਮੋਦਮਿਅਣਸਕੀ) ਲਾਲ ਫੌਜ ਵਿੱਚ ਇੱਕ ਸਾਲ ਸੇਵਾ ਦੇ ਕੇ ਹੁਣ ਬੇਦਮਜਨੂੰ ਬਨ ਪੁਸਤਕਾਲਿਆ ਦਾ ਇਨਚਾਰਜ ਹੈ। ਲਿਊਬੋਫ-ਤਿਮੋਫੀਵਨਾ ਮਾਸਟਰਾਣੀ ਬਣ ਕੇ ਆਈ ਹੈ। ਔਸਤ੍ਰੋਵਸਕੀ ਦਾ ਨਾਟਕ ''ਗਰੀਬੀ ਕੋਈ ਗੁਨਾਹ ਨਹੀਂ'' ਖੇਡਦੇ ਹਨ। ਇੱਕ ਨਾਇਕ ਤੇ ਦੂਜੀ ਨਾਇਕਾ ! ਪਿਆਰ...ਤੇ ਜਲਦੀ ਹੀ ਵਿਆਹ । ਕੁਝ ਸਮੇਂ ਬਾਦ ਉਹ ਦੋਵੇਂ ਜੀਅ ਚਾਈਂ ਚਾਈਂ ਬੱਚੇ ਦੀ ਉਡੀਕ ਕਰਨ ਲੱਗ ਪੈਂਦੇ ਹਨ।

''ਜ਼ਰਾ ਸੋਚ ਤਾਂ ਸਹੀ-ਕਿੰਨਾ ਦਿਲਚਸਪ ਹੋਵੇਗਾ—ਉਹਨੂੰ ਪਹਿਲੀ ਵਾਰੀ ਅੱਗ ਦੀ ਲਾਟ ਵਿਖਾਉਣਾ...ਇੱਕ ਤਾਰਾ...ਇੱਕ ਪੰਛੀ, ਬਨ, ਨਦੀ... ਤੇ ਫੇਰ ਸਮੁੰਦਰ ਤੇ ਧਹਾੜਾਂ ਤੇ ਲੈ ਜਾਣਾ...ਕਿਉਂ ?''--ਅਨਾਤੋਲੀ ਅਪਣੀ ਗਰਭਵਤੀ ਪਤਨੀ ਤੋਂ ਸੁਪਨਿਆਂ ਦਾ ਹੁੰਗਾਰਾ ਮੰਗਦਾ।

੧੩ ਸਤੰਬਰ ੧੯੨੩ ਨੂੰ ਉਨ੍ਹਾਂ ਦੇ ਘਰ ਜ਼ੋਇਆ ਜੰਮੀ, ਨੀਲੀਆਂ ਅੱਖਾਂ, ਭਾਰੇ ਕੇਸਾਂ ਤੇ ਦੁੱਧ ਚਿੱਟੇ ਮੂੰਹ ਵਾਲੀ ਨਿੱਕੜੀ ਜੇਹੀ ਧੀ ! ਘੜੀਉ ਘੜੀ, ਚੀਕਦੀ, ਖੇਲ੍ਹਦੀ ਅਕਾਸ਼ ਵੱਲ ਤਕਦੀ ਜ਼ੋਇਆ ਵਧਨ ਲੱਗ ਪਈ ! ''ਜ਼ੋਇਆ-ਤੂੰ ਜੋਇਆ ਵੇਂ ...ਛੀ ! ਛੀ !! ਜ਼ੋਇਆ ਦਾ ੧੨ ਸਾਲ ਦਾ ਚਾਚਾ

ਫੇਦੀਆ ਕਿਹੰਦਾ ''ਜ਼ੋਇਆ, ਕਹੋ ਚਾ ਚਾ ... ਅੰਮਾਂ, ਪਾਪਾ !'' ਚਾਚੇ ਦੀ ਸ਼ਗਿਰਦਨ ਖੁਲ੍ਹ ਕੇ ਮੁਸਕਰਾਂਦੀ ਅਤੇ ਕੁੱਝ ਬੁਲਬੁਲਾਂਦੀ ! ਪਰ ਕੁੱਝ ਹਫਤਿਆਂ ਵਿੱਚ ਹੀ ਉਹ 'ਪਾਪਾ'...'ਅੰਮਾਂ'...ਤੇ ਮੂੰਹ ਪੀਡਾ ਰੱਖਣ ਲੱਗ ਪਈ ! ਪਾਪਾ ਅੰਮਾਂ ਤੋਂ ਬਾਦ ਉਹਦਾ ਪਹਿਲਾ ਉਚਾਰਨ ਸੀ ''ਉਪਾ !!'' ਪੈਰਾਂ ਭਾਰ ਖੜੀ ਸੀ ਕਿ ਪੱਬਾਂ ਭਾਰ ਹੋਕੇ ਅਚਾਨਕ ਬੋਲੀ ''ਉਪਾ !'' (ਮੈਨੂੰ ਉਪਰ ਚੁੱਕੋ !) ਯਾਰਾਂ ਮਹੀਨੀਆਂ ਦੀ ਜ਼ੋਇਆ ਟੁਰਨ ਸਿੱਖੀ । ਦੋ ਸਾਲ ਦੀ ਉਹ ਗੱਲਾਂ ਕਰਨ ਲੱਗ ਪਈ । ਉਹਦਾ ਭਰਾ 'ਸੂਰਾ' ਜੰਮਿਆ ! ਉਹ ਉਹਦਾ ਪੰਘੂੜਾ ਹਿਲਾ ਦੇਂਦੀ, ਉਹਦੀ ਡਿੱਗੀ ਹੋਈ ਗੁੱਡੀ ਫੜਾ ਜਾਂਦੀ--ਮਾਂ ਨੂੰ ਰਸੋਈ ਵਿੱਚੋਂ ਪੌਣਾ, ਗਲਾਸ, ਪਿਆਲਾ ਦੇਂਦੀ, ਚੋਵੀਂਦੀ ਗਾਂ ਦੀ ਪੂਛ ਪਕੜ ਕੇ ਮੱਖੀਆਂ ਮੋੜਦੀ ਤਾਂਕਿ ਗਾਂ ਮਾਂ ਨੂੰ ਪੂਛ ਨਾ ਮਾਰੇ ।

ਦੋਵੇਂ ਭੈਣ ਭਰਾ ਇੱਕ ਅਜੀਬ ਜੋੜੀ ਸਨ--ਜ਼ੋਇਆ ਨਾਜ਼ਕ ਤੇ ਕੋਮਲ, ਅਤੇ ਸੂਰਾ ਭੋਲੂ ਤੇ ਬੇਡੌਲ । ਜ਼ੋਇਆ ਦੋ ਸਾਲਾਂ ਦੀ ਸਾਫ ਗੱਲਾਂ ਕਰਨ ਲਗ ਪਈ ਸੀ ਪਰ ਸੂਰਾ ਤਿੰਨ ਸਾਲਾਂ ਤੱਕ 'ਰ' ਦਾ ਠੀਕ ਉਚਾਰਨ ਨਹੀਂ ਸੀ ਕਰ ਸਕਦਾ।

ਜ਼ੋਇਆ ਬੜਾ ਖਿਝਦੀ : ''ਸੂਰਾ, ਕਹੁ : ਬਾਰਸ਼ !'' ''ਬਾਲਸ਼'', ਸੂਰਾ ਦੁਹਰਾਂਦਾ ! ''ਬਾ-ਰਸ਼ !'' ''ਬਾਲਸ਼ !'' ਇੱਕ ਦਿਨ ਖਿਝ ਕੇ ਜ਼ੋਇਆ ਨੇ ਅਪਣੇ ਭਰਾ ਨੂੰ ਮੱਥੇ ਤੇ ਚੁਪੇੜ ਮਾਰੀ । ਉਹ ਲੜ ਪਏ । ਦੋ ਸਾਲਾਂ ਦਾ ਸ਼ਗਿਰਦ ਅਪਣੀ ਚਾਰ ਸਾਲਾਂ ਦੀ ਅਧਿਆਪਿਕਾ ਨਾਲੋਂ ਤਕੜਾ ਸੀ । ਉਸ ਉਹਨੂੰ ਧੱਕਾ ਦਿੱਤਾ। ''ਲੜੋ ਨਾ !!'' ਮਾਂ ਨੇ ਕਿਹਾ। ਤੇ ਝੱਟ ਕੁ ਮਗਰੋਂ ਜ਼ੋਇਆ ਕਹਿ ਰਹੀ ਸੀ : '' ਹੁਣ ਕਹੁ ਚਿੜੀ !'' ਸੂਰਾ ਬੜੀ ਆਗਿਆਕਾਰੀ ਨਾਲ ਕਹਿ ਰਿਹਾ ਸੀ : ''ਚਿਲੀ !'' ਜ਼ੋਇਆ ਸੂਰਾ ਨੂੰ ਬਹੁਤ ਪਿਆਰਦੀ ਸੀ। ਹੋਰਨਾ ਨੂੰ ਕਹਿੰਦੀ : ''ਬੱਚੇ ਨੂੰ ਵਿਗਾੜੋ ਨਾ—ਰੋਣ ਦਿਉ ਸੂ—ਇਹ ਨੂੰ ਕੁਝ ਨਹੀਂ ਹੁੰਦਾ ।'' ਪਰ ਜਦ ਉਹ ਇੱਕਲੇ ਹੁੰਦੇ ਤਾਂ ਉਹ ਡਿੱਗੇ ਮੋਟੂ ਦੀ ਬਾਂਹ ਫੜਕੇ ਉਠਾਂਦੀ ਤੇ ਅਪਣੇ ਪੱਲੇ ਨਾਲ ਉਹਦੀਆਂ ਅਥਰਾਂ ਪੂੰਝ ਕੇ ਕਹਿੰਦੀ ''ਰੋ ਨਾ ਬੜਾ ਚੰਗਾ ਮੁੰਡਾ ਏਂ...ਆ'ਖਾਂ—ਅਪਣੀਆਂ ਇੱਟੀਆਂ ਲੈ--ਅਸੀਂ

ਰੇਲ ਬਨਾਵਾਂਗੇ-- ਮੂਰਤਾਂ ਵਿਖਾਵਾਂ ?--ਅਹਿ ਵੇਖ !''

ਜੇ ਜ਼ੋਇਆ ਕਿਸੇ ਚੀਜ਼ ਬਾਰੇ ਨਾ ਜਾਣਦੀ ਹੁੰਦੀ ਤਾਂ ਉਹ ਝਟ ਮੰਨ ਜਾਂਦੀ। ਪੰਜਾਂ ਸਾਲਾਂ ਦੀ ਜੋਇਆ ਅਪਣੀਆਂ ਵੱਡੀਆਂ ਸਹੇਲੀਆਂ ਨਾਲ ਖੇਤਾਂ ਵਿੱਚ ਚਲੀ ਜਾਂਦੀ ਤੇ ਨਦੀਉਂ ਕਪੜੇ ਧੋ, ਸੁਕਾ ਪਾ ਆਉਂਦੀ। ਘਰ ਆਕੇ ਪੁਛਿਆ ਕਰਦੀ ''ਅੰਮੀ ! ਨਦੀਉਂ ਪਾਰ ਕੀ ਏ ?'' ਸ਼ਾਂਤ ਮਾਜਰਾ !'' ''ਤੇ ਉਸ ਤੋਂ ਪਾਰ ?'' ''ਸੁੰਦਰ ਪੁਰਾ।'' ''ਤੇ, ਸੁੰਦਰ ਪੁਰੇ ਤੋਂ ਪਰ੍ਹਾਂ ?'' ਪਾਵਲੋਫਕਾ, ਸਕੇਦਰੋਫਕਾ, ਪਰੂਦਕੀ...'' ''ਤੇ ਉਸ ਤੋਂ ਪਰ੍ਹਾਂ ਮਾਸਕੋ ਹੈ, ਹੈਂ, ਅੰਮੀਂ ? ਮੇਰਾ ਦਿਲ ਮਾਸਕੋ ਤੇ ਕਰਦਾ ਹੈ... !!'' ਇਹ ਗੱਲਾਂ ਬੜੇ ਗੁਹ ਨਾਲ ਸੁਣਦੀ ਸੁਣਦੀ, ਇਨ੍ਹਾਂ ਦੀ ਵਿਲਖੱਣਤਾ ਵਿੱਚ ਮਸਤ ਜਹੀ ਹੋ ਕੇ ਜ਼ੋਇਆ ਅਪਣੇ ਪਿਤਾ ਦੀ ਗੋਦ ਵਿੱਚ ਸੌਂ ਜਾਂਦੀ।

ਜ਼ੋਇਆ ਤੇ ਸ਼ੂਰਾ ਰੌਲਾ ਪਾਂਦੇ, ਦੌੜਦੇ ਤੇ ਹਮੇਸ਼ਾ ਇੱਕਠੇ ਖੇਡਦੇ ਰਹਿੰਦੇ। ਪਰ ਕਦੀ ਕਦੀ ਉਹ ਇੱਕਲੀ ਘਰੋਂ ਕੁਝ ਦੂਰ ਇੱਕ ਡਿੱਗੇ ਪਏ ਦਰਖਤ ਤੇ ਜਾ ਬੈਠਦੀ ਤੇ ਆਕਾਸ਼ਾਂ ਦੀ ਦੂਰੀ ਵਿੱਚ ਨਜ਼ਰਾਂ ਗੱਡੀ ਬੈਠੀ ਰਹਿੰਦੀ ''ਏਥੇ ਕੀ ਕਰਨੀ ਏਂ, ਪੁਤ ?'' ਮਾਂ ਪੁੱਛ ਲੈਂਦੀ। ''ਮੈਂ ਸੋਚ ਰਹੀ ਹਾਂ,'' ਜ਼ੋਇਆ ਜਆਬ ਦੇਂਦੀ !

ਇੱਕ ਦਿਨ ਜ਼ੋਇਆ ਨੇ ਸੋਚ ਸੋਚ ਕੇ ਅੰਮੀ ਕੋਲੋਂ ਆ ਪੁਛਿਆ ''ਅੰਮੀ, ਸਾਰੇ ਲੋਕ ਡੈਡੀ ਨੂੰ ਏਨਾ ਪਿਆਰ ਕਿਉਂ ਕਰਦੇ ਹਨ ?''
''ਤੇਰਾ ਕੀ ਖਿਆਲ ਏ''- ਮਾਂ ਨੇ ਪੁਛ ਲਿਆ। ਜ਼ੋਇਆ ਬੋਲੀ-''ਮੇਰੇ ਡੈਡੀ ਬਹੁਤ ਹੁਸ਼ਿਆਰ ਨੇ ਨਾ ਉਹ ਸਭ ਜਾਣਦੇ ਨੇ। ਉਹ ਬੜੇ ਦਿਆਲੂ ਨੇ, ਹੈ ਨਾ ਅੰਮੀ ?'' ਜ਼ੋਇਆ ਦੇ ਪਿਤਾ ਅਨਾਤੋਲੀ ਪੈਤਰੋਵਿੱਚ ਸਚ ਮੁਚ ਹੀ ਇੱਕ ਬੜਾ ਸਮਝਦਾਰ, ਹੁਸ਼ਿਆਰ ਤੇ ਸੁਹਿਰਦ ਸਜੱਨ ਸ਼ੀ। ਲੋਕ ਉਹਦੇ ਬਾਰੇ ਕਹਿੰਦੇ ਤੁਸੀਂ ਉਹਨੂੰ ਚਕੱਰ ਵਿੱਚ ਨਹੀਂ ਪਾ ਸਕਦੇ, ਉਹ ਹਰ ਗੱਲ ਦੀ ਤਹਿ ਤਕ ਪੁਜਦਾ ਹੈ। ਅਨਾਤੋਲੀ ਅਪਣੀ ਜ਼ਮੀਰ ਅਤੇ ਵਿਸ਼ਵਾਸ ਨੂੰ ਕਿਸੇ ਕੀਮਤ ਉੱਤੇ ਕੁਰਬਾਨ ਨਹੀਂ ਕਰਦਾ।'' ਜ਼ੋਇਆ ਦਾ ਪਿਤਾ ਇੱਕ ਕੋਰਾ ਤੇ ਈਮਾਨਦਾਰ ਬੰਦਾ ਸੀ।

ਛੇਆਂ ਸਾਲਾਂ ਦੀ ਜ਼ੋਇਆ ਨੂੰ ਉਹਦੇ ਮਾਪੇ ਦੁਨੀਆਂ ਵਿਖਾਣ ਸਾਇਬੇਰੀਆ ਲੈ ਗਏ। ਦੋਵੇਂ ਭੈਣ ਭਰਾ ਗੱਡੀ ਵੇਖਕੇ ਬੜੇ ਖੁਸ਼ ਹੋਏ। ਰੇਲ ਵਿੱਚ ਬਾਰੀ ਦੇ ਨਾਲੋਂ ਲੱਥੇ ਨਾ: ਪਹਾੜ,ਮੈਦਾਨ ਤੇ ਨਵੀਂ ਦੁਨੀਆ-- ਉਹਨਾ ਹਨੇਰਾ ਹੋਣ ਤੱਕ ਬਾਰੀ ਨਾ ਛੱਡੀ। ਇੱਕ ਹਫਤੇ ਦੀ ਸੈਰ ਬਾਦ ਘਰ ਆਏ। ਇੱਕ ਥਾਂ ਜ਼ੋਇਆ ਗੁਆਚ ਗਈ--ਉਹ ਆਪੇ ਹੀ ਕੁਝ ਮੁੱਲ ਲੈਣ ਚਲੀ ਗਈ ਪਰ ਰਾਹ ਭੁਲ ਗਈ-- ਮਾਂ ਗੁੱਸੇ ਹੋਈ—ਤਾਂ ਜ਼ੋਇਆ ਨੇ ਕਿਹਾ ਅੰਮੀ ਤੁਸੀਂ ਗੁੱਸੇ ਕਿਉਂ ਹੁੰਦੇ ਹੋ, ਮੈਂ ਇਸਤਰ੍ਹਾਂ ਨਹੀਂ ਕਰਾਂਗੀ।''

੧੯੨੯ ਵਿੱਚ ਸੱਤ ਪੇਂਡੂ ਕਮਯੂਨਿਸਟਾਂ ਨੂੰ ਕਿਸਾਨਾਂ (ਕੁਲੱਕਾਂ) ਨੇ ਮਾਰ ਦਿੱਤਾ। ਜ਼ੋਇਆ ਤੇ ਇੱਕ ਅਮਿਟ ਅਸਰ ਹੋਇਆ। ਜਦ ਉਹਨਾਂ ਸੂਰਬੀਰਾਂ ਦਾ ਮਾਤਮੀ ਜਲੂਸ ਉਹਨਾਂ ਦੇ ਘਰ ਅੱਗੋਂ ਲੰਘਿਆ, ਜ਼ੋਇਆ ਬਹੁਤ ਡਰ ਗਈ ਤੇ ਅਪਣੀ ਮਾਂ ਨੂੰ ਲਿਪਟ ਗੲਈ। ਅੰਮੀ ਇਹਨਾਂ ਨੂੰ ਕਿਉਂ ਮਾਰਿਆ ਗਿਆ ਹੈ ? ਕੁਲੱਕ ਕੌਣ ਹਨ ? ਕੀ ਤੁਸੀਂ ਕਮਯੂਨਿਸਟ ਹੋ ? ਅਤੇ ਡੈਡੀ ਜੀ ਕਮਯੂਨਿਸਟ ਹਨ ? ਕੀ ਉਹ ਲੋਕ ਤੁਹਾਨੂੰ ਵੀ ਮਾਰ ਦੇਣਗੇ ? ਕੀ ਉਹਨਾਂ ਨੂੰ ਫੜ ਲਿਆ ਗਿਆ ਹੈ ?...'' ਜ਼ੋਇਆ ਤੇ ਸ਼ੂਰਾ ਸੁਆਲ ਪੁਛਦੇ ਰਹੇ। ਰਾਤ ਨੂੰ ਉਹਨਾਂ ਦੀ ਸਿਆਣੀ ਮਾਂ ਉਹਨਾਂ ਦਾ ਚਹੇਤਾ ਗੀਤ ਗਾ ਕੇ ਉਹਨਾਂ ਨੂੰ ਨਾਲ ਲਾਕੇ ਸੁਆ ਸਕੀ।

ਸੂਰਜ ਅਸਤ ਹੋ ਗਿਆ,
ਗਗਨ ਮਸਤ ਹੋ ਗਿਆ,
ਸੂਰਮੇ ਚਲੇ ਨੇ ਮੌਤ ਨੂੰ ਵੰਗਾਰਨੇ ਲਈ।

ਇੱਕ ਵਰ੍ਹਾ ਗੁਜ਼ਰ ਗਿਆ। ਸਾਰੇ 'ਬੇਦਮਜਨੂੰ ਬਨ' ਵਿਖੇ ਦਾਦੇ ਦਾਦੀ ਕੋਲ ਵਾਪਸ ਆ ਗਏ। ਜ਼ੋਇਆ ਤੇ ਸ਼ੂਰਾ ਨੂੰ ਦਾਦਕੇ ਛਡ ਕੇ ਉਹਨਾਂ ਦੀ ਮਾਂ ਮਾਸਕੋ ਕੰਮ ਤੇ ਚਲੀ ਗਈ। ਇੱਕ ਹੋਰ ਸਾਲ ਗੁਜ਼ਰ ਗਿਆ। ਉਹਨਾਂ ਦੀ ਮਾਂ ਉਹਨਾਂ ਨੂੰ ਅਪਣੇ ਸਕੂਲ ਵਿੱਚ ਦਾਖਲ ਕਰਵਾ ਕੇ ਪੜ੍ਹਾਣ ਲੱਗ ਪਈ। ਜ਼ੋਇਆ ਏਨੀ ਸਮਝਦਾਰ ਸੀ ਕਿ ਅਪਣੀ ਮਾਂ ਨੂੰ ਜਮਾਤ ਵਿੱਚ ਹੋਰਨਾ ਬੱਚਿਆਂ ਵਾਂਗ ਹੀ ਬੁਲਾਂਦੀ। ਉਹ ਹਰ ਅੱਖਰ ਹਰ ਸ਼ਬਦ ਬਹੁਤ ਗਹੁ ਨਾਲ ਲਿਖਦੀ।

ਕਿਤਾਬਾਂ ਕਾਪੀਆਂ ਨੂੰ ਏਨੇ ਧਿਆਨ ਨਾਲ ਚੁਕਦੀ ਜਿਵੇਂ ਕਿਤੇ ਉਹ ਜੀਂਦੀਆਂ ਹੋਣ।

ਫਰਵਰੀ ਵਿੱਚ ਅਨਾਤੋਲੀ ਪੈਤਰੋ ਵਿੱਚ ਬੀਮਾਰ ਹੋ ਗਏ। ਝਟ ਪਟ ਹੀ ਕੁਝ ਹੋ ਗਿਆ। ਛੋਟੀ ਜ਼ੋਇਆ ਆਪ ਹੀ ਡਾਕਟਰ ਨੂੰ ਲੈਣ ਦੌੜ ਗਈ। ਹਸਪਤਾਲ ਪੰਜ ਮਾਰਚ ਨੂੰ ਪਿਤਾ ਦੀ ਮੌਤ ਹੋ ਗਈ। ਬੱਚੇ ਮਾਂ ਦੇ ਨਾਲ ਚਿੰਬੜੇ ਰਹੇ। ਜ਼ੋਇਆ ਸਾਰਾ ਦਿਨ ਅਪਣੇ ਪਿਤਾ ਦੇ ਸ਼ਾਂਤ ਅਡੋਲ ਚਿਹਰੇ ਵੱਲ ਖੁਸ਼ਕ ਲਾਲ ਬੋਟੀ ਵਰਗੀਆਂ ਅੱਖਾਂ ਨਾਲ ਵੇਖਦੀ ਰਹੀ ਤੇ ਇੱਕ ਹੀ ਗੱਲ ਦੁਹਰਾਂਦੀ ਰਹੀ। "ਮੰਮੀ, ਰੋ ਨਾ! ਰੋ ਨਾ ਮੰਮੀ।" ਸ਼ਾਮ ਜਦ ਕਫਨ ਕਬਰ ਵਿੱਚ ਰੱਖਣ ਲੱਗੇ ਤਾਂ ਜ਼ੋਇਆ ਯਕਦਮ ਦਿਲ ਚੀਰਵੇਂ ਦੁੱਖ ਨਾਲ ਫੁੱਟ ਫੁੱਟ ਕੇ ਰੋਣ ਲੱਗ ਪਈ। ਜ਼ੋਇਆ ਯਤੀਮ ਹੋ ਗਈ।

ਮਾਂ ਦਾ ਦੁੱਖ ਜ਼ੋਇਆ ਵੰਡਾਉਂਦੀ। "ਮੰਮੀ ਜੀ ਮੈਂ ਤੁਹਾਨੂੰ ਕੀ ਪੜ੍ਹਕੇ ਸੁਨਾਵਾਂ?" ਤੇ ਉਹ ਰਸੋਈ ਦੇ ਕੰਮ ਤੇ ਸ਼ੂਰਾ ਦੀ ਸੰਭਾਲ ਵਿੱਚ ਬਹੁਤ ਹਿੱਸਾ ਪਾਣ ਲੱਗ ਪਈ।

ਸਕੂਲ ਵਿੱਚ ਉਹ ਕਮਜ਼ੋਰ ਜਮਾਤੀਆਂ ਤੇ ਜਮਾਤਨਾ ਦੀ ਪੜ੍ਹਾਈ ਵਿੱਚ ਸਹਾਇਕ ਸੀ। ਘਰ ਦਾ ਕੰਮ ਕਰ ਕੇ ਸੌਂਦੀ ਭਾਵੇਂ ਰਾਤ ਦੇ ਬਾਰਾਂ ਛੱਡ ਕੇ ਇੱਕ ਵੱਜ ਜਾਵੇ।

ਜ਼ੋਇਆ ਤੇ ਸ਼ੂਰਾ ਅਪਣੀ ਮਾਤਾ ਨਾਲ ਸਕੂਲੇ ਜਾਂਦੇ! ਰਾਹ ਵਿੱਚ ਕੁਝ ਨਾ ਕੁਝ ਪੁਛਦੇ ਰਹਿੰਦੇ! ਇੱਕ ਦਿਨ ਜ਼ੋਇਆ ਨੇ ਕਿਹਾ, "ਮੰਮੀ, ਡੈਡੀ ਜੀ ਨੇ ਮੇਰੇ ਨਾਲ ਇਹ ਦੱਸਣ ਦਾ ਵਹਿਦਾ ਕੀਤੀ ਸੀ ਕਿ ਲੋਕ ਛਾਪਾਂ ਵਿੱਚ ਥੇਵੇ ਤੇ ਕੀਮਤੀ ਪਥੱਰ ਕਿਉਂ ਪਹਿਨਦੇ ਨੇ, ਪਰ ਉਹ ਕਦੀ ਦੱਸ ਨਾ ਸਕੇ......" ਪਰ ਉਸੇ ਵਕਤ ਉਸ ਨੇ ਮੰਮੀ ਦਾ ਹੱਥ ਘੁਟ ਕੇ ਦੱਬ ਲਿਆ ਜਿਵੇਂ ਉਹ ਮਾਂ ਕੋਲੋਂ ਡੈਡੀ ਦਾ ਚੇਤਾ ਕਰਵਾ ਦੇਣ ਦੀ ਮਾਫ਼ੀ ਮੰਗ ਰਹੀ ਹੋਵੇ!

"ਮੰਮੀ, ਕੀ ਤੁਸੀਂ ਜਾਣਦੇ ਹੋ ਛਾਪਾਂ ਵਿੱਚ ਹੀਰੇ ਕਿਉਂ ਹੁੰਦੇ ਨੇ!" ਅਤੇ ਟੁਰਦਿਆਂ ਟੁਰਦਿਆਂ ਮਾਂ ਨੇ ਬੱਚਿਆਂ ਨੂੰ ਪ੍ਰੋਮਿੱਥੀਅਸ ਦੀ ਕਹਾਣੀ ਸੁਣਾਈ! ਉਸ ਮਹਾਨ ਦੇਵਤੇ ਦੀ ਕਹਾਣੀ ਜਿਸ ਇਨਸਾਨ ਵਾਸਤੇ ਬੇ ਰਹਿਮ ਦੇਵ-ਬਰਾਦਰੀ

ਤੋਂ ਕੜੀ ਸਜ਼ਾ ਪਾਈ ! "ਇੱਕ ਦਿਨ ਹਰਕੁਲੀਜ਼ ਜਿਹੜਾ ਬਹੁਤ ਹੀ ਦਿਆਲੂ ਤੇ ਤਾਕਤਵਰ ਮਨੁੱਖ ਸੀ, ਨੇ ਬਹੁਤ ਦਲੇਰੀ ਵਿਖਾਈ ! ਉਹ ਪ੍ਰੋਮਿੱਥੀਅਸ ਨੂੰ ਦੰਡਣ ਵਾਲੇ ਦੇਵਤਿਆਂ ਦੇ ਸਰਦਾਰ-ਰੱਬ-ਕੋਲੋਂ ਵੀ ਨਾ ਡਰਿਆ ! ਹਰਕੁਲੀਜ਼ ਨੇ ਨਿਡਰਤਾ ਨਾਲ ਜ਼ੰਜੀਰਾਂ ਕਟ ਦਿੱਤੀਆਂ-ਉਹ ਜ਼ੰਜੀਰਾਂ ਜਿੰਨਾ ਨਾਲ ਪ੍ਰੋਮਿੱਥੀ-ਅਸ ਬੱਧਾ ਹੋਇਆ ਸੀ-ਅਤੇ ਉਹਨੂੰ ਆਜ਼ਾਦ ਕਰ ਦਿੱਤਾ। ਪਰ ਇੱਕ ਕੜੀ ਪਥੱਰ ਸਣੇ ਪ੍ਰੋਮਿੱਥੀਅਸ ਦੇ ਹੱਥ ਨਾਲ ਲੱਗੀ ਰਹੀ ਅਤੇ ਦੇਵਤਿਆਂ ਦੇ ਸਰਦਾਰ 'ਜ਼ੀਂਅਸ' ਨੇ ਉਹ ਲਾਹਣ ਨਾ ਦਿੱਤੀ ! ਉਸ ਦੀ ਯਾਦ ਵਿੱਚ ਲੋਕ ਛਾਪਾਂ ਵਿੱਚ ਪੱਥਰ ਪਹਿਨਦੇ ਆ ਰਹੇ ਹਨ।" ਬੱਚੇ ਬਹੁਤ ਧਿਆਨ ਨਾਲ ਸੁਣਦੇ ਰਹੇ। ਮਾਂ ਨੇ ਯੂਨਾਨੀ ਮਿਥਿਹਾਸ ਤੇ ਇੱਕ ਕਿਤਾਬ ਲਿਆ ਕੇ ਉਹਨਾ ਨੂੰ ਬਹੁਤ ਕੁਝ ਹੋਰ ਸਮਝਾਇਆ।

ਇਸੇ ਤਰ੍ਹਾਂ ਜ਼ੋਇਆ ਦੀ ਮਾਂ ਉਹਨੂੰ ਰੂਸੀ ਸੂਰਬੀਰਾਂ. ਧਰੂ-ਜੇਤੂਆਂ, ਚੇਲੀਊਸ਼ਕਿਨ ਆਦਿ ਦੀਆਂ ਕਹਾਣੀਆਂ ਸੁਨਾਂਦੀ ਰਹਿੰਦੀ।

"ਜ਼ੋਇਆ ਬੜੀ ਸਿਧੀ ਤੇ ਈਮਾਨਦਾਰ ਕੁੜੀ ਹੈ"-ਉਹਦੀ ਮਾਸਟਰਾਨੀ ਨੇ ਉਹਦੀ ਮਾਂ ਨੂੰ ਦਸਿਆ-"ਉਹ ਸਭ ਜਮਾਤੀਆਂ ਨੂੰ ਸਿੱਧੀ ਗਲ ਕਹਿ ਦਿੰਦੀ ਹੈ-ਪਹਿਲਾਂ ਮੇਰਾ ਖਿਆਲ ਸੀ ਕਿ ਉਹ ਸਭ ਨਾਲ ਲੜ ਪਏਗੀ ਪਰ ਉਹ ਇਹ ਸ਼ਬਦ ਦੁਹਰਾਉਣ ਦੀ ਬੜੀ ਸ਼ੌਕੀਨ ਹੈ-"ਬਈ, ਇਨਸਾਫ਼ ਹੋਣਾ ਚਾਹੀਦਾ ਹੈ।" ਅਤੇ ਹੌਲੀ ਹੌਲੀ ਸਭ ਸਮਝ ਗਏ ਨੇ ਕਿ ਉਹ ਹਮੇਸ਼ਾ ਠੀਕ ਪੱਖ ਲੈਂਦੀ ਹੈ।"

ਇੱਕ ਵਾਰੀ ਜ਼ੋਇਆ ਇੱਕ ਸਹੇਲੀ ਲੇਨਾ ਨਾਲ ਲੜ ਪਈ। ਮਾਂ ਨੇ ਪੁਛਿਆ "ਕੀ ਤੂੰ ਲੇਨਾ ਨਾਲ ਲੜਾਈ ਕਰ ਲਈ ਹੈ ?" "ਨਹੀਂ, ਲੜਾਈ ਤੇ ਨਹੀਂ ਪਰ ਮੈਂ ਉਹਦੀ ਸਹੇਲੀ ਨਹੀਂ ਬਣਾਂ ਗੀ !" "ਕਿਉਂ, ਨਹੀਂ ?" ਜ਼ੋਇਆ ਨੇ ਉੱਤਰ ਦਿੱਤਾ : "ਉਹ ਕਹਿੰਦੀ ਏ—'ਮੇਰਾ ਬਸਤਾ ਚੁਕ ਲੈ !' ਮੈਂ ਚੁਕਦੀ ਰਹੀ ਹਾਂ, ਪਰ ਫਿਰ ਮੈਂ ਕਿਹਾ : 'ਆਪ ਚੁੱਕ, ਮੈਂ ਆਪਣਾ ਚੁੱਕਾਂ ਗੀ !' ਦੇਖੋ ਨਾ, ਮੰਮੀ, ਜੇ ਉਹ ਬੀਮਾਰ ਜਾਂ ਕਮਜ਼ੋਰ ਹੋਵੇ ਤਾਂ ਮੈਂ ਚੁਕ ਵੀ ਲਵਾਂ !" ਸ਼ੂਰਾ ਨੇ ਗਵਾਹੀ ਭਰੀ "ਹਾਂ ਮੰਮੀ ਜੀ ਲੇਨਾ ਹਰ ਇੱਕ ਤੇ ਰੁਹਬ ਜਮਾਂਦੀ ਏ।"

ਮਾਂ ਬੋਲੀ "ਅੱਛਾ, ਤੇ ਤੂੰ ਤਾਨੀਆਂ ਨਾਲ ਕਿਉਂ ਕਾਟੀ ਕਰ ਲਈ" "ਉਹ, ਮੰਮੀ, ਝੂਠ ਬੜੇ ਮਾਰਦੀ ਏ ਅਤੇ ਖੇਡ ਵਿੱਚ ਹਮੇਸ਼ਾ ਰੌਂਦ ਪਾਉਂਦੀ ਏ।"

ਜ਼ੋਇਆ ਦੇ ਜਮਾਤੀ ਉਹਦੀ ਬੜੀ ਇੱਜ਼ਤ ਕਰਦੇ, ਉਹ ਹਰ ਇੱਕ ਦੀ ਮਦਦ ਨੂੰ ਤਿਆਰ ਰਹਿੰਦੇ ! ਉਹ ਇਰਾਦੇ ਦੀ ਬੜੀ ਪੱਕੀ ਸੀ। ਉਹ ਅਪਣੇ ਆਪ ਨਾਲ ਵੀ ਬੜੀ ਬੇ ਲਿਹਾਜ਼ ਸੀ। ਜ਼ੋਇਆ ਨਾਲ ਸਹੇਲ ਕੱਢਦੀ ਸੌਖੀ ਗੱਲ ਨਹੀਂ ਸੀ। ਸ਼ੂਰਾ ਹਰ ਇੱਕ ਦਾ ਯਾਰ ਸੀ ਪਰ ਉਹ ਹਰ ਜਮਾਤਨ ਦੀ ਗੁਤੜੀ ਜ਼ਰੂਰ ਤੁਣਕ ਦੇਂਦਾ। ਸ਼ਰਾਰਤੀ !

ਕੀਰੋਫ ਦੀ ਮੌਤ ਦਾ ਜ਼ੋਇਆ ਤੇ ਬਹੁਤ ਅਸਰ ਪਿਆ। ਇਸ ਸਰਬੰਗੀ ਅਫ਼ਸੋਸ ਦਾ ਉਹਨੂੰ ਪਹਿਲੀ ਵਾਰੀ ਪਤਾ ਲੱਗਾ ਸੀ। ਸਾਰੇ ਸਮਾਜ ਦਾ ਪਿਆਰਾ ਸਤਕਾਰਿਆ ਨੇਤਾ ਕੀਰੋਫ਼ ਉਸੇ ਤਰ੍ਹਾਂ ਹੀ ਮਾਰਿਆ ਗਿਆ ਸੀ ਜਿਸਤਰ੍ਹਾਂ ਪਿੰਡ ਵਿੱਚ ਕਦੇ ਸੱਤ ਕਮਊਨਿਸਟ ਮਾਰੇ ਗਏ ਸਨ ! ਜ਼ੋਇਆ ਰਾਤ ਨੂੰ ਸੌਂ ਨਾ ਸੱਕੀ। ਅੱਧੀ ਰਾਤ ਨੂੰ ਮਾਂ ਨਾਲ ਆਕੇ ਲੇਟ ਗਈ ! "ਇੱਕ ਵਜ ਗਿਆ ਏ, ਕੀ ਗੱਲ ਹੈ ?" ਮਾਂ ਨੇ ਪੁਛਿਆ ਮਾਂ ਦਾ ਹੱਥ ਘੁੱਟ ਕੇ ਜ਼ੋਇਆ ਬੋਲੀ "ਅੰਮਾਂ ਮੈਂ ਬਾਲ ਸਭਾਈਆਂ ਵਿੱਚ ਸ਼ਾਮਲ ਹੋਣ ਲਈ ਬਿਨੇ-ਪੱਤਰ ਦੇਣਾ ਚਾਹੁਣੀ ਹਾਂ !" "ਬਹੁਤ ਚੰਗਾ ਵਿਚਾਰ ਹੈ।" "ਪਰ ਕੀ ਉਹ ਤੈਨੂੰ ਲੈ ਲੈਣ ਗੇ ?" "ਜ਼ਰੂਰ, ਤੇਰੀ ਉਮਰ ਯਾਰਾਂ ਸਾਲਾਂ ਦੀ ਹੋ ਚੁਕੀ ਹੈ।"......"ਹਾਲੀ ਸੁੱਤੀ ਨਹੀਂ ?" "ਮੈਂ ਭਲਕ ਬਾਰੇ ਸੋਚ ਰਹੀ ਹਾਂ!"

ਅਗਲੇ ਦਿਨ ਜ਼ੋਇਆ ਦੌੜਦੀ ਸਕੂਲੇ ਆਈ ਤੇ ਮਾਂ ਦੀ ਪ੍ਰਸ਼ਨਕ ਵੇਖਣੀ ਦਾ ਜਵਾਬ ਦੇਂਦੇ ਬੋਲੀ : "ਮੈਂ ਇੱਕ ਬਾਲ ਸਭਾਈ ਹਾਂ !"

ਜ਼ੋਇਆ ਤੇ ਸ਼ੂਰਾ ਗਰਮੀਆਂ ਦੀਆਂ ਬਹੁਤੀਆਂ ਛੁੱਟੀਆਂ ਬਾਲ ਸਭਾਈ ਕੈਂਪ ਵਿੱਚ ਗੁਜ਼ਾਰਦੇ ! ਉਹਨਾ ਨਿਸ਼ਾਨੇ ਤੇ ਗੋਲੀ ਮਾਰਨੀ ਸਿੱਖੀ। ਜੰਗਲਾਂ ਵਿੱਚ ਫਿਰ ਕੇ ਜ਼ੋਇਆ ਹੋਰ ਵੀ ਨਿਡਰ ਹੋ ਗਈ ! ਸਾਰੇ ਝਾਕੇ ਖੁੱਲ੍ਹ ਗਏ, ਦਮਾਗ਼ੀ ਦਲੇਰੀ ਲੂੰ ਲੂੰ ਵਿੱਚੋਂ ਕਰਮ ਬਣ ਕੇ ਫੁਟ ਫੁਟ ਪੈਣ ਲੱਗ ਪਈ, ਪਰ ਜ਼ੋਇਆ ਨੂੰ ਲੈਨਿਨ ਦੇ ਉਹ ਸ਼ਬਦ ਕਦੀ ਨਹੀਂ ਭੁਲਦੇ: "ਪੜ੍ਹੋ ! ਸਭ ਤੋਂ ਜ਼ਰੂਰੀ ਚੀਜ਼ ਪੜ੍ਹਨਾ ਹੈ !" ਤੇ ਜ਼ੋਇਆ ਹਰ ਵਕਤ ਗਾਂਦੀ ਰਹਿੰਦੀ : "ਕੰਮ ਕਰੋ, ਕਮਰ

ਕਸੋ, ਤੇ ਰਹੋ ਸਦਾ ਤਿਆਰ......ਮੈਂ ਇੱਕ ਬਾਲ ਸਭਾਈ ਹਾਂ !''

੧੯੩੬ ਦੀ ਬਹਾਰ ਤੇ ਗਰਮੀਆਂ ਵਿੱਚ ਲਿਖੀ ਜ਼ੋਇਆ ਦੀ ਡਾਇਰੀ ਦੇ ਕੁਝ ਪੈਰੇ ਹਨ । ਜ਼ੋਇਆ ਆਪਣੇ ਦਾਦੇ ਦਾਦੀ ਕੋਲ ਸੀ ! ਜ਼ੋਇਆ ਬਾਰਾਂ ਸਾਲਾਂ ਦੀ ਸੀ......

ਮਈ ੧—''ਪਹਿਲੀ ਮਈ—ਸੁਹਾਵਣੀ ਖੁਸ਼ੀ ਦਾ ਤਿਉਹਾਰ......।''

ਮਈ ੩—''ਮੰਮੀ ਅੱਜ ਸਕੂਲੇ ਨਹੀਂ ਗਏ । ਮੈਂ ਬਹੁਤ ਖੁਸ਼ ਹਾਂ । ਬੋਲ ਲਿਖਤ ਵਿਚੋਂ 'ਚੰਗਾ' ਪ੍ਰੰਤੂ ਸਾਹਿਤ ਤੇ ਹਿਸਾਬ ਲਈ ਮੈਨੂੰ'ਵਧੀਆ'ਮਿਲੇ ।

ਮਈ ੨੪—''ਇਮਤਿਹਾਨ ਸ਼ੁਰੂ ਹਨ ਪਰ ਮੈਂ ਬਾਲ ਸਭਾ ਦੀ ਅਖ-ਬਾਰ ਜ਼ਰੂਰ ਪੜ੍ਹਦੀ ਹਾਂ,ਜਿਸ ਵਿੱਚ ਇਮਤਿਹਾਨਾ ਬਾਰੇ ਲਿਖਿਆ ਹੈ: 'ਸ਼ਾਂਤ,ਦ੍ਰਿੜ ਤੇ ਸਾਫ਼ ਸਾਫ਼ ਲਿਖੋ ।'ਮੈਂ ਵਧੀਆ ਨੰਬਰ ਲੈ ਕੇ ਪਾਸ ਹੋਵਾਂਗੀ.........''

ਜੂਨ ੧੧—'ਮੈਨੂੰ ਕਰਾਈਲੋਫ ਦੀਆਂ ਬਾਤਾਂ ਕਿਤਾਬ ਇਨਾਮ ਵਿੱਚ ਮਿਲੀ.........''

ਜੂਨ ੧੨—''ਅਸੀਂ ੧੦ : ੩੦ ਵਜੇ ਜ਼ੂਈਫ਼ ਬਾਗ ਵਿਚ ਫਿਲਮ ਵੇਖਣ ਗਏ--'ਮਾਤ-ਭੂਮੀ ਦੀ ਵਾਜ' ਬਹੁਤ ਚੰਗੀ ਫਿਲਮ ਹੈ । ਬਾਗ਼ ਵਿੱਚ ਅਸੀਂ ਨਿੱਕੇਤਾ ਸਰਗ਼ਈ-ਵਿਚ-ਖਰੁਸ਼ਚੋਵ ਨੂੰ ਵੇਖਿਆ ਤੇ ਬੜੇ ਖੁਸ਼ ਹੋਏ ।...''

ਜੂਨ ੨੬—''ਸਵੇਰੇ ਮੈਂ ਉੱਠੀ : ਕੁਝ ਕਰਨ ਨੂੰ ਜੀ ਨਹੀਂ ਸੀ ਕਰਦਾ ਪਰ ਮੈਂ ਉੱਠੀ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ.........।''

ਜੁਲਾਈ ੭--''ਮੈਂ ਸੈਰ ਕਰਨ ਜਾਂਦੀ ਹਾਂ; ਦੌੜਦੀ ਹਾਂ; ਦਾਦੀ ਜੀ ਨਾਲ ਕੰਮ ਕਰਵਾਂਦੀ ਹਾਂ ! ਕੁਕੜਾਂ ਨੂੰ ਸਾਂਭਦੀ ਹਾਂ--ਦਿਨ ਵਿੱਚ ਤਿੰਨ ਵਾਰੀ ਨਹਾਂਦੀ ਹਾਂ, ਲਾਇਬ੍ਰੇਰੀ ਜਾਂਦੀ ਹਾਂ । ਮੈਂ 'ਲਿਲੀ ਪੁਟ ਵਿੱਚ ਗੁਲੀਵਰ', ਗੋਗੋਲ ਦਾ ਇਨਸਪੈਕਟਰ ਜਨਰਲ, ਅਤੇ ਤੁਰਗਨੀਫ ਦੀ ' ਚਰਾਂਦ ਵਿੱਚ'--ਕਿਤਾਬਾਂ ਪੜ੍ਹੀਆਂ ਹਨ । ਦਾਦੀ ਜੀ ਸਾਨੂੰ ਬੜੀਆਂ ਸਵਾਦੀ ਚੀਜ਼ਾਂ ਖਾਣ ਨੂੰ ਦੇਂਦੇ ਹਨ : ਆਂਡੇ, ਭੋਣਵਾਂ ਚੂਰਾ, ਪੈਨ ਕੇਕ । ਫਲ ਅਸੀਂ ਬਾਜ਼ਾਰੋਂ ਮੁੱਲ ਲੈ ਲੈਂਦੇ ਹਾਂ ਪਰ ਸ਼ੂਰਾ ਦੀ ਕੁਰਤੀ ਗੁਆਚ ਗਈ--ਲਭੀ ਨਹੀਂ ! ਜੇ ਦਰਿਆ ਤੇ ਮੈਨੂੰ ਦੇਰ ਹੋ ਜਾਏ ਤਾਂ ਦਾਦੀ ਜੀ ਗੁੱਸੇ ਹੁੰਦੇ ਹਨ ।''

ਜੁਲਾਈ ੧੫--''ਕੰਮ ਬਿਨਾ ਦਿਲ ਨਹੀਂ ਲਗਦਾ--ਖਾਸ ਕਰ ਪਿੰਡ ਵਿੱਚ-ਅੱਜ ਮੀਂਹ ਵਸਿਆ। ਮੈਂ ਮਾਸਕੋ ਨੂੰ—ਅੰਮੀ ਜੀ ਤੇ ਸਹੇਲੀ ਈਰਾ ਨੂੰ ਖ਼ਤ ਲਿਖੇ !............

ਅਗਸਤ ੧-''ਮੇਰੀ ਗੁਤੜੀ ਬਹੁਤ ਛੋਟੀ ਸੀ...ਦਾਦੀ ਜੀ ਘੁੱਟ ਕੇ ਸਿਰ ਕਰਦੇ ਹਨ--ਮੇਰੀਆਂ ਮੀਢੀਆਂ ਵਧਣੀਆਂ ਸ਼ੁਰੂ ਹੋ ਗਈਆਂ ਹਨ !.........

ਅਗਸਤ ੧੫--''ਮੰਮੀ ਜੀ ਆ ਗਏ।......ਅਸੀਂ ਨਹਾਉਣ ਗਏ ਮੈਂ ਸੂਰਾ ਤੇ ਮੰਮੀ ਜੀ ! ਏਥੇ ਕਿੰਨਾ ਚੰਗਾ ਦਿਲ ਲੱਗਾ ਹੋਇਆ ਹੈ-ਮੰਮੀ ਜੀ ਦੇ ਆਉਣ ਨਾਲ ਤੇ ਖੁਸ਼ੀ ਤਿਗੱਣੀ ਹੋ ਗਈ ਹੈ !

ਅਗਸਤ ੨੪--''ਦਾਦੀ ਜੀ ਨੇ ਮੈਨੂੰ ਇੱਕ ਰੰਗੀਲ ਡੱਬਾ ਤੇ ਦਾਦਾ ਜੀ ਨੇ ਅਪਣੀ ਇੱਕ ਫੋਟੋ ਦਿੱਤੀ ਹੈ-ਮੈਂ ਇਹ ਨਿਸ਼ਾਂਨੀਆਂ ਸਾਂਭ ਕੇ ਰੱਖਾਂਗੀ ।'' ਦਿਨ ਖੇਡਣ ਵਿੱਚ ਗੁਜ਼ਰ ਗਏ ਤੇ ਸਭੇ ਮਾਸਕੋ ਮੁੜ ਆਏ ।

ਛੇਵੀਂ ਜਮਾਤ ਵਿੱਚ ਪੜ੍ਹਦੀ ਤੇਰ੍ਹਾਂ ਸਾਲਾਂ ਦੀ ਜ਼ੋਇਆ ਇੱਕ ਕਾਪੀ ਵਿੱਚ ਪੜ੍ਹੀਆਂ ਕਿਤਾਬਾਂ ਦਾ ਨਾਮ ਲਿਖ ਛਡਦੀ ਸੀ। ਉਹ ਪੁਸ਼ਕਿਨ ਦੀਆਂ 'ਟਪਰੀਵਾਸ,' 'ਬਖਸ਼ੀ-ਸਰਾਏ ਦਾ ਝਰਨਾ,'' ''ਪੋਲਤਾਫ਼ਾ'', ''ਬੈਲੱਕਿਨ ਦੀਆਂ ਕਹਾਣੀਆਂ,'' ''ਡਾਕੂ ਭਰਾ,'' ''ਮਹਾਨ ਪੀਟਰ ਦਾ ਬਲੈਕਾਮੂਰ.'' ਤੁਰਗਨੀਫ਼ ਦੀਆਂ ''ਆਸੀਆ'' ਅਤੇ ''ਰੂਦਿਨ''; ਚੈਖੁਫ਼ ਦੀਆਂ ''ਕੈਮਿਲਿਉਂ''''ਵਰੰਟ ਅਫ਼ਸਰ ਪਰਿਸ਼ੀਬੀਫ,'' ''ਕਿਸਾਨ,'' ''ਪਤਲਾ ਤੇ ਮੋਟਾ'' ਅਤੇ ''ਇੱਕ ਅਹਿਲ-ਕਾਰ ਦੀ ਮੌਤ''; ਪੌਮਿਆ ਲੋਵਸਕੀ ਦੀ ''ਇੱਕ ਧਾਰਮਕ ਪਾਠਸ਼ਾਲਾ ਤੇ''

ਤਿੰਨੇ ਮਾਂ, ਧੀ, ਪੁੱਤਰ ਸਕੂਲੋਂ ਦੇਰ ਨਾਲ ਆਉਂਦੇ ! ਜ਼ੋਇਆ ਕਾਫੀ ਕੱਦ ਕਰ ਰਹੀ ਸੀ। ਦੋ ਸਾਲਾਂ ਵਿੱਚ ਮਾਂ ਜੇਡੀ ਹੋ ਜਾਵੇ ਗੀ ! ਕਦਮ ਵਡਾ ਕਰਕੇ ਉਹ ਕਈ ਵਾਰੀ ਮਾਂ ਦੇ ਬਰਾਬਰ ਟੁਰ ਲੈਂਦੀ ਹੈ ! ਸ਼ੂਰਾ ਸਕੂਲੋਂ ਆਉਂਦਾ ਹੀ ਪਹਿਲਾ ਸੁਆਲ ਇਹੀ ਪੁਛਦਾ ''ਜ਼ੋਇਆ ਨਹੀਂ ਆਈ ?'' ਅਤੇ ''ਸ਼ੂਰਾ ਕਿੱਥੇ ਵੇ ?'' ਜ਼ੋਇਆ ਕਮਰੇ ਵਿੱਚ ਵੜਨ ਤੋਂ ਪਹਿਲਾਂ ਹੀ ਪੁਛਦੀ !

ਸ਼ੂਰਾ ਤੇਰ੍ਹਾਂ ਸਾਲਾਂ ਦੀ ਉਮਰੇ ਪੰਦਰਾਂ ਦਾ ਚੰਗਾ ਭਲਾ ਖਿਲਾੜੀ ਲਗਦਾ ਸੀ ! ਉਹ ਇੱਕ ਚੰਗਾ ਚਿਤ੍ਰਕਾਰ ਬਣ ਰਿਹਾ ਸੀ। ''ਜ਼ਰਾ ਬੈਠੋ ਨ ਮੈਂ ਤੁਹਾਡੀ

ਤਸਵੀਰ ਬਣਾਵਾਂ ।" ਉਹ ਜ਼ੋਇਆ ਨੂੰ ਨਰਮੀ ਨਾਲ ਕਹਿੰਦਾ । ਸੂਰਾ ਫੁਟਬਾਲ ਤੇ ਐਥਲੈਟਿਕਸ ਦਾ ਹੀਰੋ ਸੀ। ਅਜ ਕਲ,ਉਹ ਸਪੇਨ ਦੇ ਇਨਕਲਾਬੀ ਘੋਲ ਦੀਆਂ ਮੂਰਤਾਂ ਬਨਾਉਂਦਾ—ਨੀਲੇ ਆਕਾਸ਼, ਚਾਂਦੀ ਰੰਗੇ ਜ਼ੈਤੂਨ, ਗੁਲਾਬੀ ਪਹਾੜੀਆਂ,ਖੰਦਕਾਂ,ਬੰਬਾਂ ਨਾਲ ਪਏ ਟੋਏ ਇਨਕਲਾਬੀ ਸਿਪਾਹੀਆਂ ਦੇ ਲਹੂ ਨਾਲ ਰੰਗੇ ਹੋਏ ਦ੍ਰਿਸ਼ ।

ਇੱਕ ਦਿਨ ਜ਼ੋਇਆ ਅਪਣੀਆਂ ਸਹੇਲੀਆਂ ਨਾਲ ਸ਼ਰਤ ਲਾ ਕੇ ਇੱਕ ਹਨੇਰੀ ਤੇ ਖਿਖੜੀ ਥਾਂ ਤੇ ਹੱਥ ਲਾ ਆਈ । ਸ਼ਰਤ ਜਿੱਤ ਗਈ । ਜ਼ੋਇਆ ਤੇ ਸੂਰਾ ਨੇ ਰਲ ਕੇ ਸ਼ਹੀਦ 'ਤਾਨੀਆਂ' ਦੀ ਕਹਾਣੀ ਪੜ੍ਹੀ। ਇਸ ਤੋਂ ਬਾਦ ਉਨ੍ਹਾਂ ਨੇ ਨਿਕੋਲਾਈ ਔਸਤ੍ਰੋਵਸਕੀ ਦੀ "ਸੂਰਮੇਂ ਦੀ ਸਿਰਜਨਾ" ਪੜ੍ਹੀ । ਉਹ ਕਿਤਾਬ ਜਵਾਨ ਦਿਲਾਂ ਤੇ ਅਮਿਟ ਨਿਸ਼ਾਨ ਛਡ ਗਈ। ਲਾਟਿਬ੍ਰੋਰਮੀਨ ਜ਼ੋਇਆ ਦੀ ਅੰਮੀ ਕੋਲੋਂ ਪੁਛਿਆ ਕਰਦਾ "ਕੀ ਤੁਹਾਡੀ ਧੀ ਕਾਲਜ ਵਿੱਚ ਪੜ੍ਹਦੀ ਹੈ" "ਪੈਰਿਸ ਕਮਿਊਨ" ਤੇ ਸਭ ਕਿਤਾਬਾਂ "ਜੰਗ ਤੇ ਅਮਨ" ਵਿਚੋਂ ਪਹਿਰਿਆਂ ਦੇ ਪਹਿਰੇ ਯਾਦ । ਜਿਹੜੀ ਚੀਜ਼ ਵੀ ਸ਼ੁਰੂ ਕਰਦੀ ਉਹਦੇ ਬਾਰੇ ਮਾਂ ਨੂੰ ਕਹਿੰਦੀ: "ਮੰਮੀ ਜੀ, ਮੈਂ ਇਸ ਬਾਰੇ ਸਭ ਕੁਝ ਜਾਣਨਾ ਚਾਹੁੰਦੀ ਹਾਂ !" ਚਰਨੀਸ਼ਵਸਕੀ ਦੇ ਜੀਵਨ ਬਾਰੇ ਉਸ ਬਹੁਤ ਕੁਝ ਪੜ੍ਹ ਕੇ ਇੱਕ ਲੇਖ ਲਿਖਿਆ ।--ਉਹ ਚਰਨੀ-ਸ਼ਵਸਕੀ ਜਿਸ ਨੂੰ ਜ਼ਾਲਮ ਦੀ ਤਲਵਾਰ ਝੁਕਾ ਨਾ ਸਕੀ–ਜ਼ੋਇਆ ਲਈ ਇੱਕ ਦਾਈਆ ਬਣ ਗਿਆ ।

ਇੱਕ ਵਾਰੀ "ਰਸਾਇਨ ਵਿਗਿਆਨ" ਵਿੱਚੋਂ ਜ਼ੋਇਆ ਨੂੰ 'ਬਹੁਤ ਵਧੀਆ' ਨੰਬਰ ਦਿੱਤੇ ਗਏ ! ਉਹ ਆਪਣੀ ਮਾਸਟਰਾਣੀ ਨਾਲ ਬਹਿਸੀ ਕਿ ਉਹ ਇਹਨਾਂ ਨੰਬਰਾਂ ਦੀ ਹੱਕਦਾਰ ਨਹੀਂ ਸੀ! ਜ਼ੋਇਆ ਕਦੀ ਵੀ ਕੋਈ ਰਿਆਇਤ ਜਾਂ ਗਲਤ ਪ੍ਰਸੰਸਾ ਮਨਜ਼ੂਰ ਨਹੀਂ ਸੀ ਕਰਦੀ ! ਪਰੰਤੂ ਜ਼ੋਇਆ ਹਾਸਰਸ ਦੀ ਆਸ਼ਕ ਸੀ ! ਉਸ ਦੀ ਸੁਭਾਵਕ ਚੁੱਪ ਵਿੱਚੋਂ ਅਰੁੱਕ ਹਾਸ-ਰਸ ਦੀਆਂ ਸੁਆਵਾਂ ਫੁਟਦੀਆਂ ਸਨ । ਇਹ ਆਦਤ ਉਹਦੀ ਅਪਣੇ ਪਿਤਾ ਤੇ ਗਈ । ਉਹ ਸਾਰੀ ਸ਼ਾਮ ਹਸਦੇ ਗੁਜ਼ਾਰਦੇ । ਸੁਭਾਵਕ ਵਾਜ ਵਿੱਚ ਗੱਲਾਂ ਕਰਦੀ ਜ਼ੋਇਆ ਅਚਾਨਕ ਕਗੈਰ ਮੁਸਕਰਾਏ ਹੀ ਅਪਣੀ ਵਾਜ

ਤਬਦੀਲ ਕਰਕੇ ਕੋਈ ਮੂੰਹ ਬਣਾ ਦੇਂਦੀ ! ਹੂ-ਬਹੂ ਨਕਲ ਵੇਖ ਕੇ ਸੂਰਾ ਤੇ ਮੰਮੀ ਦੇ ਹੱਸ ਹੱਸ ਕੇ ਅਖੀਉਂ ਪਾਣੀ ਵਹਿਣ ਲੱਗ ਪੈਂਦਾ। ਉਹ "ਵਹਿਮੀ ਬੁੱਢੀ" "ਸਕੂਲ ਦੇ ਚੋਂਕੀਦਾਰਾ" ਦੇ ਸਵਾਂਗ ਐਣ ਉਤਾਰਦੀ ! ਜ਼ੋਇਆ ਪ੍ਰਾਹੁਣਚਾਰੀ ਦੀ ਬੜੀ ਸ਼ਕੀਨ ਸੀ; ਕੋਈ ਵੀ ਆਵੇ ਉਹ ਆਪ ਪਕਾ ਕੇ ਖਾਣੇ ਖਲਾਂਦੀ। ਪਰੰਤੂ ਸਕੂਲ ਵਿੱਚ ਅਪਣੇ ਹਮਉਮਰਾਂ ਵਿੱਚ ਉਹ ਆਮ-ਤੌਰ ਤੇ ਸੰਕੋਚਵਾਨ ਤੇ ਅਸਮਾਜਕ ਜਹੀ ਜਾਪਦੀ ਸੀ। ਮੰਮੀ ਫਿਕਰ ਕਰਦੀ ਤੇ ਪੁਛਦੀ: "ਤੇਰੀਆਂ ਸਹੇਲੀਆਂ ਕਿਉਂ ਨਹੀਂ ?" ਕੀ ਤੁਸੀਂ ਮੇਰੀ ਸਹੇਲੀ ਨਹੀਂ ਹੋ ?"-ਉਹ ਮਾਂ ਨੂੰ ਹਾਜ਼ਰ ਜਵਾਬ ਦੇਂਦੀ। :"ਕੀ ਸੂਰਾ ਮੇਰਾ ਮਿੱਤਰ ਨਹੀਂ ? ਤੇ ਕੀ ਮੇਰਾ 'ਈਰਾ' ਨਾਲ ਸਹੇਲ ਨਹੀਂ ?" ਤੇ ਜ਼ਰਾ ਮੁਸਕ੍ਰਾ ਕੇ ਕਹਿ ਦੇਂਦੀ, "ਸੂਰਾ ਤੇ ਜਮਾਤੀ ਮਿੱਤਰਾਂ ਦਾ ਇੱਜੜ ਰਖਿਆ ਹੋਇਆ ਹੈ: ਮੈਂ ਇਸ ਤਰ੍ਹਾਂ ਨਹੀਂ ਹੋ ਸਕਦੀ।"

ਜਦ ਉਹ ਇਕੱਲੀ ਬੈਠ ਕੇ ਲਿਖਦੀ ਤਾਂ ਅਪਣੀ ਡਾਇਰੀ ਲਿਖਦੀ। ਸੂਰਾ ਆਕੇ ਕਹਿੰਦਾ,"ਆਪਣੇ ਵੀਰ ਨੂੰ ਨਾ ਵਿਖਾਏਂ ਗੀ ? ਚੰਗਾ ਫੇਰ !" ਮੇਰਾ 'ਆਪਣਾ ਵੀਰ' ਪੜ੍ਹੇ ਗਾ ਤੇ ਮੇਰੇ ਤੇ ਹਸਣਾ ਸ਼ੁਰੂ ਕਰ ਦੇ ਗਾ," ਜ਼ੋਇਆ ਕਹਿੰਦੀ ! ਪਰ ਮਾਂ ਨੂੰ ਪੜ੍ਹ ਲੈਣ ਦੇਂਦੀ," ਮੰਮੀ ਤੁਸੀਂ ਬੇਸ਼ੱਕ ਪੜ੍ਹ ਲਵੋ।" ਇਹ ਪਹਿਲੀ ਡਾਇਰੀ ਨਾਲੋਂ ਇੱਕ ਬਹੁਤ ਵੱਖਰੀ ਡਾਇਰੀ ਸੀ। ਇੱਕ ਥਾਂ ਲਿਖਿਆ ਹੈ:- ਮਿੱਤਰਤਾ ਦਾ ਅਰਥ ਹੈ ਹਰ ਗੱਲ ਦੀ ਸਾਂਝ, ਹਰ ਗੱਲ ਦੀ।" ਖਿਆਲਾਂ ਤੇ ਤਜਵੀਜ਼ਾਂ ਦੀ ਸਾਂਝ। ਖੁਸ਼ੀ ਤੇ ਗ਼ਮੀ ਦੀ ਸਾਂਝ। ਮੈਂ ਚਾਹੁੰਦੀ ਹਾਂ ਕਿ ਮੇਰਾ ਕੋਈ ਇਜੇਹਾ ਮਿੱਤਰ ਹੋਵੇ ਜਿਸ ਨਾਲ ਮੈਂ ਦਿਲ ਦੀਆਂ ਸਭੇ ਗੱਲਾਂ ਕਰ ਸਕਾਂ। ਮੇਰਾ ਤੇ ਈਰਾ ਦਾ ਸਹੇਲ ਹੈ, ਪਰ ਭਾਵੇਂ ਅਸੀਂ ਹਮ ਉਮਰ ਹਾਂ, ਮੈਨੂੰ ਉਹ ਕੁਝ ਛੋਟੀ ਛੋਟੀ ਜਾਪਦੀ ਹੈ।" ਨਿਕੋਲਾਈ ਔਸਤ੍ਰੋਵਸਕੀ ਦੀਆਂ ਕੁੱਝ ਸਤਰਾਂ ਵਿੱਚ ਦਰਜ ਹਨ:-- ਜੀਵਨ ਮਨੁੱਖ ਦੀ ਦੁਰਲੱਭ ਤੇ ਸਭ ਤੋਂ ਪਿਆਰੀ ਸ਼ੈ ਹੈ। ਅਤੇ ਇਹ ਸਾਨੂੰ ਕੇਵਲ ਇੱਕ ਵਾਰੀ ਮਿਲਦਾ ਹੈ। ਸਾਨੂੰ ਇਸ ਤਰ੍ਹਾਂ ਜਿਊਣਾ ਚਾਹੀਦਾ ਹੈ ਕਿ ਅਜਾਈਂ ਗਵਾਏ ਵਰ੍ਹਿਆਂ ਦਾ ਦੁੱਖ ਤੇ ਪਛਤਾਵਾ ਸਾਨੂੰ ਸਤਾਏ ਨਾ, ਕਿ ਮਰਦੇ ਹੋਏ

ਅਸੀਂ ਕਹਿ ਸਕੀਏ: "ਮੇਰੀ ਸਾਰੀ ਜ਼ਿੰਦਗੀ ਤੇ ਮੇਰੀ ਸਾਰੀ ਤਾਕਤ ਦੁਨੀਆਂ ਦੇ ਸਭ ਤੋਂ ਵਧੀਆ ਮਨੋਰਥ—ਇਨਸਾਨੀਅਤ ਦੀ ਆਜ਼ਾਦੀ ਦੇ ਘੋਲ—ਲਈ ਲੱਗੀ।"

ਇਕ ਥਾਂ ਸ਼ਾਇਦ ਜ਼ੋਇਆ ਨੇ ਆਪ ਹੀ ਲਿਖਿਆ ਹੋਇਆ ਹੈ: "ਜਿਹੜਾ ਅਪਣੇ ਬਾਰੇ ਬਹੁਤਾ ਕੁੱਝ ਨਹੀਂ ਸੋਚਦਾ, ਉਹ ਅਪਣੇ ਅੰਦਾਜ਼ੇ ਤੋਂ ਕਿਤੇ ਚੰਗੇਰਾ ਹੈ।" ਅਤੇ ਇੱਕ ਥਾਂ ਹੋਰ: "ਅਪਣਾ ਪੂਰਾ ਮਾਨ ਰੱਖੋ ਪਰ ਆਪਣੇ ਬਾਰੇ ਬਹੁਤੀ ਉੱਚੀ ਰਾਏ ਨ ਬਨਾਓ। ਆਪ ਹੁਦਰੇ ਤੇ ਇਕਵਾਹੇ ਨਾ ਬਣੋ। ਇਹ ਖੱਪ ਨਾ ਪਾਉ ਕਿ ਲੋਕ ਤੁਹਾਡੀ ਕਦਰ ਨਹੀਂ ਕਰਦੇ। ਆਪਣੇ ਆਪ ਨੂੰ ਮੁਕੰਮਲ ਕਰਨ ਲਈ ਸਖਤ ਮਿਹਨਤ ਕਰੋ। ਤੁਹਾਡਾ ਸਵੈ-ਭਰੋਸਾ ਵਧੇਗਾ।" ਇਹ ਡਾਇਰੀ ਜ਼ੋਇਆ ਦੇ ਮਨ ਦਾ ਸ਼ੀਸ਼ਾ ਹੈ। ਮੰਮੀ ਜ਼ੋਇਆ ਦੀ ਇਜਾਜ਼ਤ ਦੇ ਬਾਵਜੂਦ ਵੀ ਇਹ ਡਾਇਰੀ ਨਹੀਂ ਸੀ ਪੜ੍ਹਿਆ ਕਰਦੀ, ਜਾਂ ਉਹਦੇ ਸਫ਼ਾ ਦਾ ਸਫ਼ਾ ਜ਼ਰੂਰ ਭਰ ਛੱਡਦੀ।

੧੯੩੯ ਦੀਆਂ ਗਰਮੀਆਂ। ਮੰਮੀ ਨੇ ਜ਼ੋਇਆ ਨੂੰ ਉਹਦੇ ਪਿਤਾ ਵਾਲੇ ਦਰਾਜ਼ ਦੀ ਖੋਲ੍ਹਣ ਦੀ ਇਜਾਜ਼ਤ ਦੇ ਦਿੱਤੀ। ਉਸ ਵਿੱਚ ੩੦ ਜਨਵਰੀ ੧੯੨੪ ਦਾ 'ਪ੍ਰਾਵਦਾ' ਸਾਂਭਿਆ ਹੋਇਆ ਸੀ ਜਿਹੜਾ ਜ਼ੋਇਆ ਦੇ ਪਿਤਾ ਨੇ ਲੈਨਿਨ ਦੀ ਮੌਤ ਬਾਦ ਲੋਕਾਂ ਨੂੰ ਪੜ੍ਹ ਕੇ ਸੁਨਾਇਆ ਸੀ। "ਜ਼ੋਇਆ, ਉੱਚੀ ਪੜ੍ਹ।" ਪਾਪਾ ਨੇ ਕਿਹਾ। "ਹਾਂ, ਜ਼ੋਇਆ, ਉੱਚੀ ਪੜ੍ਹ," ਮਾਂ ਨੇ ਸਿਫਾਰਸ਼ੀ ਲਹਿਜੇ ਵਿਚ ਕਿਹਾ, ਅਤੇ ਮਾਂ ਦੇ ਕੰਨਾ ਤੇ ਕੋਈ ਯਾਦ ਗੂੰਜਣ ਲੱਗ ਪਈ:-

"ਸਾਡਾ ਦੇਸ਼ ਇਕ ਮਹਾਨ ਚਿਟਾਨ ਦੀ ਤਰ੍ਹਾਂ ਸਰਮਾਇਦਾਰ ਦੇਸ਼ਾਂ ਦੇ ਸਾਗਰ ਵਿੱਚਕਾਰੋਂ ਉਭਰ ਰਿਹਾ ਹੈ। ਛੱਲਾਂ ਇਸ ਨਾਲ ਟਕਰਾਂਦੀਆਂ ਤੇ ਇਸ ਨੂੰ ਡੋਬ ਦੇਣਾ ਚਾਹੁੰਦੀਆਂ ਹਨ, ਇਸ ਨੂੰ ਰੋੜ੍ਹ ਕੇ ਲੈ ਜਾਣਾ ਚਾਹੁੰਦੀਆਂ ਹਨ। ਪਰ ਚਿਟਾਨ ਅਹਿਲ ਖੜੀ ਹੈ। ਇਹਦੀ ਤਾਕਤ ਕਿਸ ਗੱਲ ਵਿੱਚ ਹੈ?"

"ਕਾਮਰੇਡ ਲੈਨਿਨ, ਅਸੀਂ ਤੇਰੇ ਨਾਲ ਪ੍ਰਣ ਕਰਦੇ ਹਾਂ..." ਅਗਲੇ ਦਿਨ ਜ਼ੋਇਆ ਸਟਾਲਿਨ ਦੀ ਪੂਰੀ ਤਕਰੀਰ ਲਾਇਬ੍ਰੇਰੀ ਵਿੱਚੋਂ ਕਢਵਾ

ਲਿਆਂਦੀ। ਤੇ ਉਸ ਨੇ ਹੈਨਰੀ ਬਾਰਬੁੱਸੇ ਦੀ ਕਿਤਾਬ "ਸਟਾਲਿਨ" ਵੀ ਪੜ੍ਹੀ।

ਸਕੂਲ ਖੁਲ੍ਹੇ ਜ਼ੋਇਆ 'ਨੌਜਵਾਨ ਕਮਯੂਨਿਸਟ ,ਸਭਾ (ਕਾਮਸੋਮੋਲ) ਵਿੱਚ ਬਹੁਤ ਹੀ ਸਤਿਕਾਰੀ ਗਈ। ਕਾਮਸੋਮੋਲ ਕਮੇਟੀ ਨੇ ਜ਼ੋਇਆ ਨੂੰ 'ਸਾਫ ਦਿਲ, ਵਿਸ਼ਵਾਸ ਯੋਗ ਅਤੇ ਮੁਹਤਬਰ' ਕਹਿ ਕੇ ਸਨਮਾਨਿਆਂ। ਸਭੇ ਉਹਦੀ ਸਿਫ਼ਤ ਕਰਦੇ ਸਨ। ਕਹਿੰਦੇ ਸਨ ਕਿ ਉਹ ਈਮਾਨਦਾਰ, ਕੋਰੀ ਤੇ ਮੂੰਹ ਤੇ ਗੱਲ ਕਹਿ ਦੇਣ ਵਾਲੀ ਕੁੜੀ ਸੀ।

ਇਸੇ ਜਮਾਤ ਵਿੱਚ ਸਾਲ ਦੇ ਅੱਧ ਵਿਚਕਾਰ ਜ਼ੋਇਆ ਨਸਾਂ ਦੇ ਅਕੜਾ ਦੀ ਬੀਮਾਰੀ ਵਿੱਚੋਂ ਬੜੀ ਮੁਸ਼ਕਲ ਬਚੀ। ਹਸਪਤਾਲ ਵਿੱਚੋਂ ਛੁੱਟੀ ਮਿਲਣ ਪਿੱਛੋਂ ਉਹ ਇੱਕ ਸਿਹਤ ਘਰ ਵਿੱਚ ਕੁੱਝ ਹਫਤੇ ਕੱਟਣ ਭੇਜੀ ਗਈ। ਉੱਥੇ ਉਸ ਦੀ ਮੁਲਾਕਾਤ ਸੋਵੀਅਤ ਦੇਸ਼ ਦੇ ਮਹਾਨ ਲਿਖਾਰੀ 'ਗੇਦਾਰ' ਨਾਲ ਹੋਈ। ਇੱਕ ਦਿਨ ਜ਼ੋਇਆ ਨੇ ਉਸ ਕੋਲੋਂ ਪੁੱਛਿਆ ਕਿ ਨਿੱਜੀ ਖੁਸ਼ੀ ਤੇ ਮਹਾਨ ਸਰਬ-ਸਾਂਝੀ ਖੁਸ਼ੀ ਅਸਲ ਵਿੱਚ ਕੀ ਚੀਜ਼ ਹੈ! ਗੇਦਾਰ ਬਹੁਤ ਖੁਸ਼ ਹੋਇਆ ਤੇ ਉਨੂੰ ਜ਼ੋਇਆ ਵਿੱਚੋਂ ਇੱਕ ਮਹਾਨ ਬੱਚਾ ਖਿੜਦਾ ਨਜ਼ਰੀਂ ਆਇਆ। ਸਿਹਤ ਘਰ ਵਿੱਚੋਂ ਜ਼ੋਇਆ ਨੂੰ ਲੈ ਜਾਣ ਵਾਸਤੇ ਉਸ ਦੀ ਮੰਮੀ ਆਈ। ਜ਼ੋਇਆ ਨੇ ਉਸ ਨੂੰ ਗੇਦਾਰ ਬਾਰੇ ਬੜੇ ਚਾ ਨਾਲ ਦੱਸਿਆ। ਜਦ ਉਹ ਜਾਣ ਲੱਗੇ ਤਾਂ ਗੇਦਾਰ ਨੇ ਉਹਨੂੰ ਇੱਕ ਕਿਤਾਬ ਨਿਸ਼ਾਨੀ ਵਜੋਂ ਦਿੱਤੀ ਜਿਸ ਤੇ ਸਰਬ-ਸਾਂਝੀ ਖੁਸ਼ੀ ਦੀ ਗੱਲ ਉਸ ਆਪਣੇ ਹੱਥ ਨਾਲ ਲਿਖੀ ਸੀ।

ਜ਼ੋਇਆ ਘਰ ਪੁੱਜੀ। ਸਕੂਲੇ ਜਾਣ ਲੱਗ ਪਈ। ਜਮਾਤੀਆਂ ਨੇ ਖ਼ੁਸ਼ੀ ਮਨਾਈ। ਸਬਕ ਦੱਸ ਦੱਸ ਕੇ ਨਾਲ ਮੇਲ ਲਈ।—ਦਿਨ ਗੁਜ਼ਰਦੇ ਗਏ...। ਜ਼ੋਇਆ ਸਿਹਤਵਰ ਤੇ ਜਵਾਨ ਹੁੰਦੀ ਗਈ! ਬਸੰਤ ਆ ਗਈ! ਜ਼ੋਇਆ ਈਰਾ ਨਾਲ ਕੱਲੀ ਸੈਰ ਜਾਣ ਲੱਗ ਪਈ!

ਇੱਕ ਦਿਨ ਦੋਵੇਂ ਸਹੇਲੀਆਂ ਗੱਲਾਂ ਕਰਦੀਆਂ ਮੰਮੀ ਨੇ ਸੁਣ ਲਈਆਂ। ਈਰਾ ਕਹਿ ਰਹੀ ਸੀ:...ਜਦ ਕੋਈ ਆਪਣੇ ਆਪ ਨੂੰ ਦੁਨੀਆਂ ਦਾ ਸਭ ਤੋਂ ਖ਼ੁਸ਼ ਇਨਸਾਨ ਜਾਪੇ...।" "ਹਾਂ, ਹਾਂ ਪੁੱਤੂ ਮੈਨੂੰ ਸਮਝ ਨਹੀਂ ਲਗਦੀ ਕਿ ਕੋਈ ਐਸੇ ਆਦਮੀ ਨੂੰ ਕਿਵੇਂ ਪਿਆਰ ਦੇ 'ਸਕਦੈ ਜਿਨੂੰ ਉਹ

ਸਤਿਕਾਰਦਾ ਨਾ ਹੋਵੇ ।'' ਜ਼ੋਇਆ ਨੇ ਤੁਰਤ ਕਿਹਾ। ਈਰਾ ਕਰਿਣ ਲੱਗੀ: "ਏਨੀਆਂ ਕਿਤਾਬਾਂ ਪੜ੍ਹ ਕੇ ਵੀ ਤੈਨੂੰ ਸਮਝ ਨਹੀਂ ਲੱਗੀ ?'' "ਏਸੇ ਲਈ ਤੇ ਮੈਂ ਕਹਿੰਦੀ ਹਾਂ: ਜੇ ਮੈਂ ਕਿਸੇ ਦਾ ਸਤਿਕਾਰ ਨਾ ਕਰ ਸਕਾਂ ਤਾਂ ਉਹਨੂੰ ਪਿਆਰ ਨਹੀਂ ਕਰ ਸਕਦੀ।'' "ਪ੍ਰੰਤੂ ਕਿਤਾਬਾਂ ਵਿੱਚ ਤੇ ਪਿਆਰ ਇੱਕ ਖ਼ਾਸ ਕਿਸਮ ਦਾ ਅਹਿਸਾਸ ਹੈ...ਪਿਆਰ ਖੁਸ਼ੀ ਹੈ !'' "ਹਾਂ, ਹੈ ਤੇ ਸਹੀ ਪਰ..'' ਜ਼ੋਇਆ ਈਰਾ ਨੂੰ ਉਹਦੇ ਘਰ ਛੱਡਣ ਚਲੀ ਗਈ। ਸ਼ੂਰਾ ਨੇ ਬੜੇ-ਭਾਈ ਦੀ ਤਰ੍ਹਾਂ ਮਾਂ ਕੋਲ ਫਿਕਰ ਪ੍ਰਗਟ ਕੀਤਾ : ਮੰਮੀ, ਜ਼ੋਇਆ ਹਰ ਗੱਲ ਨੂੰ ਇੱਕ ਖ਼ਾਸ਼ ਦ੍ਰਿਸ਼ਟੀਕੋਣ ਮੁਤਾਬਕ ਪਰਖਦੀ ਹੈ। ਉਸ ਦਾ ਜੀਵਨ ਕਿਸੇ ਮੁਸ਼ਕਲ ਵਿੱਚ ਨਾ ਪੈ ਜਾਏ ।''...ਜ਼ੋਇਆ ਮੁੜ ਆਈ। ਮੰਮੀ ਤੇ ਸ਼ੂਰਾ ਨੂੰ ਸੁੱਤਾ ਵੇਖ ਕੇ ਬਾਰੀ ਵਿੱਚ ਜਾ ਖਲੋਤੀ। ਉਹ ਸਰਘੀ ਦੀ ਸੁਰਖ਼ੀ ਵਿੱਚ ਨਹਾਤੇ ਆਕਾਸ਼ ਵੱਲ ਵੇਖ ਰਹੀ ਸੀ।

ਬਾਈ ਜੂਨ, ੧੯੪੧-"ਜੰਗ, ਮੰਮੀ ! ਜ਼ੰਗ।'' ਜ਼ੋਇਆ ਤੇ ਸ਼ੂਰਾ ਭਜਦੇ ਭਜਦੇ ਮਾਂ ਕੋਲ ਆਏ, ਤੇ ਬੋਲਣ ਲੱਗ ਪਏ,"ਜੰਗ ਸ਼ੁਰੂ ਹੋ ਗਈ ਏ। ਚਰਮਨੀ ਨੇ ਸਾਡੇ ਤੇ ਹੱਲਾ ਬੋਲ਼ ਦਿੱਤਾ ਹੈ। ਜੰਗ ਦੇ ਐਲਾਨ ਤੋਂ ਬਗ਼ੈਰ ਹੀ ਉਹਨਾ ਨੇ ਗੋਲੀ ਚਲਾਣੀ ਸ਼ੁਰੂ ਕਰ ਦਿੱਤੀ ਹੈ।'' ਜ਼ੋਇਆ ਬਾ ਮੂੰਹ ਗੁੱਸੇ ਨਾਲ ਲਾਲ ਹੋਇਆ ਪਿਆ ਸੀ। "ਜ਼ਿੰਦਗੀ ਹੁਣ ਬਿਲਕੁਲ ਬਦਲ ਜਾਏਗੀ।''...ਮੁਸੀਬਤ, ਦੁੱਖ, ਤਬਾਹੀ......

ਸ਼ੂਰਾ ਜਮਾਤੀਆਂ ਨਾਲ ਫ਼ੌਜੀ ਸਿਖਲਾਈ ਲਈ ਚਲਾ ਗਿਆ। ਮਾਂ ਤੇ ਭੈਣ ਉਹਨੂੰ ਵਿਦਿਆ ਕਰਨ ਆਈਆਂ। ਜ਼ੋਇਆ ਸ਼ੂਰਾ ਵੀਰ ਦੀਆਂ ਯਾਦਾਂ ਵਿੱਚ ਡੁਬੀ ਹੈ ! ਮੰਮੀ ਉਹਦਾ ਹੱਥ ਪਲੋਸ ਕੇ ਕਹਿੰਦੀ ਹੈ : "ਬੜੀ ਚੰਗੀ ਕੁੜੀ ਹੈ।'' ਮੰਮੀ ਦੀ ਤਲੀ ਥੱਲੇ ਜ਼ੋਇਆ ਦੀ ਮੁੱਠੀ ਵੱਟੀ ਜਾਂਦੀ ਹੈ। "ਚੰਗੀ, ਮੇਰਾ ਕੀ ਚੰਗਾ ਹੈ ?'' ਜ਼ੋਇਆ ਪੈਰਾਂ ਤੇ ਉਛਲ ਪੈਂਦੀ ਹੈ, "ਮੈਂ ਕਿਸ ਗੁਣ ਚੰਗੀ ਹਾਂ ਜੋ ਮੈਂ ਪਿੱਛੇ ਰਹਿ ਗਈ ਹਾਂ ? ਮੁੰਡੇ ਸਿੱਦ ਲੜਨ ਚੱਲੇ ਗਏ ਹਨ। ਮੈਂ ਕਿਵੇਂ ਕੁਝ ਨਾ ਕਰਾਂ ?''

ਕਾਮਰੇਡ ਸਟਾਲਿਨ ਰੇਡੀਉ ਤੇ ਕਹਿ ਰਹੇ ਸਨ : "ਸਾਥੀਉ ! ਸੋਵੀਅਤ

ਸ਼ਹਿਰੀਉ ! ਭੈਣੋ ਤੇ ਭਰਾਵੋ ! ਫੌਜੀਓ ਤੇ ਮਲਾਹੋ। ਮੈਂ ਤੁਹਾਡੇ ਨਾਲ ਗੱਲ ਕਰ ਰਿਹਾਂ, ਦੋਸਤੋ......!" ...... "ਸਾਡਾ ਦੇਸ਼ ਜ਼ਿੰਦਗੀ ਮੌਤ ਦੀ ਲੜਾਈ ਲੜ ਰਿਹਾ ਹੈ। ਜਰਮਨ ਫਾਸ਼ਿਜ਼ਮ ਬਹੁਤ ਕੱਟਰ ਤੇ ਕਮੀਨਾ ਦੁਸ਼ਮਨ ਹੈ। ਦੁਸ਼ਮਨ ਜ਼ਾਲਮ ਤੇ ਬੇਰਹਿਮ ਹੈ। ਅੱਜ ਸੋਵੀਅਤ ਲੋਕਾਂ ਨੇ ਫੈਸਲਾ ਕਰਨਾ ਹੈ ਕਿ ਉਹ ਆਜ਼ਾਦ ਰਹਿਣਗੇ ਕਿ ਗੁਲਾਮੀ ਦੇ ਟੋਏ ਵਿੱਚ ਡਿੱਗ ਪੈਣਗੇ। ਦੁਸ਼ਮਨ ਦੇ ਕਬਜ਼ਾਏ ਇਲਾਕੇ ਵਿੱਚ ਗੁਰੀਲਾ ਦਸਤੇ ਬਨਾਏ ਜਾਣ : ਸਾਡੀ ਧਰਤੀ ਦੁਸ਼ਮਨ ਦੇ ਪੈਰਾਂ ਥੱਲੇ ਬਲੇਗੀ— ਫਟ ਜਾਏਗੀ। ... ਅਸਾਂ ਹੂੰਗਦੇ ਯੂਰਪ ਨੂੰ ਵੀ ਬਚਾਣਾ ਹੈ। ... ਇਸ ਲਈ ਲੋਕਾਂ ਦੀ ਸਾਰੀ ਤਾਕਤ ਦੁਸ਼ਮਨ ਦੀ ਤਬਾਹੀ ਤੇ ਲਾ ਦਿਉ— ਜਿੱਤ ਵਲ ਅੱਗੇ ਵਧੋ ।" — ਜ਼ੋਇਆ ਜਜ਼ਬੇ ਵਿੱਚ ਆ ਕੇ ਦੁਹਰਾ ਰਹੀ ਸੀ : "ਮੈਂ ਤੁਹਾਡੇ ਨਾਲ ਗੱਲ ਕਰਦਾ ਹਾਂ, ਪਿਆਰੇ ਦੋਸਤੋ ...... !!"

ਬੰਬ--ਤਬਾਹੀ--ਢਾਠ--ਕਿਤਾਬਾਂ ਸੜ ਰਹੀਆਂ ਹਨ। ੨੭ ਜੁਲਾਈ ੧੯੪੧—ਸੂਰਾ ਤੇ ਜ਼ੋਇਆ ਦੋਵੇਂ ਟਰਨਰ (ਖਰਾਦੀਏ) ਬਨ ਗਏ ਹਨ— ਜ਼ੋਇਆ ੧੮ ਤੇ ਸੂਰਾ ੧੬ ਸਾਲਾਂ ਦਾ ਹੈ। ਉਹ ਜੰਗੀ ਸੇਵਾ ਕਰ ਰਹੇ ਹਨ। ਥਕਾਵਟ ਦਾ ਗਿਲਾ ਨਹੀਂ ਕਰਦੇ।

ਇੱਕ ਅਕਤੂਬਰ ਦੀ ਤ੍ਰਕਾਲੀਂ ਉਹ ਮਾਂ ਨੂੰ ਮਿਲਣ ਆਏ। ਇਹ ਕੋਈ ਚੰਗਾ ਸਮਾਂ ਨਹੀਂ ਸੀ; ਦੁਸ਼ਮਨ ਮਾਸਕੋ ਤੇ ਚੜ੍ਹੀ ਆ ਰਿਹਾ ਸੀ। ਇੱਕ ਦਿਨ ਜ਼ੋਇਆ ਤੇ ਮੰਮੀ ਬਾਜ਼ਾਰ 'ਚੋਂ ਲੰਘ ਰਹੀਆਂ ਸਨ। ਕੰਧ ਤੇ ਪੋਸਟਰ ਲੱਗਾ ਹੋਇਆ ਸੀ : "ਤੁਸਾਂ ਮੋਰਚੇ ਲਈ ਕੀ ਕੀਤਾ ਹੈ ?" ਜ਼ੋਇਆ ਮੁੜੀ ਤੇ ਬੜੇ ਦੁੱਖ ਵਿੱਚ ਕਹਿਣ ਲੱਗੀ : "ਮੈਂ ਇਸ ਪੋਸਟਰ ਕੋਲੋਂ ਆਰਾਮ ਨਾਲ ਨਹੀਂ ਗੁਜ਼ਰ ਸਕਦੀ।" "ਪਰ ਤੁਸੀਂ ਵੀ ਤੇ ਦੇਸ਼ ਲਈ ਕੰਮ ਕਰਦੇ ਹੋ। ਉਹ ਵੀ ਤੇ ਲੋਕਾਂ ਦਾ ਕੰਮ ਹੈ, ਫੌਜਾਂ ਲਈ ਕੰਮ ਹੈ।" —ਮਾਂ ਨੇ ਦਿਲਾਸਾ ਦਿੱਤਾ। ਜ਼ੋਇਆ ਨੇ ਉੱਤਰ ਦਿੱਤਾ : "ਕਾਫ਼ੀ ਨਹੀਂ।"

ਜ਼ੋਇਆ ਨਰਸਿੰਗ ਦਾ ਕੋਰਸ ਕਰਨ ਚਲੀ ਗਈ। ਜਾਣ ਤੋਂ ਪਹਿਲੀ ਰਾਤ ਉਹ ਜ਼ਰਾ ਦੇਰ ਨਾਲ ਘਰ ਆਈ। ਸੂਰਾ ਨਾਈਟ ਸ਼ਿਫ਼ਟ ਤੇ ਕੰਮ

ਕਰਨ ਗਿਆ ਹੋਇਆ ਸੀ। ਜ਼ੋਇਆ ਆਂਦੀ ਨੇ ਮਾਂ ਨੂੰ ਜਫ਼ੀ ਮਾਰ ਲਈ। ਮਾਂ ਦੀਆਂ ਅੱਖਾਂ ਵਿੱਚ ਵੇਖ ਕੇ ਕਹਿਣ ਲੱਗੀ : "ਅੰਮਾ, ਇਹ ਇੱਕ ਭੇਦ ਹੈ, ਮੈਂ ਦੁਸ਼ਮਨ ਦੇ ਪਿਛਵਾੜੇ ਜਾਣਾ ਹੈ। ਕਿਸੇ ਨੂੰ ਦਸਣਾ ਨਾ, ਸ਼ੂਰਾ ਨੂੰ ਵੀ ਨਾ। ਕਹਿਣਾ ਕਿ ਮੈਂ ਦਾਦਾ ਜੀ ਨੂੰ ਮਿਲਣ ਪਿੰਡ ਗਈ ਹਾਂ।"-ਮਾਂ ਚੁੱਪ ਵਿੱਚ ਹੰਝੂਆਂ ਨਾਲ ਘੁਲਦੀ ਰਹੀ। ਪਰ ਜ਼ੋਇਆ, ਚਮਕਦਾਰ, ਖੁਸ਼ ਤੇ ਆਸਵੰਦ ਅੱਖਾਂ ਨਾਲ ਮਾਂ ਵਲ ਤੱਕ ਰਹੀ ਸੀ। ਆਖ਼ਰ ਮਾਂ ਨੂੰ ਬੋਲਣਾ ਪਿਆ : "ਪਰ, ਕੀ ਤੇਰੇ ਵਿਚ ਏਨਾ ਤ੍ਰਾਣ ਹੈ ?" "ਸੁਣੋ, ਮਮੀ, ਮੈਨੂੰ ਯਕੀਨ ਹੈ ਕਿ ਜੇ ਤੁਸੀਂ ਠੀਕ ਹੁੰਦੇ ਤਾਂ ਤੁਸੀਂ ਵੀ ਏਦਾਂ ਹੀ ਕਰਦੇ। ਮੈਂ ਏਥੇ ਠਹਿਰ ਨਹੀਂ ਸਕਦੀ. ਮੈਨੂੰ ਚੈਣ ਨਹੀਂ," ਜ਼ੋਇਆ ਕਹਿੰਦੀ ਗਈ, "ਤੁਸੀਂ ਆਪ ਮੈਨੂੰ ਦਸਿਆ ਸੀ ਕਿ ਸਾਨੂੰ ਜ਼ਿੰਦਗੀ ਵਿੱਚ ਈਮਾਨਦਾਰ ਤੇ ਬਹਾਦਰ ਹੋਣਾ ਚਾਹੀਦਾ ਹੈ ! ਦੁਸ਼ਮਨ ਸਿਰ ਤੇ ਆ ਗਏ ਹਨ, ਮੈਂ ਹੋਰ ਕਰ ਵੀ ਕੀ ਸਕਦੀ ਹਾਂ ...... ਤੁਸੀਂ ਮੈਨੂੰ ਜਾਣਦੇ ਹੋ। ਮੇਰੇ ਲਈ ਹੋਰ ਕੋਈ ਰਾਹ ਨਹੀਂ। ਮੈਂ ਦੋ ਦਿਨਾਂ ਵਿੱਚ ਮੋਰਚੇ ਤੇ ਜਾ ਰਹੀ ਹਾਂ। ਮੈਨੂੰ ਇੱਕ ਜੋੜਾ, ਸਾਬਨ, ਤੌਲੀਆ ਆਦਿ ਲੈ ਦਿਉ — ਬਾਕੀ ਮੈਂ ਸਭ ਕੁਝ ਆਪ ਕਰ ਲਵਾਂ ਗੀ !" ਆਖ਼ਰ ਰੋਂਦੀ ਮਾਂ ਨੂੰ ਹਸਾ ਕੇ ਹਸਦੀ ਹਸਦੀ ਜ਼ੋਇਆ ਮਾਂ ਤੋਂ ਵਿਛੜੀ ਤੇ ਦੁਸ਼ਮਨ ਦੀ ਦੁਪਹਿਰ ਨਾਲ ਟੱਕਰ ਲੈਣ ਰੂਸ ਦੀ ਸਵੇਰ ਦਾ ਇਹ ਫੁੱਲ ਝੂੰਮਦਾ ੨ ਟਹਿਕ ਪਿਆ : ਜ਼ੋਇਆ ਦੀ ਮਾਂ ਘਰ ਮੁੜੀ। ਕਮਰਾ ਹਾਲੀ ਤਕ ਜ਼ੋਇਆ ਦੀ ਸ਼ਖ਼ਸੀਅਤ ਦੀ ਮਹਿਕ ਦੀ ਗਵਾਹੀ ਦੇ ਰਿਹਾ ਸੀ। ਅਲਮਾਰੀ, ਕਿਤਾਬਾਂ, ਨਟ ਬੁੱਕਾਂ ...... ਤੇ ਸੁਰਾਹੀ ਵਿੱਚ ਪਈਆਂ ਸੁਕੀਆਂ ਟਹਿਣੀਆਂ...... ।

ਜ਼ੋਇਆ ਦਾ ਖ਼ਤ ਵੇਖ ਕੇ ਸ਼ੂਰਾ ਸਭ ਸਮਝ ਗਿਆ ਤੇ ਇੱਕ ਅਜੀਬ ਦੁੱਖ ਵਿੱਚ ਕੁੱਝ ਇਸ ਤਰ੍ਹਾਂ ਬੋਲਿਆ : "ਜ਼ੋਇਆ ਤੇ ਮੈਂ ਇੱਕ ਸਾਂ, ਸਾਨੂੰ ਇਕੱਠੇ ਜਾਣਾ ਚਾਹੀਦਾ ਸੀ, ਮੰਮੀ।" ਮੰਮੀ ਚੁੱਪ ਰਹੀ।

ਮੰਮੀ ਜ਼ੋਇਆ ਦੀਆਂ ਕਾਪੀਆਂ ਕਢ ਕੇ ਪੜ੍ਹ ਕੇ ਦਿਲ ਪਰਚਾਉਂਦੀ। ਇੱਕ ਥਾਂ ਲਿਖਿਆ ਸੀ : "ਮਨੁੱਖ ਦੀ ਹਰ ਚੀਜ਼ ਸੁੰਦਰ ਹੋਵੇ : ਉਹਦਾ ਚਿਹਰਾ, ਉਹਦੇ ਕਪੜੇ, ਉਹਦੀ ਆਤਮਾਂ ਤੇ ਉਹਦੇ ਵਿਚਾਰ।" (ਚੈਖ਼ਫ਼)

"ਕਮਯੂਨਿਸਟ ਹੋਣ ਦਾ ਮਤਲਬ ਹੈ ਜੁਰਅਤ ਕਰਨਾ, ਵਿਚਾਰਨਾ, ਤਰਸਣਾ ਤੇ ਹਿੰਮਤ ਕਰਨਾ (ਮਿਆਕੋਵਸਕੀ)।"

ਅਗਲੇ ਸਫੇ ਤੇ ਲਿਖਿਆ ਸੀ : "ਓਥੈਲੋ' ਵਿੱਚ ਮਨੁੱਖ ਦਾ ਅਖ਼ਲਾਕੀ ਸੁੱਚ ਤੇ ਈਮਾਨਦਾਰੀ, ਲਈ ਘੋਲ ਵਿਖਾਇਆ ਗਿਆ ਹੈ। ਓਥੈਲੋ ਦਾ ਕੇਂਦਰੀ ਖ਼ਿਆਲ ਇਨਸਾਨ ਦੇ ਮਹਾਨ ਤੇ ਠੀਕ ਅਹਿਸਾਸਾਂ ਦੀ ਜਿੱਤ ਹੈ।" -ਅਤੇ ਫਿਰ-"ਸ਼ੈਕੱਸਪੀਅਰ ਦੀ ਰਚਨਾ ਵਿੱਚ ਕਿਸੇ ਨਾਇਕ ਦੀ ਮੌਤ ਦੇ ਨਾਲ ਨਾਲ ਹਮੇਸ਼ਾਂ ਕਿਸੇ ਉੱਚੇ ਅਖ਼ਲਾਕੀ ਅਸੂਲ ਦੀ ਜਿੱਤ ਹੁੰਦੀ ਹੈ।" ਮੰਮੀ ਨੋਟ ਬੁੱਕ ਵਿੱਚੋਂ ਜ਼ੋਇਆ ਨੂੰ ਲਭ ਲੈਂਦੀ। "ਜਦ ਕੰਮ ਵਿੱਚ ਸਵਾਦ ਹੈ, ਜੀਵਨ ਚੰਗਾ ਹੈ ! ਜਦ ਕੰਮ 'ਫਰਜ਼' ਹੋ ਜਾਏ ਜੀਵਨ ਦਾਸਤਾ ਹੈ !" "ਸਚਾਈ ਕੀ ਹੈ ? 'ਮਨੁੱਖ—ਇਹ ਹੈ ਤੇਰੀ ਸਚਾਈ।'"ਝੂਠ ਦਾਸਾਂ ਤੇ ਮਾਲਕਾਂ ਦਾ ਧਰਮ ਹੈ। ਸਚਾਈ ਆਜ਼ਾਦ ਮਨੁੱਖਾਂ ਦਾ ਰੱਬ ਹੈ। ਮਨੁੱਖ ! ਕਿੰਨੀ ਸ਼ਾਨ ਹੈ। 'ਮਨੁੱਖ' ! ਮਨੁੱਖ ਦਾ ਮਾਨ ਹੋਣਾ ਚਾਹੀਦਾ ਹੈ—ਤਰਸ ਨਹੀਂ—ਤਰਸ ਗਿਰਾਵਟ ਹੈ ! ਮੈਨੂੰ ਉਹਨਾਂ ਲੋਕਾਂ ਨਾਲ ਨਫਰਤ ਹੈ ਜਿਹੜੇ ਢਿਡਾਂ ਦਾ ਬਹੁਤ ਖ਼ਿਆਲ ਰਖਦੇ ਹਨ। ਆਦਮੀ ਅਪਣੇ ਢਿੱਡ ਤੋਂ ਉੱਚਾ ਹੈ, ਭੁੱਖ' ਤੇ ਗ਼ਾਲਿਬ।" (ਗੋਰਕੀ) ਇੱਕ ਹੋਰ ਥਾਂ ਤੇ ਲਿਖਿਆ ਸੀ : ("ਡਾਣ ਕੁਇਕਸੋਟ ਇਰਾਦਾ,) ਸਵੈ-ਕੁਰਬਾਨੀ, ਸੂਝ ਹੈ।" "ਕਿਤਾਬ ਇਨਸਾਨ ਦੀ ਸਭ ਤੋਂ ਗੁੰਝਲਦਾਰ ਤੇ ਮਹਾਨ ਕਰਾਮਾਤ ਹੈ।" "ਰਾਹੀ ਮੰਜ਼ਿਲ ਤੇ ਪੁੱਜ ਹੀ ਜਾਂਦਾ ਹੈ।"

"ਚਿਰਿਤ੍ਰ, ਸਿਸ਼ਟਾਚਾਰ, ਸ਼ੈਲੀ ਸਭੋ ਕੁੱਝ ਵਿੱਚ-ਸਾਦਗੀ ਹੀ ਸੁੰਦਰਤਾ ਹੈ (ਲੌਂਗਫੈੱਲੋ)" ਜ਼ੋਇਆ ਦੀ ਨੋਟ-ਬੁੱਕ ਸੀ ਕਿ ਉਹਦੀ ਮੰਮੀ ਦੇ ਹੱਥ ਵਿੱਚ ਉਹਦਾ ਧੜਕਦਾ ਦਿਲ ... ਪਿਆਰ ਤੇ ਵਿਸ਼ਵਾਸ ਦਾ ਭੁੱਖਾ ਦਿਲ। ਅਕਤੂਬਰ ੧੯੪੧ ਵਿੱਚ ਲਿਖੀਆਂ ਆਖਰੀ ਸਤਰਾਂ:--

"ਮਾਸਕੋ ਕਮੇਟੀ ਦਾ ਸਕੱਤਰ ਇੱਕ ਸੱਭਿਅਕ ਤੇ ਸਾਦਾ ਸੱਜਨ ਹੈ। ਉਹ ਘੱਟ ਪਰੰਤੂ ਸਾਫ਼ ਗੱਲ ਕਰਦਾ ਹੈ। ਉਸ ਦਾ ਟੈਲੀਫੂਨ ਨੰ: ਹੈ ਕੇ ੦-੨੭-੦ ੧-੧੪।" ਅਤੇ ਫਿਰ ਗੇਟੇ ਦੇ ਫਾਊਸਟ ਵਿਚੋਂ:-

ਮੇਰਾ ਨਾਹਰਾ ਹੈ ਜੰਗ,
ਮੈਂ ਹੈ ਜਿੱਤਣਾ ਨਿਸ਼ੰਗ :
ਮੇਰੇ ਫਰਕਣ ਪੈ ਅੰਗ,
ਮੇਰੇ ਚਮਕਣ ਪੈ ਫੰਗ।
ਮੈਂ ਤੇ ਉੱਡਣਾ ਬੁਲੰਦ,
ਮੇਰਾ ਨਾਹਰਾ ਹੈ ਜੰਗ,
ਮੈਂ ਤੇ ਜਿੱਤਣਾ ਨਿਸ਼ੰਗ ॥

ਮੈਂ ਰੂਸ ਨੂੰ ਪਿਆਰ ਕੀਤਾ ਹੈ, ਮੇਰਾ ਦਿਲ ਇਹਦੇ ਲਈ ਜ਼ਖਮੀ ਹੈ. ਅਤੇ ਮੈਂ..." ਅਤੇ ਆਖਰੀ ਸਫ਼ੇ ਤੇ ਨਜ਼ਰ "ਹੈਮਲਿਟ" ਦੇ ਸ਼ਬਦ ਖਿੱਚ ਲੈਂਦੇ ਹਨ : "ਅਲਵਿਦਾ, ਅਲਵਿਦਾ, ਅਲਵਿਦਾ। ਬਸ ਯਾਦ ਰਖਣਾ !"

ਜ਼ੋਇਆ ਦੇ ਜਾਣ ਮਗਰੋਂ ਕੁੱਝ ਦਿਨ ਸੂਰਾ ਰੋਜ਼, ਆਂਦੇ ਸਾਰ ਹੀ ਪੁੱਛਦਾ : "ਕੋਈ ਖ਼ਬਰ ?" ਇੱਕ ਦਿਨ ਉਸ ਮਾਂ ਨੂੰ ਆਕੇ ਘੁੱਟ ਕੇ ਗਲਵੱਕੀ ਮਾਰ ਲਈ। ਮਾਂ ਸਮਝ ਗਈ ਕਿ ਜ਼ੋਇਆ ਦਾ ਖ਼ਤ ਆਇਆ ਹੈ। ਉੱਚੀ ਪੜ੍ਹਨ ਲਗ ਪਿਆ : "ਪਿਆਰੀ ਅੰਮਾਂ ਜੀ, ਤੁਹਾਡਾ ਕੀ ਹਾਲ ਹੈ, ਸਿਹਤ, ਠੀਕ ਹੈ ? ਮੰਮੀ, ਜੇ ਹੋ ਸਕੇ ਤਾਂ ਮੈਨੂੰ ਕੁੱਝ ਸਤਰਾਂ ਲਿਖ ਘੱਲੋ। ਜਦ ਮੈਂ ਆਪਣੇ ਮਿਸ਼ਨ ਤੋਂ ਵਾਪਸ ਆਈ ਤਾਂ ਘਰ ਮਿਲਣ ਆਵਾਂਗੀ। ਤੁਹਾਡੀ ਜ਼ੋਇਆ।"-- ਇਹ ਖ਼ਤ ਜ਼ੋਇਆ ਨੇ ਸਤਾਰਾਂ ਨਵੰਬਰ ੧੯੪੧ ਨੂੰ ਲਿਖਿਆ ਸੀ। ਪਰ ਨਵੰਬਰ ਅਤੇ ਦਸੰਬਰ ... ਅਤੇ ਜਨਵਰੀ ੧੯੪੨ ਦਾ ਅਖ਼ੀਰ ਆਣ ਪੁੱਜਾ...ਕੋਈ ਖ਼ਤ ਨਹੀਂ... ਕੋਈ ਖ਼ਬਰ ਨਹੀਂ ਆਈ।

ਇੱਕ ਦਿਨ, ਜਨਵਰੀ ਦੇ ਆਖ਼ਰੀ ਹਫ਼ਤੇ, "ਪਰਾਵਦਾ" ਵਿੱਚ ਇੱਕ ਖ਼ਬਰ ਛਪੀ। ਇੱਕ ਛਾਪੇਮਾਰ ਕੁੜੀ "ਤਾਨੀਆਂ" ਬਾਰੇ। ਉਹਨੂੰ ਜਰਮਨਾਂ ਫਾਂਸੀ ਤੇ ਲਟਕਾ ਦਿੱਤਾ ਸੀ ! ਮੰਮੀ ਸਾਰੀ ਰਾਤ ਸੋਚਦੀ ਰਹੀ ਕਿ "ਤਾਨੀਆਂ" ਵੀ ਉਹਦੀ ਜ਼ੋਇਆ ਵਾਂਗ ਕਿਸੇ ਮਾਂ ਦੇ ਦਿਲ ਦਾ ਟੋਟਾ ਹੋਵੇ ਗੀ। ਉਹ ਮਾਂ ਵੀ ਉਹਨੂੰ ਉਡੀਕਦੀ ਹੋਵੇਗੀ, ਉਹਦਾ ਬੜਾ ਫਿਕਰ ਕਰਦੀ ਹੋਵੇਗੀ। ਮੰਮੀ ਨੇ ਰੇਡੀਉ ਔਨ ਕਰ ਦਿੱਤਾ। 'ਤਾਨੀਆਂ' ਦੀ ਕਹਾਣੀ

ਸੁਨਾਈ ਜਾ ਰਹੀ ਸੀ—'ਤਾਨੀਆ' ਜਿਸ ਨੂੰ ਸ਼ੁਰੂ ਦਸੰਬਰ ਵਿੱਚ ਪੇਤਰੀਸ਼ੇਵੋ ਪਿੰਡ ਵਿੱਚ ਜਰਮਨਾ ਨੇ ਮਾਰ ਦਿੱਤਾ ਸੀ।

ਸੱਤ ਫਰਵਰੀ ੧੯੪੨ ਨੂੰ ਮੰਮੀ ਦੌੜਦੀ ਕਮੇਟੀ ਦਫ਼ਤਰ ਗਈ ਤੇ ਦੌੜਦੀ ਮੁੜ ਆਈ! ਸ਼ੂਰਾ ਬਾਰੀ ਕੋਲ ਅਹਿਲ ਖੜਾ ਸੀ। ਮਾਂ ਪੁੱਤਰ ਦੀਆਂ ਅੱਖਾਂ ਵਿੱਚ ਵੇਖਿਆ; ਸਭ ਕੁੱਝ ਸਮਝ ਗਈ। ਕਿਸੇ ਨੇ ਕੁਰਸੀ ਤੇ ਬਿਠਾ ਦਿੱਤਾ। "ਲਿਉਬੋਫ਼ ਤਿਮੋਫੀਵਣਾ... 'ਪਰਾਵਦਾ' ਵਿਚਲੀ ਤਾਨੀਆਂ"... ਕੋਈ ਕਹਿ ਰਿਹਾ ਸੀ..."ਉਹ ਤੁਹਾਡੀ ਜ਼ੋਇਆ ਸੀ!" ਮਾਂ ਦੇ ਕੰਨਾਂ ਵਿੱਚ ਕੁੱਝ ਧੱਕ, ਧੱਕ, ਧੱਕ ਸੁਣੀਦਾ ਸੀ! ਸ਼ੂਰਾ ਨੇ ਮੰਮੀ ਨੂੰ ਬਿਸਤਰ ਵਿੱਚ ਲਿਟਾ ਦਿੱਤਾ ਤੇ ਸਾਰੀ ਰਾਤ ਉਹਦੇ ਕੋਲ ਬੈਠਿਆ ਰਿਹਾ। ਰੋਇਆ ਨਹੀਂ, ਸਾਹਵੇਂ ਵੇਖਦਾ ਰਿਹਾ। ਆਖ਼ਰ ਮਾਂ ਬੋਲ ਪਈ: ਸ਼ੂਰਾ...ਹੁਣ ਅਸੀਂ ਕੀ ਕਰਾਂਗੇ?" ਅਤੇ ਇਸ ਗੱਲ ਤੇ ਸ਼ੂਰਾ ਕੋਲੋਂ ਰਿਹਾ ਨਾ ਗਿਆ। ਉਹ ਬਿਸਤਰ ਤੇ ਹੀ ਡਿੱਗ ਪਿਆ ਤੇ ਉੱਚੀ ਉੱਚੀ ਹਉਕੇ ਭਰਨ ਲੱਗ ਪਿਆ ਤੇ ਇੱਕ ਵਾਕ ਹੀ ਦੁਹਰਾਂਦਾ ਗਿਆ: "ਮੈਨੂੰ ਪਤਾ ਸੀ...ਸਭ ਪਤਾ ਸੀ...ਮੈਨੂੰ..." ਤੇ ਉਹਦਾ ਗਲਾ ਰੁਕ ਰੁਕ ਜਾਂਦਾ ਸੀ:"ਪਰਾਵਦਾ ਵਿੱਚ ਤਸਵੀਰ ਸੀ—ਗਲ ਦੁਆਲੇ ਰੱਸਾ -ਨਾਮ ਵੱਖਰਾ ਸੀ ਪਰ ਮੈਨੂੰ ਸਮਝ ਹੈ ਉਸ ਆਪਣਾ ਨਾਂ ਤਾਨੀਆਂ ਕਿਉਂ ਰਖਿਆ!" "ਮੈਨੂੰ ਵਿਖਾ!"-ਮਾਂ ਨੇ ਕਿਹਾ। "ਨਾਂਹ!" ਸ਼ੂਰਾ ਨੇ ਰੋਂਦਿਆਂ ਉੱਤਰ ਦਿੱਤਾ। ਮਾਂ ਬੋਲੀ: "ਸ਼ੂਰਾ ਮੈਂ ਤੇ ਹਾਲੀ ਬਹੁਤ ਕੁੱਝ ਵੇਖਣਾ ਹੈ, ਮੈਂ ਤੇ ਹਾਲੀ ਉਹਨੂੰ ਵੇਖਣਾ ਹੈ। ਮੈਂ ਤੈਨੂੰ ਕਹਿਣੀ ਆਂ...।" ਸ਼ੂਰਾ ਨੇ ਅਪਣੇ ਕੁਰਤੇ ਵਿੱਚੋਂ ਇੱਕ ਨੋਟਬੁੱਕ ਕੱਢੀ। ਅਖ਼ਬਾਰ ਦੀ ਕਾਤਰ ਇੱਕ ਸਫ਼ੇ ਤੇ ਲੱਗੀ ਹੋਈ ਸੀ।

੧੩ ਫਰਵਰੀ ੧੯੪੨-ਮਾਂ ਪੇਤਰੀਸ਼ੀਵੋ ਗਈ। ਉਥੇ ਉਹਨੂੰ ਜ਼ੋਇਆ ਦੀ ਅੰਤਮ ਸ਼ਾਨ ਬਾਰੇ ਸਭ ਕੁੱਝ ਪਤਾ ਲੱਗਾ। ਵੋਰੋਕਿਨ ਘਰ ਵਾਲਿਆਂ ਨੇ ਸਾਰਾ ਕੋਰਟ ਮਾਰਸ਼ਲ ਅਪਣੀ ਰਸੋਈ ਵਿੱਚ ਬੈਠ ਕੇ ਸੁਣਿਆ ਸੀ।

"ਤੂੰ ਕੌਣ ਹੈਂ?" ਕਰਨੈਲ ਜਰਮਨ ਨੇ ਪੁਛਿਆ ਸੀ।

"ਮੈਂ ਤੈਨੂੰ ਨਹੀਂ ਦੱਸਾਂ ਗੀ।"

"ਕੀ ਤੂੰ ਅਸਤਬਲਾਂ ਨੂੰ ਅੱਗ ਲਾਈ ਸੀ ?" "ਹਾਂ, ਮੈਂ ਹੀ...।"

"ਤੇਰਾ ਇਰਾਦਾ ?" "ਤੁਹਾਨੂੰ ਤਬਾਹ ਕਰਨਾ।"......

"ਤੂੰ ਮੋਰਚੇ ਪਾਰ ਕਰਕੇ ਸਾਡੇ ਪਿੱਛੇ ਕਦੋਂ ਆਈ ?" "ਸ਼ੁੱਕਰਵਾਰ।' ਤੇ ਫ਼ਿਰ-ਤੇ ਫਿਰ ... "ਨਹੀਂ, ਮੈਂ ਨਹੀਂ ਦੱਸਾਂ ਗੀ; ਨਹੀਂ; ਮੈਨੂੰ ਪਤਾ ਨਹੀਂ ਦੀਆਂ ਸਾਫ਼ ਆਵਾਜ਼ਾਂ ਹੀ ਸੁਣੀਦੀਆਂ ਰਹੀਆਂ ਸਨ। ਤੇ ਫਿਰ ਛਾਂਟੇ ਸ਼ੂਕੇ ਸਨ। ਚਮੜਾ ਉਧੇੜ ਦਿੱਤਾ ਗਿਆ ਸੀ। ਇੱਕ ਜਵਾਨ ਜ਼ਰਮਨ ਅਫ਼ਸਰ ਕੰਨਾਂ ਤੇ ਹੱਥ ਰੱਖ ਕੇ ਸਿਰ ਥੰਮ ਕੇ ਰਸੋਈ ਵਿੱਚ ਆ ਬੈਠਾ ਸੀ। ਫ਼ਾਂਸੀ ਦਰਿੰਦੇ ਵੀ ਮਾਰ ਅਤੇ ਬੇ ਰਹਿਮੀ ਦਾ ਦ੍ਰਿਸ਼ ਸਹਾਰ ਨਹੀਂ ਸਨ ਸਕੇ।

ਇੱਕ ਜਰਮਨ ਅਫਸਰ ਕਾਰਲ ਬੋਰਲੀਨ, ਜਿਨ੍ਹੂੰ ਲਾਲ ਫੌਜ ਨੇ ਬਾਦ ਵਿੱਚ ਕੈਦੀ ਬਨਾਇਆ, ਨੇ ਆਪਣੇ ਵਿਆਨ ਵਿੱਚ ਦੱਸਿਆ:--

"ਤੁਹਾਡੇ ਲੋਕਾਂ ਦੀ ਨਿੱਕੀ ਬਹਾਦਰ ਮਹਾਨ ਬੱਚੀ ਆਖ਼ਰੀ ਦਮ ਤਕ ਅਹਿੱਲ ਰਹੀ। ਉਹ ਗ਼ਦਾਰੀ ਦਾ ਅਰਥ ਤੱਕ ਨਹੀਂ ਸੀ ਜਾਣਦੀ। ਉਹ ਠੰਡ ਨਾਲ ਨੀਲੀ ਹੋ ਗਈ, ਉਹਦੇ ਜ਼ਖ਼ਮਾਂ ਵਿੱਚੋਂ ਲਹੂ ਵਗ ਰਿਹਾ ਸੀ, ਪਰ ਉਹ ਕੁੱਝ ਬੋਲੀ ਨ..." "ਰਾਤ ਨੂੰ ਉਹਨੂੰ ਕਿਸੇ ਰੂਸੀ ਦੇ ਘਰ ਵਿੱਚ ਬਿਠਾ ਕੇ ਪਹਿਰਾ ਰਖਿਆ ਗਿਆ—ਉਸ ਪਾਣੀ ਮੰਗਿਆ ਤਾਂ ਮਿੱਟੀ ਦਾ ਤੇਲ ਪੇਸ਼ ਕੀਤਾ ਗਿਆ। ਅਖ਼ੀਰ ਜ਼ਾਲਮਾਂ ਨੇ ਕੁਲੱਕਾਂ ਦੇ ਕਹਿਣ ਤੇ ਉਸ ਨੂੰ ਇੱਕ ਦੋ ਮੱਗ ਪਾਣੀ ਦੇ ਪੀਣ ਦਿੱਤੇ।"... "ਦਿਨ ਚੜ੍ਹੇ ਸਿਪਾਹੀ ਪਿੰਡ ਦੇ ਵਿਚਕਾਰ ਦਾਰ ਗੱਡਣ ਲੱਗ ਪਏ। ਦੱਸ ਵਜੇ ਇੱਕ ਜਰਮਨ ਅਫ਼ਸਰ ਪੁੱਛਣ ਲੱਗ ਪਿਆ : "ਸਾਨੂੰ ਦੱਸ ਦੇ ਤੂੰ ਕੌਣ ਵੇਂ ?" ਉਹ ਕੁਝ ਨਾ ਬੋਲੀ। "ਸਾਨੂੰ ਦੱਸ ਦੇ ਸਟਾਲਿਨ ਕਿੱਥੇ ਵੇ ?" "ਸਟਾਲਿਨ ਅਪਣੀ ਡਿਊਟੀ ਤੇ ਹੈ !" ਜ਼ੋਇਆ ਉੱਤਰ ਦੇ ਦਿੱਤਾ। ਦਾਰ ਦੇ ਥੱਲੇ ਦੋ ਬਕਸੇ ਸਨ। ਜੱਲਾਦਾਂ ਨੇ ਕੁੜੀ ਨੂੰ ਚੁੱਕ ਕੇ ਬਕਸਿਆਂ ਤੇ ਖੜਾ ਕਰ ਦਿੱਤਾ ਅਤੇ ਉਹਦੇ ਗਲ ਦੁਆਲੇ ਰੱਸੀ ਸੁੱਟ ਦਿੱਤੀ। ਉਹ ਜ਼ਰਾ ਰੁਕ ਗਏ...। 'ਤਾਨੀਆਂ' ਨੇ ਇਸ ਮੌਕੇ ਦਾ ਫਾਇਦਾ ਉਠਾਇਆ ਅਤੇ ਸਾਂਝੇ-ਖੇਤ ਦੇ ਮਜ਼ਦੂਰਾਂ ਨੂੰ ਗੂੰਜਵੀਂ ਸਾਫ਼ ਆਵਾਜ਼ ਵਿੱਚ ਬੋਲੀ : "ਸਾਥੀਓ ! ਏਨੀਆਂ ਢਹਿੰਦੀਆਂ ਕਲਾਂ ਵਿੱਚ

ਕਿਉਂ ਹੋ ? ਬਹਾਦਰ ਬਣੋ, ਲੜੋ, ਕੁਚਲ ਦਿਉ, ਫਾਸ਼ੀਆਂ ਨੂੰ ਸਾੜ ਦਿਉ।" ਇੱਕ ਜਰਮਨ ਨੇ ਚੰਡ ਮਾਰ ਕੇ ਉਹਦਾ ਮੂੰਹ ਬੰਦ ਕਰਨ ਦੀ ਕੋਸ਼ਿਸ਼ ਕੀਤੀ। ਪਰ ਉਹ ਬੋਲਦੀ ਗਈ : "ਮੈਂ ਮਰਨੋਂ ਡਰਦੀ ਨਹੀਂ, ਸਾਥੀਉ ਅਪਣੇ ਲੋਕਾਂ ਲਈ ਮਰਨਾਂ ਇੱਕ ਮਹਾਨ ਕੰਮ ਹੈ।"- ਫਿਰ'ਤਾਨੀਆਂ'(ਜ਼ੋਇਆ)ਜਰਮਨਾ ਵੱਲ ਵੇਖ ਕੇ ਗਰਜੀ: "ਤੁਸੀਂ ਮੈਨੂੰ ਦਾਰ ਤੇ ਲਟਕਾ ਦਿਉਗੇ; ਪਰ ਮੈਂ ਕੱਲੀ ਨਹੀਂ। ਅਸੀਂ ੨੦ ਕਰੋੜ ਹਾਂ, ਤੇ ਤੁਸੀਂ ਸਾਰਿਆਂ ਨੂੰ ਤੇ ਫਾਹੇ ਨਹੀਂ ਲਾ ਸਕਦੇ। ਮੇਰੀ ਮੌਤ ਦਾ ਬਦਲਾ ਮਿਲੇਗਾ– ਜਿੱਤ ਸਾਡੀ ਹੀ ਹੋਵੇਗੀ।" ਰੱਸੀ ਕੱਸੀ ਜਾਣ ਲੱਗੀ। ਉਹ ਪੂਰੇ ਜ਼ੋਰ ਨਾਲ ਬੋਲੀ : "ਅਲਵਿਦਾ, ਸਾਥੀਉ ! ਲੜੋ, ਡਰੋ ਨਾ ! ਸਟਾਲਿਨ ਸਾਡੇ ਨਾਲ ਹੈ। ਅਸੀਂ ਜਿੱਤਾਂ ਗੇ।" ਜੱਲਾਦ ਨੇ ਠੁਡ ਮਾਰ ਕੇ ਬਕਸਾ ਰੇੜ੍ਹ ਦਿੱਤਾ। ਇੱਕ ਚੀਕ ਦੀ ਆਵਾਜ਼ ਜੰਗਲ ਤੋਂ ਪਰਤ ਕੇ ਆਈ... ਭੀੜਾਂ ਪਿਛਾਂ ਹਟ ਗਈਆਂ...

ਮਾਰਚ ੧੯੪੨-ਨਿੱਘੀ ਹਵਾ ਬਸੰਤ ਦੀ–"ਜ਼ੋਇਆ ਇਹ ਵੇਖ ਨਹੀਂ ਸਕੀ। ਉਹ ਬਸੰਤ ਨੂੰ ਪਿਆਰ ਕਰਦੀ ਸੀ। ਹੁਣ ਉਹ ਜੀਂਦੀ ਨਹੀਂ ! ਉਹ ਲਾਲ ਮੈਦਾਨ ਤੋਂ ਫੇਰ ਕਦੀ ਨਹੀਂ ਲੰਘੇ ਗੀ !"-ਇਹ ਸ਼ਬਦ ਉਸ ਮਹਾਨ ਬੱਚਿਆਂ ਦੀ ਨਾਇਕਾ ਦਾ ਭਰਾ ਸ਼ੂਰਾ ਅਪਣੀ ਮਾਂ ਨੂੰ ਕਹਿ ਰਿਹਾ ਸੀ। ਮਾਂ ਅਪਣੀ ਜ਼ੋਇਆ "ਸੋਵੀਅਤ ਯੂਨੀਅਨ ਦੀ ਸੂਰਬੀਰ" ਹੋਣ ਦਾ ਮਾਨ ਪੱਤਰ ਲੈਣ ਆਈ ਸੀ।

ਇੱਕ ਮਹੀਨੇ ਬਾਦ ਜ਼ੋਇਆ ਦਾ ਸ਼ਰੀਰ ਮਾਸਕੋ ਲਿਆਂਦਾ ਗਿਆ ਅਤੇ 'ਨੋਵੋਦਵਿਸ਼ੀ ਕਬਰਸਤਾਨ' ਵਿੱਚ ਦਫਨਾਇਆ ਗਿਆ। ਉਸ ਦੀ ਕਬਰ ਦੇ ਸਰ੍ਹਾਨੇ ਨਿਕੋਲਾਈ ਔਸਤ੍ਰੋਵਸਕੀ ਦੇ ਸ਼ਬਦ, ਜਿਹੜੇ ਜ਼ੋਇਆ ਦਾ ਮਾਟੋ ਸਨ, ਚਿੱਟੇ ਦੁੱਧ ਪੱਥਰ ਤੇ ਉਕਰੇ ਹੋਏ ਹਨ:–

"ਜੀਵਨ ਮਨੁੱਖ ਦੀ ਸਭ ਤੋਂ ਪਿਆਰੀ ਤੇ ਦੁਰਲਭ ਸ਼ੈ ਹੈ। ਇਹ ਸਾਨੂੰ ਕੇਵਲ ਇੱਕ ਵਾਰੀ ਜਿਊਣ ਨੂੰ ਦਿੱਤੀ ਜਾਂਦੀ ਹੈ... ਇਸ ਤਰ੍ਹਾਂ ਜੀਣਾ ਚਾਹੀਦਾ ਹੈ ਕਿ ਮਰਦੇ ਹੋਏ ਕਹਿ ਸਕੀਏ ਮੇਰੀ ਸਾਰੀ ਜ਼ਿੰਦਗੀ, ਮੇਰੀ ਸਾਰੀ ਤਾਕਤ,ਸਾਰੀ ਦੁਨੀਆਂ ਵਿੱਚ ਸਭ ਤੋਂ ਚੰਗੇ ਆਦਰਸ਼—ਮਨੁੱਖਤਾ ਦੀ ਆਜ਼ਾਦੀ ਦੇ ਘੋਲ—ਖਾਤਰ ਲੱਗੀ !"

# ਸੂਰਾ

ਜ਼ੋਇਆ ਨੂੰ ਜਰਮਨਾਂ ਨੇ ਮਾਰ ਦਿੱਤਾ ਤਸੀਹੇ ਉਸ ਦੇ ਪਰਬਤੀ ਈਮਾਨ ਨੂੰ ਹਿਲਾ ਨ ਸਕੇ। ਜ਼ੋਇਆ ਦਾ ਮਿਰਤਕ ਸਰੀਰ ਮਾਸਕੋ ਲਿਆਂਦਾ ਗਿਆ। ਸੂਰਾ ਅਪਣੀ ਭੈਣ ਦੇ ਚਿਹਰੇ ਵੱਲ ਖ਼ਾਲੀ ਅਤੇ ਖ਼ੁਸ਼ਕ ਅੱਖਾਂ ਨਾਲ ਵੇਖਦਾ ਰਿਹਾ। ਜਦੋਂ ਉਸ ਦਾ ਦਿਲ ਭਰ ਆਉਂਦਾ ਤਾਂ ਬੁੱਲ ਟੁੱਕ ਛਡਦਾ। ਜ਼ੋਇਆ ਦੀ ਮੌਤ ਤੋਂ ਕੁਝ ਦਿਨ ਮਗੋਂਰ ਉਸ ਦੀ ਇੱਕ ਸਾਥਣ 'ਕਲਾਵਾ' ਨੇ ਉਨ੍ਹਾਂ ਨੂੰ ਇੱਕ ਚਿੱਠੀ ਲਿਖੀ ਜਿਸ ਦੇ ਅੰਤ ਵਿੱਚ ਲਿਖਿਆ ਸੀ:--

"ਮੇਰੇ ਕੋਲ ਤਹਾਨੂੰ ਪਰਚਾਣ ਵਾਸਤੇ ਕੋਈ ਸ਼ਬਦ ਨਹੀਂ। ਮੈਂ ਇਹ ਮਹਿਸੂਸ ਕਰਦੀ ਹਾਂ ਕਿ ਹਾਲੇ ਉਹ ਸ਼ਬਦ ਹੋਂਦ ਵਿੱਚ ਨਹੀਂ ਆਏ ਜੋ ਤਹਾਡੇ ਗ਼ਮ ਨੂੰ ਪਰਚਾ ਸਕਣ, ਪਰ ਮੈਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦੀ ਹਾਂ ਕਿ ਜ਼ੋਇਆ ਦੀ ਯਾਦ ਕਦੇ ਨਹੀਂ ਮਰੇਗੀ। ਉਹ ਮਰ ਨਹੀਂ ਸਕਦੀ ਸਗੋਂ ਸਾਡੇ ਵਿੱਚ ਜੀਂਦੀ ਹੈ। ਉਸ ਦੀ ਕੁਰਬਾਨੀ ਹੋਰਨਾ ਨੂੰ ਉਭਾਰੇਗੀ, ਉਸ ਦਾ ਚੁੱਕਿਆ ਕਦਮ ਦੇਸ਼ ਦੇ ਹੋਰਨਾਂ ਗੱਭਰੂਆਂ ਵਾਸਤੇ ਰਾਹ ਸੌਖਾ ਕਰੇਗਾ।"

ਬਸੰਤ ਰੁੱਤ ਦੀ ਨਿੱਘੀ ਸਵੇਰ ਨੂੰ ਸੂਰਾ ਅਤੇ ਉਸ ਦੀ ਮਾਂ ਇੱਕ ਦਿਨ ਲਾਲ-ਮੈਦਾਨ ਵਿੱਚ ਫਿਰ ਰਹੇ ਸਨ। ਸੂਰਾ ਨੇ ਭਰ-ਪੀਤੀਆਂ ਅੱਖਾਂ ਚੁੱਕ ਕੇ ਮਾਂ ਵੱਲ ਇਉਂ ਵੇਖਿਆ ਜਿਵੇਂ ਕਹਿ ਰਿਹਾ ਹੋਵੇ : ਮੰਮੀ .....ਜ਼ੋਇਆ ਨੂੰ ਬਸੰਤ ਨਾਲ ਕਿੰਨਾ ਪਿਆਰ ਸੀ...ਹੁਣ ਉਹ ਸਾਡੇ ਨਾਲ ਨਹੀਂ...ਮੰਮੀ ਕੀ ਸੱਚ ਮੁਚੱ ਹੁਣ ਉਹ ਲਾਲ ਮੈਦਾਨ ਵਿੱਚ ਨਹੀਂ ਫਿਰੇਗੀ ?......

ਦੋਵੇਂ ਮਾਂ ਪੁੱਤ ਜ਼ੋਇਆ ਦੀ ਕਬਰ ਕੋਲ ਖੜ੍ਹੇ ਸਨ। ਉਸ ਦੀ ਕਬਰ ਦੇ ਕਾਲੇ ਪਥੱਰ ਉੱਤੇ ਉੱਕਰੇ ਹੋਏ ਦੁੱਧ ਚਿੱਟੇ ਅਖ਼ੱਰ ਉਭੱਰ ਰਹੇ ਸਨ:--

"ਮਨੁੱਖ ਦੀ ਸਭ ਤੋਂ ਪਿਆਰੀ ਸ਼ੈ ਉਦ੍ਹਾ ਜੀਵਨ ਹੈ-ਜਿਹੜਾ ਉਸ ਨੂੰ ਕੇਵਲ ਇੱਕ ਵਾਰ ਮਿਲਦਾ ਹੈ...ਉਹਨੂੰ ਇਸ ਤਰ੍ਹਾਂ ਜੀਊਣਾ ਚਾਹੀਦਾ ਹੈ ਕਿ

ਮਰਨ ਸਮੇ ਉਹ ਕਹਿ ਸਕੇ : ਮੇਰਾ ਸਾਰਾ ਜੀਵਨ ਤੇ ਸਾਰੀ ਤਾਕਤ ਦੁਨੀਆ ਦੇ ਸਭ ਤੋਂ ਚੰਗੇ ਆਦਰਸ਼—ਮਾਨੁਖੱਤਾ ਦੀ ਆਜ਼ਾਦੀ ਦੇ ਘੋਲ—ਲਈ ਲੱਗਿਆ।"

ਸੂਰਾ ਅਤੇ ਉਸ ਦੀ ਮੰਮੀ ਲਈ ਉਦਾਸੀ ਅਤੇ ਗ਼ਮ ਦੇ ਦਿਨ ਆ ਗਏ। ਅੱਗੇ ਉਨ੍ਹਾਂ ਨੂੰ ਇੱਕ ਆਸ ਜਹੀ ਲੱਗੀ ਰਹਿੰਦੀ ਸੀ ਕਿ ਸ਼ਾਇਦ ਕਿਧਰੋਂ ਕੋਈ ਸੁੱਖ-ਸਨੇਹਾ ਆਵੇਗਾ ਪਰ ਹੁਣ ਉਹ ਆਸ ਵੀ ਨ ਰਹੀ-ਸੂਰਾ ਦਾ ਪਿਤਾ 'ਅਨਾਤੋਲੀ-ਪੈਤਰੋ ਵਿੱਚ' ਅਪਣੇ ਬੱਚਿਆਂ ਨੂੰ ਪੂਰਾ ਜਵਾਨ ਵੀ ਨਹੀਂ ਸੀ ਕਰ ਸਕਿਆ ਕਿ ਉਸ ਨੂੰ ਇਸ ਦੁਨੀਆਂ ਤੋਂ ਜਾਣਾ ਪਿਆ । ਪਿਤਾ-ਰਹਿਤ ਸੂਰਾ ਅਪਣੀ ਵੱਡੀ ਭੈਣ ਜ਼ੋਇਆ ਨੂੰ ਗੰਵਾ ਕੇ ਹੁਣ ਅਪਣੇ ਘਰ ਦਾ ਮੁੱਖੀ ਬਣ ਗਿਆ ਸੀ । ਉਹ ਕਿਤਾਬ ਲੈਕੇ ਸੋਚਾਂ ਵਿੱਚ ਡੁਬੀ ਮਾਂ ਕੋਲ ਬੈਠਾ ਰਹਿੰਦਾ । ਇਸ ਭਾਰੀ ਚੁੱਪ ਨੂੰ ਹੋਲਾ ਕਰਨ ਵਾਸਤੇ ਉਹ ਕਦੀ ਕਦੀ ਕੂਲੀ-ਆਵਾਜ਼ ਵਿੱਚ ਕਹਿੰਦਾ : ...ਮੰਪੀ......, ਤੇ ਮਾਂ ਹੁੰਘਾਰਾ ਭਰ ਛਡਦੀ...ਜਿਵੇਂ ਦੋਵੇਂ ਇੱਕ ਦੂਜੇ ਦੀ ਹੋਂਦ ਦਾ ਅਹਿਸਾਸ ਪੱਕਾ ਕਰਦੇ ਹੋਣ।

ਹੌਲੀ ਹੌਲੀ ਦਿਨ ਲੰਘਦੇ ਗਏ ।

ਇੱਕ ਦਿਨ ਜਦੋਂ ਮੰਮੀ ਲੈਟਰ-ਬਕਸ ਵਿੱਚੋਂ ਅਖਬਾਰ ਕੱਢ ਰਹੀ ਸੀ ਤਾਂ ਇੱਕ ਇੱਕ ਕਰਕੇ ਕਈ ਖ਼ਤ ਵੀ ਉਨ੍ਹਾਂ ਦੇ ਨਾਲ ਹੀ ਲੋਟਣ ਕਲਬੂਤਰ ਦੇ ਕਾਲਾਬਾਜੀਆਂ ਲਾਉਣ ਵਾਂਗ ਅਚਾਨਕ ਫੜਕ ਪਏ । ਮੰਮੀ ਨੇ ਖਤ ਖੁਹਲਿਆ, ਲਿਖਿਆ ਸੀ : 'ਪਿਆਰੀ ਮਾਂ......' ਇਹ ਖ਼ਤ ਕਿਸੇ ਮਲਾਹ ਨੇ ਸ਼ਾਮਸਾਗਰ ਦੇ ਬੇੜੇ ਤੋਂ ਲਿਖਿਆ ਸੀ । ਉਹ ਸਾਰੇ ਜ਼ੋਇਆ ਨੂੰ ਭੈਣ ਤੇ ਮੰਮੀ ਨੂੰ ਮਾਂ ਸੱਦਣ ਲੱਗ ਪਏ ਸਨ । ਅਤੇ ਉਹ ਲਿਖਦੇ ਸਨ ਕਿ ਅਸੀਂ ਅਪਣੀ ਭੈਣ ਦਾ ਬਦਲਾ ਲਵਾਂਗੇ ।

ਸੂਰਾ ਦੇ ਦਿਲ ਉੱਤੇ ਸਾਰੇ ਦੇਸ਼ ਵਿੱਚੋਂ ਆਉਂਦੇ ਹਮਦਰਦੀ ਦੇ ਖ਼ਤਾਂ ਦਾ ਕਰਾਮਾਤ ਵਰਗਾ ਅਸਰ ਹੋਇਆ । ਉਹ ਦਿਨੋਂ ਦਿਨ ਘਰ ਦੇਰੀ ਨਾਲ ਆਉਣ ਲੱਗਾ—''ਏਨੀ ਦੇਰ ਕਿੱਥੇ ਲਾ...ਤੀ''ਮਾਂ ਰੋਜ਼ ਪੁੱਛ ਛਡਦੀ ਅਤੇ ਉਹ ਰੋਜ਼ ਹੀ ਕਹਿ ਛਡਦਾ ''ਮੰਮੀ ਜੀ...ਮੁਆਫ ਕਰ ਦਿਉ...ਮੈਥੋਂ ਦੇਰ ਹੋ ਗਈ..." ਸੂਰਾ ਕੁਝ ਵੀ ਅਪਣੀ ਮਾਂ ਨੂੰ ਨਾ ਦਸਦਾ । ਉਸਦਾ ਚਿਹਰਾ ਉਦਾਸ

ਰਹਿਦਾ ਅਤੇ ਮੱਥਾ ਭਖਦਾ। ਉਸ ਦੇ ਦਿਲ ਵਿਚ ਕੀ ਸੀ ? ਉਹ ਮਾਂ ਨੂੰ ਨ ਦਸਦਾ। ਉਨ੍ਹਾਂ ਨੂੰ ਇੱਕ ਦੂਸਰੇ ਉੱਤੇ ਬਹੁਤੇ ਸਵਾਲ ਕਰਨ ਦੀ ਆਦਤ ਨਹੀਂ ਸੀ ਕਿਉਂਕਿ ਉਹ ਇੱਕ ਦੂਜੇ ਨੂੰ ਦਿਲਾਂ ਦੀਆਂ ਡੂੰਘਾਣਾਂ ਤੱਕ ਸਮਝਣ ਵਾਲੇ ਸਨ।

ਇੱਕ ਦਿਨ ਮਾਂ ਪੁੱਛਣ ਪੁੱਛਣ ਹੀ ਕਰਦੀ ਸੀ ਕਿ ਮੇਜ਼ ਤੇ ਪਿਆ ਇੱਕ ਕਾਗਜ ਉਸ ਨੂੰ ਦਿਸਿਆ ਜਿਸ ਉੱਤੇ ਸ਼ੂਰਾ ਦੇ ਹਥੀਂ ਇੱਕ ਕਵਿਤਾ ਅੰਕਿਤ ਸੀ ਇਹ ਕਵਿਤਾ ਟੈਂਕ ਦਸਤੇ ਦੇ ਕੈਪਟਨ 'ਗੈਸਟੈਲੋ' ਬਾਰੇ ਸੀ। ਲੜਾਈ ਦੇ ਮੋਰਚੇ ਵਿੱਚ ਕੈਪਟਕ ਦੇ ਟੈਂਕ ਨੂੰ ਅਚਾਨਕ ਕਿਸੇ ਖਰਾਬੀ ਦੇ ਕਾਰਣ ਅੱਗ ਲੱਗ ਗਈ ਸੀ ਪਰ ਉਸ ਨੇ ਅਪਣਾ ਸੜ ਰਿਹਾ ਟੈਂਕ, ਜੀਵਨ ਦੀ ਪਰਵਾਹ ਨ ਕਰ ਦਿਆਂ ਦੁਸ਼ਮਣ ਦੀਆਂ ਸਫਾਂ ਉੱਤੇ ਚਾੜ੍ਹ ਦਿੱਤਾ ਸੀ।

ਇਸ ਤੋਂ ਪਹਿਲਾਂ ਸ਼ੂਰਾ ਨੇ ਕਈ ਚਿੱਤਰ ਬਣਾਏ ਸਨ ਜਿਸ ਬਾਰੇ ਮੰਮੀ ਨੂੰ ਚੰਗੀ ਤਰਾਂ ਪਤਾ ਸੀ। ਅੱਜ ਉਸ ਨੇ ਕਵਿਤਾ ਵੀ ਪੜ੍ਹ ਲਈ ਮੰਮੀ ਖ਼ੁਸ਼ ਸੀ ਅਤੇ ਸਮਝ ਗਈ ਕਿ ਸ਼ੂਰਾ ਦੀ ਚੁੱਪ ਦਾ ਭਾਵ ਕੀ ਹੈ :

ਸ਼ੂਰਾ ਵੀ ਅਪਣੀ ਭੈਣ ਵਾਂਗ ਮੋਰਚੇ ਤੇ ਚਲਾ ਜਾਵੇਗਾ, ਕੋਈ ਵੀ, ਕੁਝ ਵੀ ਉਸ ਨੂੰ ਰੋਕ ਨਹੀਂ ਸਕੇਗਾ। ਭਾਵੇਂ ਉਹ ਹਾਲੇ ਸਤਾਰਾਂ ਸਾਲਾਂ ਦਾ ਵੀ ਨਹੀਂ ਸੀ ਹੋਇਆ ਪਰ ਉਹ ਜਾਣਦੀ ਸੀ ਕਿ ਉਹ ਕੀ ਕਰੇਗਾ ?

ਇੱਕ ਮਈ ੧੯੪੨ ਨੂੰ ਸ਼ੂਰਾ ਨੇ ਚਲਾ ਜਾਣਾ ਸੀ। ਉਹ ਮਾਂ ਨੂੰ ਕਹਿ ਰਿਹਾ ਸੀ "ਮੰਮੀ ਜੀ...ਜ਼ਰਾ ਸਮਝਣ ਦੀ ਕੋਸ਼ਿਸ਼ ਕਰੋ ਨਾ...ਦੇਖੋ ਨਾ ਅਜਨਬੀ ਤੁਹਾਨੂੰ ਖੱਤ ਲਿਖ ਰਹੇ ਹਨ ਕਿ ਉਹ ਜ਼ੋਇਆ ਦਾ ਬਦਲਾ ਲੈਣਗੇ... ਉਹ ਸਾਰੇ ਉਸ ਨੂੰ ਭੈਣ ਕਹਿੰਦੇ ਨੇ... ਅਤੇ ਮੈਂ ਉਸ ਦਾ ਸਕਾ ਭਰਾ, ਓਹਦਾ ਆਪਣਾ ਸ਼ੂਰਾ ਘਰ ਬੈਠਾ ਰਹਾਂ... ਮੈਂ ਲੋਕਾਂ ਦੇ ਮੱਥੇ ਕਿਵੇਂ ਲੱਗਾਂ ਗਾ... ਮੰਮੀ ..." ਮਾਂ ਚੁੱਪ ਹੋ ਗਈ। ਸ਼ੂਰਾ ਉਸ ਨੂੰ ਘੁੱਟ ਕੇ ਮਿਲਿਆ... ਬੂਹਾ ਚੀਕਿਆ...ਮਾਂ ਇਕੱਲੀ ਰਹਿ ਗਈ... ਨਾ ਉਹ ਰੋਕ ਸਕੀ ਤੇ ਨਾ ਉਹ ਰੁੱਕ ਸਕਿਆ...ਭਾਂਵੇਂ ਉਹ ਮਾਵਾਂ ਵਰਗੀ ਮਾਂ ਸੀ ਤੇ ਉਹ ਪੁੱਤਰਾਂ ਵਰਗਾ ਪੁੱਤ, ਫੌਜੀ ਸਕੂਲ ਵਿੱਚੋਂ ਸ਼ੂਰਾ ਦਾ ਰੋਜ਼ ਇੱਕ ਖ਼ਤ ਆਉਂਦਾ ਰਿਹਾ ...ਹੁਣ ਉਹ ਭੈਣ ਦਾ ਛਿੰਦਾ ਭਰਾ ਅਤੇ ਮਾਂ ਦਾ ਲਾਡਲਾ ਪੁੱਤ ਨਹੀਂ ਸੀ

ਰਿਹਾ । ਉਸ ਵਿੱਚ ਕੋਮੀ ਜ਼ੁਮੇਵਾਰੀ ਦਾ ਅਹਿਸਾਸ ਜਾਗ ਪਿਆ ਸੀ, ਜਿਸ ਵਿੱਚ ਉਸ ਦੀ ਭੈਣ ਦੀ ਕੁਰਬਾਨੀ ਦਾ ਜੋਸ਼ ਸੀ। ਸ਼ੂਰਾ ਟੈਂਕ ਦਸਤੇ ਦਾ ਲਫਟੈਨ ਬਣ ਕੇ ਨਿਕਲਿਆ।

ਨਵੰਬਰ ੧੯੪੧ ਦੇ ਪਰਾਵਦਾ ਅਖ਼ਬਾਰ ਵਿੱਚ ਖ਼ਬਰ ਨਿਕਲੀ ਕਿ ਸ਼ੂਰਾ ਦਾ ਟੈਂਕ-ਦਸਤਾ ਦੁਸ਼ਮਣ ਦੀਆਂ ਸਫਾਂ ਨੂੰ ਤਬਾਹ ਕਰ ਰਿਹਾ ਹੈ-ਉਸ ਦਾ ਆਪਣਾ ਟੈਂਕ ਸਭ ਤੋਂ ਮੂਹਰੇ ਹੈ।

ਸ਼ੂਰਾ ਜੀਂਦਾ ਸੀ...ਅਪਣੀ ਭੈਣ ਦਾ ਬਦਲਾ ਲੈ ਰਿਹਾ ਸੀ ਅਤੇ ਉਨ੍ਹਾਂ ਹੀ ਨਾਜ਼ੀਆਂ ਨੂੰ ਤਬਾਹ ਕਰ ਰਿਹਾ ਸੀ, ਜਿਨ੍ਹਾਂ ਜ਼ੋਇਆ ਨੂੰ ਤਸੀਹੇ ਦਿੱਤੇ ਅਤੇ ਜਾਨੋਂ ਮਾਰ ਦਿੱਤਾ।

ਇੱਕ ਜਨਵਰੀ ੧੯੪੪ ਨੂੰ ਕਿਸੇ ਨੇ ਸ਼ੂਰਾ ਦੇ ਮਾਂ ਦੇ ਦਰ ਦੀ ਘੰਟੀ ਖੜਕਾਈ। ਮਾਂ ਦੇ ਮੂੰਹੋਂ ਨਿਕਲਿਆ,"ਕੌਣ ਹੋ ਸਕਦੈ ?" ਦਰਵਾਜ਼ਾ ਖੁਲਿਆ, ਉਸਦਾ ਆਪਣਾ ਸ਼ੂਰਾ ਨਵੇਂ ਵਰ੍ਹੇ ਦੀ ਸਭ ਤੋਂ ਵਧੀਆ ਸੁਗਾਤ ਵਾਂਗ ਸਾਹਮਣੇ ਖੜ੍ਹਾ ਸੀ। ਸ਼ੂਰਾ ਵੀ ਅਪਣੀ ਮਾਂ ਨੂੰ ਮਿਲ ਕੇ ਕੋਈ ਘੱਟ ਖੁਸ਼ ਨਹੀਂ ਸੀ। ਉਹ ਇੱਕ ਘੜੀ ਵੀ ਮਾਂ ਤੋਂ ਪਰ੍ਹੇ ਨਹੀਂ ਸੀ ਹੁੰਦਾ। ਜੇ ਉਸਨੇ ਇੱਕ ਪਲ ਵੀ ਬਾਹਰ ਵਿਰਨ ਟੁਰਨ ਜਾਣਾ ਹੁੰਦਾ ਤਾਂ ਵੀ ਬਚਪਨੇ ਜਹੇ ਵਿੱਚ 'ਮੰਮੀ ਮੇਰੇ ਨਾਲ ਚੱਲੋ ਨਾ' ਆਖਦਾ। ਇੱਕ ਇੱਕ ਦਿਨ ਵਿੱਚ ਕਈ ਕਈ ਵਾਰ ਪੁੱਛਦਾ ...'ਮੰਮੀ ਫੇਰ ਕਿਵੇਂ ਗੁਜ਼ਰਦੀਐ ? ਕੀ ਹਾਲੇ ਵੀ ਲੋਕਾਂ ਦੇ ਖ਼ਤ ਤਹਾਨੂੰ ਆਉਂਦੇ ਨੇ...ਲਿਆਉ ਉਨ੍ਹਾਂ ਦਾ ਜਵਾਬ ਦੇਈਏ..."

ਤੀਜੀ ਛੁੱਟੀ ਵਾਲੇ ਦਿਨ ਹੀ ਸ਼ੂਰਾ ਨੇ ਮਾਂ ਨੂੰ ਆਖਿਆ...,"ਮੰਮੀ ਜੀ...ਗੁੱਸਾ ਨਾ ਕਰਨਾ...ਮੈਂ ਛੁੱਟੀ ਮੁੱਕਣ ਤੋਂ ਪਹਿਲਾਂ ਹੀ ਵਾਪਸ ਜਾ ਰਿਹਾ ਹਾਂ...ਮੇਰੇ ਵਾਸਤੇ ਇੱਥੇ ਰਹਿਣਾ ਔਖਾ ਹੋ ਗਿਐ...ਲੋਕ ਉੱਥੇ ਮਰ ਰਹੇ ਹਨ...ਮੈਂ ਸਮਝਦਾ ਹਾਂ ਕਿ ਜਿਊਂਦਾ ਰਹਿਣਾ ਬੜੀ ਗੱਲ ਹੈ...ਪਰ ਮੇਰੇ ਲਈ ਔਖਾ ਹੈ...ਮੰਮੀ..."

"ਮੇਰੇ ਇੱਕੋ ਇੱਕ ਬੱਚਿਆ...ਕੁੱਝ ਚਿਰ ਤਾਂ ਹੋਰ..." ਮਾਂ ਦੀ ਮਮਤਾ ਬੋਲੀ। ਸ਼ੂਰੇ ਤੋਂ ਰੁਕਿਆ ਨਾ ਗਿਆ। ਮਾਂ ਆਖਰੀ ਘੜੀ ਤੱਕ ਪੁੱਤ

ਨਾਲ ਰੇਲਵੇ ਪਲੈਟ ਫਾਰਮ ਤੇ ਖਲੋਤੀ ਰਹੀ। ਗੱਡੀ ਤੁਰ ਪਈ, ਮਾਂ ਵੀ ਨਾਲ ਨਾਲ ਤੁਰੀ। ਗੱਡੀ ਤੇਜ਼ ਹੋ ਗਈ। ਮਾਂ ਦੇ ਦਿਲ ਦੀ ਧੜਕਣ ਵੀ ਤੇਜ ਹੋ ਗਈ ਤੇ ਅੱਖਾਂ ਸੇਜਲ। ਪਲੈਟਫਾਰਮ ਤੇ ਚੁੱਪ ਛਾ ਗਈ ਪਰ ਉਸ ਨੂੰ ਆਪਣੇ ਪੁੱਤ ਦਾ ਚਿਹਰਾ ਹਾਲੇ ਵੀ ਦਿਸ ਰਿਹਾ ਸੀ। ਸੂਰਾ ਦੇ ਜਾਣ ਪਿੱਛੋਂ ਲੋਕਾਂ ਵੱਲੋਂ ਆਉਂਦੇ ਖ਼ਤਾਂ ਦੀ ਭੀੜ ਦਾ ਇੱਕੋ ਇੱਕ ਸਹਾਰਾ ਉਸ ਨੂੰ ਸੀ। ਹਰ ਸਾਤੇ ਉਸਦੇ ਸੂਰਾ ਦੀ ਚਿੱਠੀ ਆਉਂਦੀ : "ਅਸੀਂ ਸਾਰੇ ਬੜੇ ਖੁਸ਼ ਹਾਂ... ਖਾਸ ਤੌਰ ਤੇ ਅਪਣੇ ਪਿੱਛਲੇ ਹਮਲੇ ਪਿੱਛੋਂ...ਉਸ ਹਮਲੇ ਵੇਲੇ ਮੈਂ ਅਪਣੇ ਟੈਂਕ ਵਿੱਚ ਅਠਤਾਲੀ ਘੰਟੇ ਰਿਹਾ...ਚੁਤਰਫੀਂ ਝੁੱਲ ਰਹੇ ਗੋਲਿਆਂ ਦੇ ਤੂਫਾਨ ਵਿੱਚੋਂ ਬੱਚ ਕੇ ਰਹਿ ਜਾਣਾ ਇੱਕ ਕਰਾਮਾਤ ਹੈ...ਮੰਮੀ...ਇੱਥੇ ਟੈਂਕ ਤੀਲਾਂ ਦੀ ਡੱਬੀ ਵਾਂਗ ਉੱਡ ਜਾਂਦੇ ਹਨ। ਪਰ ਤੂੰ...ਮੰਮੀ...ਮੇਰੇ ਬਾਰੇ ਰਤੀ ਫਿਕਰ ਨਾ ਕਰੀਂ...ਤੇਰਾ ਸੂਰਾ ਹਾਲੇ ਜਿਊਂਦਾ ਹੈ... ਤੇ ਜ਼ੋਇਆ ਦੇ ਕਾਤਲਾਂ ਤੋਂ ਅਪਣਾ ਬਦਲਾ ਲੈ ਰਿਹਾ ਹੈ।"

"...ਮੰਮੀ...ਵਧਾਈ ਹੋਵੇ...ਮੈਨੂੰ ਸਨਹਿਰੀ ਤਗ਼ਮਾ ਮਿਲਿਆ ਹੈ, ਦੇਸ਼ ਭਗਤੀ ਦੀ ਜੰਗ ਲੜਨ ਦਾ, ਫਸਟ ਕਲਾਸ...ਇਹ ਨ ਸਮਝਣਾ ਕਿ ਮੈਂ ਬਦਲ ਗਿਆ ਹਾਂ...ਮੰਮੀ...ਮੈਂ ਤੁਹਾਡਾ ਉਹੀ ਸੂਰਾ ਹਾਂ...ਸਿਰਫ ਜ਼ਰਾ ਤਕੜਾ ਤੇ ਮਜ਼ਬੂਤ ਹੋ ਗਿਆ ਹਾਂ... ਮੰਮੀ......ਪਾਇਓਤੋਰਲੀਦੋਫ ਮਾਰੇ ਗਏ ਹਨ ਜਿੰਨ੍ਹਾਂ ਪਰਾਵਦਾ ਵਿੱਚ ਸਭ ਤੋਂ ਪਹਿਲਾਂ ਜ਼ੋਇਆ ਭੈਣ ਦੀ ਸ਼ਹਾਦਤ ਉੱਤੇ ਲੇਖ ਲਿਖਿਆ ਸੀ। ਤੈਨੂੰ ਯਾਦ ਹੈ ਨ...ਮੰਮੀ— ਜੰਗ ਤੋਂ ਇੱਕ ਘੜੀ ਪਹਿਲਾਂ ਮਰ ਜਾਣਾ ਕਿੰਨੀ ਬਦ ਕਿਸਮਤੀ ਹੈ ?"

"ਅਸੀਂ ਦੁਸ਼ਮਣ ਦੇ ਘਰ ਆ ਪੁੱਜੇ ਹਾਂ— ਪੱਛਮ ਵੱਲ ਅੱਗੇ ਵੱਧ ਰਹੇ ਹਾਂ... ਮੈਂ ਪੰਦਰਾਂ ਦਿਨਾਂ ਤੋਂ ਲਗਾਤਾਰ ਲੜ ਰਿਹਾ ਹਾਂ...ਲੜਾਈ ਦੇ ਮੈਦਾਨ ਵਿੱਚ ਮੈਨੂੰ ਤੇਰਾ ਖ਼ਤ ਮਿਲਿਆ ਹੈ...ਮੰਮੀ...ਜਿਵੇਂ ਤੂੰ ਆਪ ਆ ਗਈ ਹੋਵੇਂ...ਮੈਨੂੰ ਸ਼ਾਬਾਸ਼ ਦੇਣ...ਹੁਣ ਜਦ ਮੈਂ ਤੁਹਾਨੂੰ ਮੋੜ ਲਿਖ ਰਿਹਾ ਹਾਂ...ਹਵਾ ਧੁੜਧੜੀਆਂ ਲੈ ਰਹੀ ਹੈ...ਮੇਰਾ ਟੈਂਕ ਕੰਬ ਰਿਹਾ ਹੈ... ਧਮਾਕਿਆਂ ਨਾਲ ਧਰਤੀ ਨੱਚ ਰਹੀ ਹੈ...ਕੁੱਝ ਮਿੰਟਾਂ ਵਿੱਚ ਸਾਡੇ ਮੁੰਡੇ

ਨਾਜ਼ੀਆਂ ਦੀ ਧੌਣ ਤੇ ਚੜ੍ਹ ਜਾਣਗੇ...ਅਸੀਂ ੧੯੪੧ ਦਾ ਬਦਲਾ ਲੈ ਰਹੇ ਹਾਂ ...ਮੰਮੀ...ਉਨ੍ਹਾਂ ਦਰਦਾਂ ਚੀਕਾਂ ਅਤੇ ਹੰਝੂਆਂ ਦਾ ਬਦਲਾ...ਜਿਹੜੇ ਨਾਜ਼ੀਆਂ ਨੇ ਸਾਡੇ ਲੋਕਾਂ ਦੀਆਂ ਨਿਰਮਲ ਤੇ ਨਿਰਵੈਰ ਅਖਾਂ ਵਿੱਚੋਂ ਨਚੋੜੇ...ਮੈਂ ਛੇਤੀ ਹੀ ਤੁਹਾਨੂੰ ਮਾਸਕੋ ਮਿਲਾਂਗਾਂ। ਮੈਂ ਵ ਪਸ ਆ ਜਾਵਾਂਗਾ...ਤੇਰਾ ਇਕਲੌਤਾ ਪੁੱਤ...ਅਸਕੰਦਰ ਸੂਰਾ...''

ਆਖ਼ਰੀ ਖ਼ਤ ਪੂਰਬੀ ਪਰਸ਼ੀਆ ਵਿੱਚੋਂ ੧ ਅਪ੍ਰੈਲ ੧੯੪੫ ਨੂੰ ਪਿਆ ਹੋਇਆ ਸੀ...ਮਾਂ ਉਡੀਕਦੀ ਹੀ ਰਹੀ...ਪਰ ਉਸ ਪਿੱਛੋਂ ਕੋਈ ਖ਼ਤ ਨਾ ਆਇਆ। ਉਹ ਡਰ ਗਈ...ਪਰ ਉਡੀਕਦੀ ਰਹੀ...ਉਹਨੂੰ ਕਿਸੇ ਤਬਾਹੀ ਦੀ ਆਸ ਨਹੀਂ ਸੀ...ਉਸਦਾ ਪੁੱਤ ਜੀਵਨ-ਜੋਗਰਾ ਸੀ...ਜ਼ਿੰਦਗੀ ਦਾ ਅਤਿ ਮੁਸ਼ਤਾਕ...ਉਹਦੇ ਕੰਨਾਂ ਵਿੱਚ ਆਖ਼ਰੀ ਖ਼ਤ ਦੇ ਆਖ਼ਰੀ ਸ਼ਬਦ ''ਮੈਂ ਵਾਪਸ ਆ ਜਾਵਾਂਗਾ...'' ਗੂੰਜਦੇ ਰਹਿੰਦੇ ਤੇ ਉਹਦਾ ਦਿਲ ਕੁੱਝ ਬੱਝਿਆ ਰਹਿੰਦਾ।

ਵੀਹ ਅਪ੍ਰੈਲ ੧੯੪੫ ਨੂੰ ਸੂਰਾ ਦੀ ਮੰਮੀ ਨੂੰ ਇੱਕ ਚਿੱਠੀ ਮਿਲੀ। ਲਫਾਫੇ ਉੱਤੇ ਉਸ ਦੇ ਜੰਗੀ ਡਾਕਖਾਨੇ ਦੀ ਮੁਹਰ ਸੀ ਪਰ ਐਤਕੀ ਉਸ ਉੱਤੇ ਪਤਾ ਸੂਰਾ ਦੇ ਅਪਣੇ ਹੱਥਾਂ ਦਾ ਨਹੀਂ ਸੀ। ਮਾਂ ਡਰਦੀ ਲਫਾਫਾ ਨਹੀਂ ਖੁਹਲਦੀ ... ਪਰ ਅੰਤ ਨੂੰ ਖੁਹਲਣਾ ਹੀ ਪਿਆ ... ਪਹਿਲੀ ਸਤਰ ਪੜ੍ਹਦਿਆਂ ਹੀ ਉਸ ਦੀਆਂ ਅੱਖਾਂ ਅੱਗੇ ਹਨੇਰਾ ਹੋ ਜਾਂਦਾ ਹੈ ... ਕਸੀਸ ਵਟਦੀ ਹੈ ਅਤੇ ਖ਼ਤ ਅਖ਼ੀਰ ਤੱਕ ਪੜ੍ਹ ਜਾਂਦੀ ਹੈ। ਸੂਰਾ ਦੇ ਦਸਤੇ ਦੇ ਲੈਫਟੀਨੈਂਟ ਕਰਨਲ ਨੇ ਲਿਖਿਆ ਸੀ ਕਿ ਸੂਰਾ ਜਰਮਨਾਂ ਤੇ ਆਖਰੀ ਜਿੱਤ ਪਰਾਪਤ ਕਰਨ ਵਾਲੇ ਦਸਤੇ ਦਾ ਮੁੱਖੀ ਸੀ। ਉਹ ਸੂਰਬੀਰਾਂ ਵਾਂਗ ਲੜਦਾ ਹੋਇਆ ੧੯੪੫ ਨੂੰ ੧੩ਅਪ੍ਰੈਲ ਵਿਸਾਖੀ ਵਾਲੇ ਦਿਨ (ਜਦੋਂ ਹਾਲੀ ਸੂਰਾ ੧੯ ਸਾਲ ੯ ਕੁ ਮਹੀਨੇ ਦਾ ਹੀ ਸੀ) ਅਪਣੇ ਸਾਥੀਆਂ ਨੂੰ ਛੱਡਣ ਤੇ ਮਜਬੂਰ ਹੋ ਗਿਆ। ਖ਼ਤ ਦੇ ਅੰਤ ਵਿੱਚ ਲਿਖਿਆ ਹੋਇਆ ਸੀ : ਜੰਗ ਨਾਲੋਂ ਮੌਤ ਨਖੇੜੀ ਨਹੀਂ ਜਾ ਸਕਦੀ ਪਰ ਕਿਸੇ ਦਾ ਐਨ ਜਿੱਤ ਦੀ ਦਹਿਲੀਜ਼ ਉੱਤੇ ਪਹੁੰਚ ਕੇ ਮਰ ਜਾਣਾ ਜ਼ਰਾ ਬਹੁਤਾ ਅਸਹਿ ਹੈ ... ਪਰ ਤਕੜੇ ਹੋਵੋ ... ਦਿਲ ਰੱਖੋ ... ਤੁਸਾਂ ਅਪਣੇ ਦੇਸ਼ ਨੂੰ

ਅਪਣਾ ਸਭ ਤੋਂ ਪਿਆਰਾ ਖਜ਼ਾਨਾ, ਅਪਣੇ ਬੱਚੇ, ਦਿੱਤੇ ਹਨ।

ਤੀਹ ਅਪ੍ਰੈਲ ਨੂੰ ਸ਼ੂਰਾ ਦੀ ਮਾਂ ਉੱਡ ਕੇ ਅਪਣੇ ਪੁੱਤ ਦੀ ਜਿੱਤ-ਭੂਮੀ 'ਕੁਈਨਜ਼ਬਰਗ' ਪੁੱਜੀ। ਹਰ ਪਾਸੇ ਕਬਰਸਤਾਨ ਵਰਗੀ ਚੁੱਪ ਸੀ। ਸ਼ੂਰਾ ਦੇ ਸਾਥੀ ਸਿਪਾਹੀ ਜਿੱਤ ਕੇ ਵਾਪਸ ਘਰਾਂ ਨੂੰ ਜਾ ਰਹੇ ਸਨ। ਮਾਂ ਦੇ ਕੰਨਾਂ ਵਿਚ ਸ਼ੂਰਾ ਦੇ ਕਈ ਵਾਰ ਕਹੇ ਜਜ਼ਬੇ ਗੂੰਜ ਰਹੇ ਸਨ :—

"ਮੰਮੀ... ਵਿਜੇ-ਦਿਨ ਕਿਹੋ ਜਿਹਾ ਹੋਵੇਗਾ ... ਕਦੋਂ ਹੋਵੇਗਾ... ਬਸੰਤ ਰੁੱਤ ਵਿੱਚ ਹੀ ਆਵੇਗਾ ਸ਼ਾਇਦ ... ਨਹੀਂ ਜ਼ਰੂਰ ਬਸੰਤ ਰੁੱਤ ਵਿੱਚ ਹੀ ਆਵੇਗਾ ! ... ਪਰ ਜੇ ਇਹ ਭਰ—ਕੱਕਰਾਂ ਵਿੱਚ ਵੀ ਆ ਗਿਆ ਤਾਂ ... ਤਾਂ ... ਬਰਫਾਂ ਢਲ ਜਾਣਗੀਆਂ ਫੁੱਲ ਖਿੜ ਪੈਣਗੇ ... ।"

# ਦੋ ਸ਼ਹੀਦ ਬਾਲਕ

ਹਰਬੰਸ ਸਿੰਘ ਰਾਮਪੁਰੀ

''......ਜਮੂਰਾਂ ਨਾਲ ਉਸਦੇ ਨਹੁੰ ਖਿੱਚ ਲਏ ਗਏ। ਉਸ ਦੀਆਂ ਬਰਾਛਾਂ ਪਾੜ ਦਿੱਤੀਆਂ। ਉਸਦੇ ਵਾਲ ਇਕੱਲੇ ਇਕੱਲੇ ਕਰਕੇ ਪੁੱਟੇ ਗਏ ਅਤੇ ਉਸ ਦੇ ਪੈਰਾਂ ਤੇ ਹੱਥਾਂ ਦੀਆਂ ਤਲੀਆਂ ਸਾੜ ਦਿੱਤੀਆਂ......''

## ਦੋ ਸ਼ਹੀਦ ਬਾਲਕ

ਸ਼ਹੀਦ ਦੀ ਹਯਾਤ ਹੁੰਦੀ ਸ਼ੁਰੂ ਸਦਾ ਮੌਤੋਂ ਪਰੇ,
ਆਪ ਮਰ ਕੇ ਕੌਮ ਨੂੰ ਜਿਹੜੇ ਨੇ ਜੀਣਾਂ ਦਸਦੇ।

ਹਰ ਦੇਸ਼ ਨੇ ਆਪਣੀ ਕਿਸਮਤ ਦਾ ਬੂਟਾ ਸ਼ਹੀਦਾਂ ਦੇ ਖ਼ੂਨ ਨਾਲ ਸਿੰਜਿਆ ਹੈ। ਸ਼ਹੀਦ ਕਿਸੇ ਵੀ ਦੇਸ਼, ਕਿਸੇ ਵੀ ਕੌਮ ਦਾ ਹੋਵੇ ਹਰ ਦੇਸ਼ ਦੇ ਦੇਸ਼-ਦਰਦੀ ਲਈ ਉਹ ਸ਼ਰਧਾ ਭਰੀ ਸਤਿਕਾਰ ਦਾ ਪਾਤਰ ਹੁੰਦਾ ਹੈ। ਵਤਨ ਲਈ, ਸਚਾਈ ਲਈ ਮਨੁੱਖਤਾ ਦੇ ਦੁਖੀ ਹਿੱਸੇ ਲਈ ਮਰ ਮਿਟਨ ਵਾਲਾ ਦਿਲ ਕਿਸੇ ਭਾਗਸ਼ਾਲੀ ਦੇ ਹਿੱਸੇ ਹੀ ਆਉਂਦਾ ਹੈ।

ਯੋਗੋਸਲਾਵੀਆ ਦੇ ਇਤਿਹਾਸ ਵਿੱਚ ਸ਼ਾਇਦ ਹੀ ਕਦੀ ਯੋਗੋਸਲਾਵੀਆ ਦੇ ਲੋਕ ਇਤਨੇ ਦਹਿਲੇ ਤੇ ਭੈ-ਭੀਤ ਹੋਏ ਹੋਣ ਜਿੰਨੇ ਉਹ ਦੂਜੇ ਸੰਸਾਰ ਯੁੱਧ ਸਮੇਂ ਫਾਸਿਸ਼ਟ ਹਮਲੇ ਤੋਂ ਦਹਿਲ ਗਏ ਸਨ। ਇਤਿਹਾਸ ਦੇ ਕੀਮਤੀ ਵਰਕੇ ਉਹਨਾਂ ਬਹਾਦਰ ਕੌਮੀ ਪਰਵਾਨਿਆਂ ਦੇ ਕਾਰਨਾਮਿਆਂ ਨਾਲ ਭਰੇ ਪਏ ਹਨ ਜਿਨ੍ਹਾਂ ਇਨਕਲਾਬੀ ਲੋਕ ਸਵਤੰਤਰ ਸੰਘਰਸ਼ ਵਿੱਚ ਆਪਣੀਆਂ ਹੁਸੀਨ ਜ਼ਿੰਦਗੀਆਂ ਘੋਲ ਘੱਤੀਆਂ। ਸੈਂਕੜੇ ਨੌਜਵਾਨਾਂ ਨੇ ਆਪਣੇ ਦੇਸ਼ ਦੀ ਅਣਖ ਲਈ ਆਪਣੀਆਂ ਰਾਂਗਲੀਆਂ ਜੁਆਨੀਆਂ ਦੀ ਆਹੂਤੀ ਦਿੱਤੀ। ਹਰ ਨਾਂ ਵਰਨਣ ਯੋਗ ਤੇ ਸਤਿਕਾਰ ਯੋਗ ਹੈ। ਇਹ ਯੋਗੋਸਲਾਵੀਆ ਦੇ ਦੋ ਸ਼ਹੀਦ ਬਾਲਕਾਂ ਦੀਆਂ ਸੰਖੇਪ ਜੀਵਨੀਆਂ ਹਨ ਜਿਨ੍ਹਾਂ ਦੀ ਅਣਖ, ਜਿਨ੍ਹਾਂ ਦੇ ਸਿਰੜ ਸਾਂਹਵੇਂ ਜ਼ੁਲਮ ਦੀ ਅਤਿ ਨੂੰ ਹਾਰ ਮੰਨਣੀ ਪਈ। ਉਹ ਗ਼ੁੰਚੇ ਜੋ ਫੁਲ ਬਣਨ

ਤੋਂ ਪਹਿਲਾਂ ਹੀ ਦੇਸ਼-ਹਿਤਾਂ ਤੇ ਲੋਕ-ਹਿਤਾਂ ਤੋਂ ਆਪਣੀਆਂ ਸੁਪਨੇ ਭਿੱਜੀਆਂ ਜੁਆਨੀਆਂ ਵਾਰ ਗਏ ।

## ਬਾਸਕੋ ਬੂਹਾ

ਬਾਸਕੋ ਬੂਹਾ ਯੋਗੋਸਲਾਵੀਆ ਦਾ ਉਹ ਸ਼ਹੀਦ ਬਾਲਕ ਹੈ ਜਿਸਨੇ ਆਪਣੀ ਉਮਰ ਦੇ ਸਤਾਰਵੇਂ ਵਰ੍ਹੇ ਦੇਸ਼ ਦੀ ਅਣਖ ਲਈ ਆਪਣੀ ਰਾਂਗਲੀ ਜੁਆਨੀ ਵਾਰ ਦਿੱਤੀ। ਏਡੀ ਛੋਟੀ ਉਮਰ ਵਿੱਚ ਦੇਸ਼-ਦਰਦੀ ਦਾ ਏਡਾ ਜਜ਼ਬਾ ਅਸਚਰਜਤਾ ਭਰਿਆ ਹੀ ਨਹੀਂ ਸਗੋਂ ਪੂਜਣ ਯੋਗ ਵੀ ਹੈ। ਬਾਸਕੋ ਬੂਹਾ ਇੱਕ ਛੋਟੇ ਜਿਹੇ ਨਗਰ 'ਗਰੇਡੀਨਾ' ਵਿੱਚ ੧੯੨੬ ਨੂੰ ਪੈਦਾ ਹੋਇਆ। ਉਸਦੇ ਮਾਤਾ ਪਿਤਾ ਇੱਕ ਨਿਰਧਨ ਕਿਸਾਨ ਸਨ। ਇਹੋ ਕਾਰਣ ਸੀ ਕਿ ਉਹ ਬੂਹਾ ਦੀ ਵਿਦਿਆ ਦਾ ਕੋਈ ਯੋਗ ਪ੍ਰਬੰਧ ਨਾ ਕਰ ਸਕੇ। ਪਰ ਕੁਦਰਤ ਵੱਲੋਂ ਬੂਹਾ ਨੂੰ ਬੜਾ ਚੇਤੰਨ ਦਮਾਗ ਤੇ ਤੀਖਣ ਬੁੱਧੀ ਮਿਲੀ ਹੋਈ ਸੀ। ਬਚਪਨ ਵਿੱਚ ਹੀ ਉਸ ਦੀਆਂ ਰੁੱਚੀਆਂ ਬੜੀਆਂ ਅਣੋਖੀਆਂ ਸਨ। ਉਸਦੇ ਬਾਲ ਮੂੰਹ ਚੋਂ ਏਡੀਆਂ ਸਿਆਣਪ ਭਰੀਆਂ ਗੱਲਾਂ ਸੁਣਕੇ ਕਈ ਵਡੇਰੀ ਉਮਰ ਦੇ ਮੂੰਹਾਂ ਚ, ਉਂਗਲਾਂ ਦੇ ਲੈਂਦੇ।

ਛੋਟੀ ਉਮਰੇ ਹੀ ਬੂਹਾ ਨੇ ਆਪਣੇ ਪਿਤਾ ਦਾ ਕਿਸਾਨੀ ਕਿੱਤਾ ਸ਼ੁਰੂ ਕੀਤਾ। ਆਪਣੀ ਉਮਰ ਦੇ ਉਹ ਪੰਦਰਵੇਂ ਵਰ੍ਹੇ ਵਿੱਚ ਸੀ ਜਦੋਂ ਦੇਸ਼ ਤੇ ਵੈਰੀਆਂ ਦਾ ਕਬਜ਼ਾ ਹੋ ਗਿਆ। ਬੂਹਾ ਦੇ ਮਨ ਲਈ ਇਹ ਅਸਹਿ ਸੀ ਕਿ ਦੇਸ਼ ਤੇ ਵੈਰੀ ਟੁੱਟ ਪੈਣ ਤੇ ਉਹ ਆਪਣੇ ਕਿਸਾਨੀ ਕਿੱਤੇ ਵਿੱਚ ਰੁੱਝਿਆ ਰਹੇ। ਕਈ ਵਾਰ ਉਹ ਜਦੋਂ ਕਿਸੇ ਸਿਆਣੇ ਆਦਮੀ ਤੋਂ ਲੋਕਾਂ ਤੇ ਵੈਰੀ ਦੇ ਹੋ ਰਹੇ ਜ਼ੁਲਮ ਤੇ ਸਿਤਮ ਸੁਣਦਾ ਉਸਦੀ ਆਤਮਾਂ ਕੰਬ ਉਠਦੀ, ਉਸਨੂੰ ਆਪਣੇ ਜੀਵਨ ਤੇ ਗਿਲਾਨੀ ਆਉਂਦੀ ਤੇ ਉਸਦਾ ਜ਼ਾਲਮ ਵੈਰੀਆਂ ਤੇ ਬਾਜ ਵਾਂਗ ਟੁੱਟ ਪੈਣ ਲਈ ਦਿਲ ਮਚਲਦਾ ਪਰ ਬੂਹਾ ਦਾ ਪਿਤਾ ਉਸਦੇ ਇਨ੍ਹਾਂ ਜਜ਼ਬਿਆਂ ਨੂੰ ਸਮਝਣ ਤੋਂ ਕੋਰਾ ਸੀ।

ਆਖਰ ਇੱਕ ਦਿਨ ਬੂਹਾ ਘਰੋਂ ਭੱਜ ਉਠਿਆ। 'ਮਕਵਾ' ਪੁਜਕੇ

ਉਹ 'ਮਕਵਾ ਪਾਰਟੀਜਨ ਫੋਜ ਵਿੱਚ ਭਰਤੀ ਹੋ ਗਿਆ।. ਪਰ ਜਦੋਂ ਪਾਰਟੀ-ਜ਼ਨ ਫੌਜਾਂ ਨੂੰ ਸਰਵੀਆਂ ਚੋਂ ਕੱਢ ਦਿੱਤਾ ਗਿਆ ਤਾਂ ਉਹ ਯੂਜਿਸ ਪਾਰਟੀਜ਼ਨ ਫ਼ੌਜ ਵਿੱਚ ਰਲ ਗਿਆ।

੧੯੪੧ ਵਿੱਚ ਯੂਜਿਸ ਦੀ ਰੱਖਿਆ ਵੇਲੇ ਬੂਹਾ ਨੇ ਬੜੀ ਬੀਰਤਾ ਦਿਖਾਈ। ਛੇਤੀ ਹੀ ਉਹ ਫੌਜ ਵਿੱਚ ਇੱਕ ਬਹਾਦਰ ਤੇ ਸਿਆਣਾ ਬਾਲਕ ਸਿਪਾਹੀ ਕਰਕੇ ਜਾਣਿਆ ਜਾਣ ਲੱਗ ਪਿਆ। ਆਪਣੀ ਫੌਜ ਵਿੱਚ ਉਹ ਚੰਗੇ ਗਰਨੇਡੀਆਂ ਚੋਂ ਇੱਕ ਸੀ। ਦੇਸ਼ ਦੇ ਵੱਖੋ ਵੱਖਰੇ ਹਿੱਸਿਆਂ ਵਿੱਚ, ਵਖੋ ਵਖਰੀਆਂ ਲੜਾਈਆਂ ਵਿੱਚ ਬੂਹਾ ਨੇ ਬੜਾ ਨਾਮਣਾਂ ਖਟਿਆ। ਫੌਜ ਦੇ ਅਫਸਰ ਉਸਦੀ ਬਹਾਦਰੀ ਦੀ ਪ੍ਰਸੰਸਾ ਕਰਦੇ ਨਾ ਥਕਦੇ। ਇੱਕ ਮਾਹਰ ਗਰਨੇਡੀ ਦੇ ਨਾਤੇ ਬੂਹਾ ਦਾ ਨਾਂ ਫੌਜੀਆਂ ਦੇ ਹੋਠਾਂ ਤੇ ਚੜ੍ਹ ਗਿਆ।

ਬੂਹਾ ਗਾਟ ਦੀ ਲੜਾਈ ਵਿੱਚ ਸੇਟਨਿਕ ਤੇ ਇਟਲੀ ਵਿਰੁੱਧ ਲੜਦਾ ਹੋਇਆ ਪਹਿਲੀ ਵਾਰ ਜ਼ਖਮੀ ਹੋ ਗਿਆ। ਵੈਰੀਆਂ ਨੇ ਅਪਣੇ ਮੋਰਚਿਆਂ ਦੀ ਪੂਰੀ ਤਰ੍ਹਾਂ ਕਿਲਾ ਬੰਦੀ ਕਰ ਰੱਖੀ ਸੀ। ਹੁਣ ਸਵਾਲ ਸੀ ਕਿ ਆਪਣੀ ਜਾਨ ਹੂਲ ਕੇ ਕਿਲਾਬੰਦੀ ਤੋੜਨ ਲਈ ਕੌਣ ਨਿਤਰੇ ? ਬੂਹਾ ਪਹਿਲਾ ਆਦਮੀ ਸੀ ਜੋ ਬਾਂਹ ਖੜੀ ਕਰਕੇ ਦੋ ਕਦਮ ਅੱਗੇ ਆ ਖਲੋਇਆ। ਇੱਕ ਬਾਲਕ ਦੀ ਇੰਨੀ ਦਲੇਰੀ ਦੇਖਕੇ ਬਾਕੀ ਸਿਪਾਹੀਆਂ ਦੀਆਂ ਧੌਣਾਂ ਨਿਵ ਗਈਆਂ। ਤੇ ਕਈ ਹੋਰ ਸਿਪਾਹੀ ਬੂਹਾ ਦੇ ਨਾਲ ਆ ਖਲੋਤੇ। ਅਫਸਰ ਨੂੰ ਬੂਹਾ ਦੀ ਬਹਾਦਰੀ ਤੇ ਸਿਆਣਪ ਤੇ ਵਿਸ਼ਵਾਸ ਸੀ। ਦੁਸ਼ਮਣ ਦੇ ਮੋਰਚਿਆਂ ਵਿੱਚ ਗਰਨੇਡ ਸੁੱਟਣ ਦੀ ਜ਼ੁੰਮੇਵਾਰੀ ਇਸ ਬਾਲਕ ਨੂੰ ਸੌਂਪੀ ਗਈ।

ਬੂਹਾ ਨੇ ਪਿੱਠ ਤੇ ਗਰਨੇਡ ਲੱਦ ਕੇ ਘਿਸਰ ਘਿਸਰ ਦੁਸ਼ਮਣ ਦੇ ਮੋਰਚਿਆਂ ਵੱਲ ਵਧਣਾ ਸ਼ੁਰੂ ਕੀਤਾ। ਮੋਰਚਿਆਂ ਚੋਂ ਮਸ਼ੀਨ ਗੰਨਾਂ ਦੀਆਂ ਭਿਆਨਕ ਬੂਥੀਆਂ ਜ਼ਹਿਰੀ ਨਾਗਾਂ ਵਾਂਗ ਬਾਹਰ ਨਿਕਲੀਆਂ ਹੋਈਆਂ ਸਨ। ਇੱਕ ਲਮਹੇ ਵਿੱਚ ਬੂਹਾ ਦੀ ਛਾਤੀ ਛਲਣੀ ਹੋ ਜਾਣੀ ਸੀ। ਪਰ ਬੂਹਾ ਦੇ ਬਾਲਕ ਨੈਣਾਂ ਵਿੱਚ ਦੇਸ਼ ਰਖਿਆ ਤੇ ਕੌਮੀ ਅਣਖ ਦਾ ਸਰੂਰ ਸੀ। ਉਹ ਨਿਡਰਤਾ ਨਾਲ ਘਿਸਰਦਾ ਗਿਆ। ਪਰ ਅਚਾਨਕ ਜਦੋਂ ਉਹ ਦਸ

ਮੀਟਰ ਦੀ ਵਿੱਥ ਤੇ ਰਹਿ ਗਿਆ ਤਾਂ ਉਹ ਦੋ ਇਟਲੀ ਦੇ ਸਿਪਾਹੀਆਂ ਦੀ ਨਿਗਾਹ ਚੜ ਗਿਆ। ਉਨ੍ਹਾਂ ਨੇ ਤੁਰੰਤ ਬੂਹਾ ਵੱਲ ਬੰਦੂਕਾਂ ਸਿੰਨ ਲਈਆਂ। ਇੱਕ ਸੈਕੰਡ ਦੀ ਦੇਰੀ ਬੂਹਾ ਦੀ ਮੌਤ ਦਾ ਕਾਰਣ ਬਣ ਸਕਦੀ ਸੀ। ਉਸਨੇ ਫੁਰਤੀ ਨਾਲ ਗਰਨੇਡ ਉਨ੍ਹਾਂ ਵੱਲ ਸੁੱਟਿਆ। ਗਰਨੇਡ ਫਟਣ ਪਿੱਛੋਂ ਇੱਕ ਦਮ ਛਾਲ ਮਾਰ ਉਹ ਮੋਰਚੇ ਤਕ ਅਪੜ ਗਿਆ ਤੇ ਦੋ ਹੋਰ ਗਰਨੇਡ ਮੋਰਚੇ ਦੇ ਮੂੰਹ ਵਿੱਚ ਸੁੱਟੇ। ਵੈਰੀਆਂ ਹੱਥੋਂ ਇੱਕ ਮੋਰਚਾ ਖੁੱਸ ਗਿਆ ਪਰ ਪਾਰਟੀਜ਼ਨ ਫੌਜ ਨੇ ਇੱਕ ਵਾਰ ਫਿਰ ਬੂਹਾ ਜ਼ਖਮੀ ਕਰਵਾ ਲਿਆ।

ਇਸ ਦਲੇਰੀ ਤੇ ਨਿਡਰਤਾ ਦੇ ਕਾਰਣ ਹੀ ਸੋਲਾਂ ਵਰਿਆਂ ਦੇ ਬਾਲਕ ਬੂਹਾ ਨੂੰ ਫਾਸ਼ਿਸ਼ਟ ਵਿਰੋਧੀ ਕਾਨਫਰੰਸ ਵਿੱਚ ਡੇਲੀਗੇਟ ਬਣਾ ਕੇ ਭੇਜਿਆ ਗਿਆ। ਇੱਕ ਸੋਲਾਂ ਵਰਿਆਂ ਦੇ ਬਾਲਕ ਦਾ ਦੂਜੇ ਪਰਾਲਟੇਰੀਅਨ ਬਰਗੇਡ ਦੇ ਗਰਨੇਡੀ ਭਾਗ ਦਾ ਨੇਤਾ ਬਣ ਜਾਣਾ ਕੋਈ ਘੱਟ ਹੈਰਾਨੀ ਵਾਲੀ ਗੱਲ ਨਹੀਂ। ਇਹ ਕਾਨਫਰੰਸ ੧੯੪੨ ਵਿੱਚ ਬਿਹਾਕ ਦੇ ਸਥਾਨ ਤੇ ਹੋਈ ਸੀ। ਉਸਦੀ ਧੜੱਲੇਦਾਰ ਤਕਰੀਰ ਨੇ ਲੋਕਾਂ ਦੇ ਰੌਂਗਟੇ ਖੜੇ ਕਰ ਦਿੱਤੇ। ਉਸਨੇ ਦੱਸਿਆ ਕਿ ਕਿਵੇਂ ਉਹ ਤੇ ਉਸਦੇ ਗਰਨੇਡੀ ਸਾਥੀ ਜਾਨਾਂ ਹੂਲ ਕੇ ਵੈਰੀਆਂ ਦੇ ਘਰਾਂ ਤੇ ਚੜਦੇ ਸਨ ਤੇ ਚਿਮਨੀਆਂ ਰਾਹੀਂ ਗਰਨੇਡ ਸੁੱਟਕੇ ਉਹਨਾਂ ਦਾ ਸਫਾਇਆ ਕਰਦੇ ਸਨ। ਉਸ ਕਾਨਫਰੰਸ ਵਿੱਚ ਸਪਰੀਮ ਕਮਾਂਡਰ ਜ਼ੋਜ਼ਫ ਟੀਟੋ ਮੌਜੂਦ ਸੀ। ਇੱਕ ਬਾਲਕ ਦੇ ਕਾਰਨਾਮਿਆਂ ਤੋਂ ਜ਼ੋਜਫ ਟੀਟੋ ਏਨਾਂ ਪਰਭਾਵਤ ਹੋਇਆ ਕਿ ਉਹ ਜਲਸੇ ਵਿੱਚ ਖਲੋ ਗਿਆ ਤੇ ਆਪ ਤੁਰਕੇ ਉਸ ਬਾਲਕ ਦੇ ਕਾਰਨਾਮਿਆਂ ਤੇ ਵਧਾਈ ਦੇਣ ਲਈ ਆਇਆ। ਅਤੇ ਮਾਣ ਨਾਲ ਉਸ ਬਾਲਕ ਨਾਲ ਹੱਥ ਮਿਲਾਕੇ ਸਪਰੀਮ ਕਮਾਂਡਰ ਨੇ ਉਸਨੂੰ ਵਧਾਈ ਦਿੱਤੀ। ਪਿਛਲੀਆਂ ਲੜਾਈਆਂ ਵਿੱਚ ਬੂਹਾ ਦੀ ਦਲੇਰੀ ਦੀ ਦਾਦ ਦਿੰਦਿਆਂ ਸਪਰੀਮ ਜੋਜ਼ਫ ਟੀਟੋ ਨੇ ਦੋ ਵਾਰ ਆਪਣੇ ਹੱਥੀਂ ਉਸਨੂੰ ਇਨਾਮ ਦਿੱਤਾ।

੧੯੪੩ ਦੇ ਅਖੀਰ ਵਿੱਚ ਜਦੋਂ ਬੂਹਾ ਸਰਵੀਆਂ ਦੇ ਦੱਖਣ ਪੱਛਮ ਵਿੱਚ ਨੌਜਵਾਨ ਕਾਨਫਰੰਸ ਤੋਂ ਵਾਪਸ ਆ ਰਿਹਾ ਸੀ। ਉਸਦੀ ਮੁਠਭੇੜ ਕੁੱਝ ਸੈਟਨਿਕ ਸਿਪਾਹੀਆਂ ਨਾਲ ਹੋ ਗਿਈ। ਬੂਹਾ ਨੇ ਕਈ ਸੈਟਨਿਕ

ਸਿਪਾਹੀ ਸਦਾ ਦੀ ਨੀਂਦ ਸਲਾਏ ਪਰ ਵੈਰੀ ਦੇ ਬਹੁਤੇ ਸਿਪਾਹੀਆਂ ਸਾਂਹਵੇਂ ਉਸਦੀ ਕੋਈ ਪੇਸ਼ ਨਾ ਗਈ। ਦੇਸ਼ ਦੀ ਰਖਿਆ ਲਈ ਬਲਦੀ ਸ਼ਮਾਂ ਵਿੱਚ ਬੂਹਾ ਨੇ ਆਪਣੇ ਖ਼ੂਨ ਦੇ ਆਖਰੀ ਤੁਪਕੇ ਚੋ ਦਿੱਤੇ। ਇਸ ਸ਼ਹੀਦੀ ਵੇਲੇ ਉਹ ਬਾਲਕ ਆਪਣੀ ਚੜਦੀ ਜੁਆਨੀ ਦੇ ਸਤਾਰਵੇਂ ਵਰ੍ਹੇ ਵਿੱਚ ਸੀ।

ਬੂਹਾ ਦਾ ਜੀਵਨ ਨੌਜਵਾਨਾਂ ਲਈ ਇੱਕ ਚਾਨਣ ਮੁਨਾਰਾ ਹੈ। ਬੂਹਾ ਬਹਾਦਰੀ ਦਾ ਅਵਤਾਰ ਸੀ, ਕੁਰਬਾਨੀ ਦਾ ਪੁੰਜ। ਯੋਗੋਸਲਾਵੀਆ ਦੀ ਹਕੂਮਤ ਨੇ ੧੯੫੧ ਵਿੱਚ ਇਸ ਸ਼ਹੀਦ ਬਾਲਕ ਨੂੰ "ਕੌਮੀ ਹੀਰੋ" ਦਾ ਪਦ ਸਨਮਾਨ ਵਜੋਂ ਦਿੱਤਾ।

'ਬੇਗਰਾਡ ਸ਼ਹਿਰ ਵਿੱਚ ਇੱਕ ਬੱਚਿਆਂ ਡਾ ਥੀਏਟਰ 'ਇੱਕ ਕੌਮੀ ਹੀਰੋ' ਸ਼ਹੀਦ ਬਾਲਕ ਦੀ ਯਾਦ ਵਿੱਚ ਇਸ ਦੇ ਨਾਂ ਤੇ ਚੱਲ ਰਿਹਾ ਹੈ। ਥੀਏਟਰ ਮਿਟ ਸਕਦਾ ਹੈ ਪਰ ਬੂਹਾ ਦਾ ਨਾਂ ਰਹਿੰਦੀ ਦੁਨੀਆ ਤਕ ਰਹੇਗਾ।

## ਨਾਡਾ ਡਿਮਕ

ਨਾਡਾ-ਡਿਮਕ ਯੋਗੋਸਲਾਵੀਆ ਦੀਆਂ ਉਨ੍ਹਾਂ ਮਟਿਆਰਾਂ ਵਿੱਚੋਂ ਇੱਕ ਸੀ ਜਿਨ੍ਹਾਂ ਆਪਣੀਆਂ ਉਠਦੀਆਂ ਜੁਆਨੀਆਂ ਆਜ਼ਾਦੀ ਦੀ ਜੰਗ ਦੇ ਭੇਟ ਕੀਤੀਆਂ। ਨਾਡਾ ਡਿਮਕ, ਮੋਰੀਜਾ ਬੁਰਸਾਕ ਵਰਗੀਆਂ ਕਈ ਮਟਿਆਰਾਂ ਸਨ ਜਿਨ੍ਹਾਂ ਦੇਸ਼ ਤੇ ਬਿਪਤਾ ਵੇਲੇ ਆਪਣੇ ਵੀਰਾਂ ਨਾਲ ਮੋਢੇ ਨਾਲ ਮੋਢਾ ਜੋੜਕੇ ਹੀ ਨਹੀਂ ਉਲਾਂਘਾਂ ਪੁਟੀਆਂ, ਸਗੋਂ ਕਈ ਵਾਰ ਉਹ ਆਪਣੇ ਵੀਰਾਂ ਤੋਂ ਅੱਗੇ ਕੁਰਬਾਨੀ ਦੀ ਸਫ਼ ਵਿੱਚ ਖਲੋਂਦੀਆਂ ਰਹੀਆਂ।

ਨਾਡਾ ਡਿਮਕ ਕਰੋਸ਼ੀਆ ਦੇ ਨੇੜੇ ਛੋਟੇ ਜਿਹੇ ਪਿੰਡ ਡਿਵਾਸਲੋ ਵਿੱਚ ਸੰਨ ੧੯੨੪ ਨੂੰ ਪੈਦਾ ਹੋਈ। ਉਸਦਾ ਪਿਤਾ ਇੱਕ ਕਪੜੇ ਦੇ ਕਾਰਖਾਨੇ ਵਿੱਚ ਮਜ਼ਦੂਰ ਸੀ। ਜਦੋਂ ਉਹ ਛੇ ਵਰ੍ਹਿਆਂ ਦੀ ਹੋਈ ਉਸਦੇ ਪਿਤਾ ਨੇ ਉਸਨੂੰ ਸਕੂਲ ਵਿੱਚ ਪੜਨੇ ਪਾ ਦਿੱਤਾ। ਬੇਸ਼ੱਕ ਨਾਡਾ ਪੜ੍ਹਨ ਵਿੱਚ ਬੜੀ ਹੁਸ਼ਿਆਰ ਸੀ ਪਰ ਮਾਂ ਬਾਪ ਦੀ ਗਰੀਬੀ ਥੂਹਰ ਦੀ ਵਾੜ ਵਾਂਗ ਉਹਦੇ ਰਾਹ ਵਿੱਚ ਖਲੋਤੀ ਸੀ। ਉਸ ਦੀਆਂ ਅਧਿਆਪਕਾਵਾਂ ਏਨੀ ਛੋਟੀ ਉਮਰ ਵਿੱਚ ਉਸਦੀ

ਏਡੀ ਲਿਆਕਤ ਤੋਂ ਕਾਇਲ ਸਨ। ਪਰ ਉਸਦਾ ਪਿਤਾ ਉਸਦੀ ਫੀਸ ਵੀ ਨਹੀਂ ਸੀ ਤਾਰ ਸਕਦਾ। ਪੰਜ ਜਮਾਤਾਂ ਪਾਸ ਕਰਕੇ ਉਸਨੂੰ ਸਕੂਲ ਛੱਡਣਾਂ ਪਿਆ।

ਇਸ ਤੋਂ ਪਿੱਛੋਂ ਉਹ ਵਪਾਰਕ ਸਕੂਲ ਵਿੱਚ ਦਾਖਲ ਹੋ ਗਈ। ਉੱਦੋਂ ਉਹ ਸਿਰਫ਼ ਪੰਦਰਾਂ ਵਰ੍ਹਿਆਂ ਦੀ ਬਾਲੜੀ ਸੀ ਜਦੋਂ ਉਹ ਕਮਿਊਨਿਸਟ ਲੀਗ ਦੀ ਮੈਂਬਰ ਬਣੀ। ਪਾਰਟੀ ਵਿੱਚ ਆਕੇ ਉਸਨੇ ਆਪਣੀਆਂ ਇਨਕਲਾਬੀ ਸਰਗਰਮੀਆਂ ਸ਼ੁਰੂ ਕੀਤੀਆਂ। ਬੜੀ ਹੀ ਛੇਤੀ ਪਾਰਟੀ ਵਿੱਚ ਉਹ ਹਰਮਨ ਪਿਆਰੀ ਹੋ ਗਈ।

੧੯੫੦ ਵਿੱਚ ਇੱਕ ਬਹੁਤ ਵੱਡਾ ਸਤਿਆ ਗ੍ਰਹਿ ਹੋਇਆ। ਜਿਸ ਵਿੱਚ ਨਾਡਾ ਨੇ ਵਧ ਚੜਕੇ ਭਾਗ ਲਿਆ। ਇਸੇ ਕਾਰਣ ਸਜਾ ਵਜੋਂ ਤੇ ਕੁੱਝ ਉਸ ਦੀਆਂ ਇਨਕਲਾਬੀ ਸਰਗਰਮੀਆਂ ਤੋਂ ਦਹਿਲਕੇ ਸਕੂਲ ਦੇ ਪ੍ਰਬੰਧਕਾਂ ਨੇ ਉਸਨੂੰ ਸਕੂਲ ਵਿੱਚੋਂ ਕੱਢ ਦਿੱਤਾ। ਪ੍ਰਬੰਧਕਾਂ ਨੇ ਨਾਡਾ ਨੂੰ ਇਨਕਲਾਬੀ ਸਰਗਰਮੀਆਂ ਛੱਡਣ ਦੀ ਸ਼ਰਤ ਤੇ ਸਕੂਲ ਵਿੱਚ ਮੁੜ ਦਾਖਲ ਕਰਨਾ ਮੰਨ ਲਿਆ। ਪਰ ਨਾਡਾ ਨੇ ਉਹਨਾਂ ਹੀ ਇਸ ਪੇਸ਼ਕਸ ਨੂੰ ਜੁੱਤੀ ਦੀ ਨੋਕ ਨਾਲ ਠੁਕਰਾ ਦਿੱਤਾ।

ਸਕੂਲ ਛੱਡਣ ਪਿੱਛੋਂ ਉਹ ਆਪਣੇ ਰਿਸ਼ਤੇਦਾਰਾਂ ਪਾਸ ਸਿਸਕ ਚਲੀ ਗਈ। ਤੇ ਉਹਨੇ ਇੱਕ ਕਾਰਖਾਨੇ ਵਿੱਚ ਮਲਾਜ਼ਮਤ ਕਰ ਲਈ। ਉਸ ਦੀਆਂ ਅਗਾਂਹ ਵਧੂ ਰੁੱਚੀਆਂ ਕਾਰਣ ਛੇਤੀ ਹੀ ਉਹ ਸਿਸਕ ਦੇ ਅਗਾਂਹ ਵਧੂ ਨੌਜਵਾਨਾਂ ਵਿੱਚ ਚਰਚਾ ਦਾ ਕੇਂਦਰ ਬਣ ਗਈ। ਇੱਕ ਅਗਾਂਹ ਵਧੂ ਨੌਜਵਾਨ ਅਫਸਰ ਨਾਲ ਨਾਡਾ ਦਾ ਮੇਲ ਮਿਲਾਪ ਵਧਿਆ ਤੇ ਮੁੜ ਨਾਡਾ ਨੇ ਆਪਣੀਆਂ ਇਨਕਲਾਬੀ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ।

੧੯੪੧ ਦੇ ਮੱਧ ਵਿੱਚ ਕਾਰਖਾਨੇ ਦੀ ਮਲਾਜ਼ਮਤ ਛੱਡਕੇ ਉਹ ਪਾਰਟੀਜ਼ਨ ਫੌਜ ਵਿੱਚ ਸ਼ਾਮਲ ਹੋ ਗਈ। ਉਸਦੀ ਸਿਆਣਪ ਭਰੀ ਬਹਾਦਰੀ ਸਦਕਾ ਉਸਨੂੰ ਸਿਸਕ ਨਾਲ ਮੁੜ ਪ੍ਰਬੰਧ ਚਾਲੂ ਕਰਨ ਦੀ ਜੁੰਮੇਵਾਰੀ ਸੌਂਪੀ ਗਈ।

ਨਾਡਾ ਮਰਦਾਵੇਂ ਕਪੜੇ ਪਹਿਨ ਕੇ ਸਿਸਕ ਲਈ ਚੱਲ ਪਈ। ਮਰਦਾਵੇਂ ਕਪੜਿਆਂ ਵਿੱਚ ਉਹ ਬਿਲਕੁਲ ਇੱਕ ਅਲ੍ਹੜ ਮੁੰਡਾ ਦਿਖਾਈ ਦਿੰਦੀ ਸੀ। ਸਾਰੇ ਰਸਤੇ ਉਸਨੂੰ ਕੋਈ ਨਾ ਪਹਿਚਾਣ ਸਕਿਆ। ਪਰ ਬਦ-ਕਿਸਮਤੀ ਨੂੰ ਜਦੋਂ ਉਹ ਸ਼ਹਿਰ ਵਿੱਚ ਦਾਖਲ ਹੋਣ ਲੱਗੀ ਤਾਂ ਪੁਲੀਸ ਨੂੰ ਉਸ ਤੇ ਸ਼ੱਕ ਹੋ ਗਿਆ। ਅਤੇ ਉਹਨਾਂ ਨਾਡਾ ਨੂੰ ਗ੍ਰਿਫਤਾਰ ਕਰ ਲਿਆ। ਇੱਕ ਕੁੜੀ ਨੂੰ ਮਰਦਾਵੇਂ ਕਪੜਿਆਂ ਵਿੱਚ ਵੇਖ ਕੇ ਉਹਨਾਂ ਨਾਡਾ ਨੂੰ ਅਤਿ ਖਤਰਨਾਕ ਸਮਝਿਆ ਤੇ ਇਸ ਬਾਲੜੀ ਨੂੰ ਬੇ ਮਿਸਾਲ ਤਸੀਹੇ ਦਿੱਤੇ। ਜੇਲ੍ਹ ਵਿੱਚ ਆਏ ਦਿਨ ਉਸਤੇ ਨਵੇਂ ਤਰੀਕੇ ਨਾਲ ਜ਼ੁਲਮ ਕੀਤਾ ਜਾਂਦਾ। ਮਾਰ ਖਾਂਦੀ ਖਾਂਦੀ ਨਾਡਾ ਕਈ ਵਾਰ ਬੇਹੋਸ਼ ਹੋ ਜਾਂਦੀ। ਮਾਰ ਨਾਲ ਉਸਦੇ ਸਾਰੇ ਸਰੀਰ ਤੇ ਸੋਜ ਆ ਗਈ। ਕਈ ਵਾਰ ਮਾਰ ਵਿੱਚ ਹੰਭੀ ਨਾਡਾ ਨੂੰ ਇਹ ਦਲੇਰੀ ਦੀ ਮੌਤ ਬੜੀ ਪਿਆਰੀ ਲਗਦੀ। ਜ਼ਾਲਮ ਦੇ ਸਿਤਮਾਂ ਦੀ ਦਾਰੂ ਉਹਨੂੰ ਮੌਤ ਹੀ ਦਿਸਦੀ ਸੀ। ਮੌਤ ਨਾਲ ਜਫੀਆਂ ਪਾਈ ਉਹ ਕਈ ਵਾਰ ਬੇਹੋਸ਼ ਹੋ ਜਾਂਦੀ ਪਰ ਹੋਸ਼ ਆਉਣ ਤੇ ਮੁੜ ਜਿਉਂਦੀ ਅਨਭਵ ਕਰਕੇ ਉਸਨੂੰ ਪਛਤਾਵਾ ਹੁੰਦਾ। ਜ਼ੁਲਮ ਦੀ ਅੱਤਿ ਉਸਦੇ ਸਿਰੜ ਨੂੰ ਨਾਂ ਤ੍ਰੋੜ ਸਕੀ। ਸਿਤਮ ਦਾ ਕੋਈ ਵੀ ਢੰਗ ਇਸ ਬਾਲੜੀ ਦੇ ਦਿਲ ਦੇ ਭੇਤ ਨੂੰ ਇਸਦੇ ਹੋਠਾਂ ਤੇ ਨਾ ਲਿਆ ਸਕਿਆ।

ਕੁਝ ਸਮੇਂ ਪਿੱਛੋਂ ਲਾਡਾ ਨੂੰ ਜਗਰੇਵ ਜੇਲ੍ਹ ਵਿਚ ਲੈ ਆਂਦਾ ਗਿਆ। ਰਸਤੇ ਵਿਚ ਲਾਡਾ ਨੇ ਜ਼ਹਿਰ ਖਾਕੇ ਆਪਣੇ ਆਪ ਨੂੰ ਖਤਮ ਕਰਨ ਦੀ ਕੋਸ਼ਸ਼ ਕੀਤੀ। ਮਤੇ ਮਧਹੋਸ਼ੀ ਦੀ ਹਾਲਤ ਵਿਚ ਉਹਦਾ ਪਿਆਰਾ ਭੇਤ ਉਸਦੇ ਹੋਟਾਂ ਤੇ ਨਾਂ ਆ ਜਾਵੇ। ਆਪਣੇ ਭੇਤ ਨੂੰ ਹਿੱਕ ਵਿਚ ਘੁਟਕੇ ਉਹ ਟੁਰ ਜਾਣਾਂ ਚਾਹੁੰਦੀ ਸੀ ਪਰ ਦੁਸ਼ਮਣ ਉਸ ਨੂੰ ਏਡੀ ਛੇਤੀ ਮਰਨ ਨਹੀਂ ਜੀ ਦੇਣਾਂ ਚਾਹੁੰਦੇ। ਪੁਲੀਸ ਲਾਡਾ ਨੂੰ ਹਸਪਤਾਲ ਲੈ ਗਈ।

ਹਸਪਤਾਲ ਵਿੱਚ ਲਾਡਾ ਤੇ ਮਾਰ ਬੰਦ ਹੋ ਗਈ ਤੇ ਉਹ ਕੁਝ ਕੁਝ ਰਾਜ਼ੀ ਹੋਣ ਲੱਗੀ। ਪਰ ਲਾਡਾ ਨੂੰ ਵੀ ਪਤਾ ਸੀ ਕਿ ਉਸਦਾ ਤਕੜੀ ਹੋਣਾਂ ਉਸਤੇ ਜ਼ੁਲਮਾਂ ਦਾ ਹੋਰ ਵਾਧਾ ਕਰੇ ਗਾ। ਜਦੋਂ ਜਗਰੇਵ ਦੀ ਕਮਿਊਨਿਸਟ ਪਾਰਟੀ

ਨੂੰ ਲਾਡਾ ਦੀ ਸੂਹ ਮਿਲੀ ਤਾਂ ਉਹ ਇੱਕ ਰਾਤ ਲਾਡਾ ਨੂੰ ਹਸਪਤਾਲ ਚੋਂ ਭਜਾ ਲੈਣ ਵਿਚ ਸਫਲ ਹੋ ਗਏ।

ਲਾਡਾ ਨੂੰ ਰਾਜ਼ੀ ਹੋਣ ਲਈ ਕਾਫੀ ਸਮਾਂ ਲੱਗਿਆ। ਦੁਸ਼ਮਣ ਦੀ ਮਾਰ ਨੇ ਉਹਦਾ ਹੱਡ ਹੱਡ ਭੰਨ ਸੁੱਟਿਆ ਸੀ। ਉਹਦੇ ਰਾਜ਼ੀ ਹੋਣ ਤੇ ਇਸ ਬਹਾਦਰ, ਲੀਡਰ ਤੇ ਭਰੋਸੇ ਯੋਗ ਕੁੜੀ ਨੂੰ ਕਈ ਜ਼ੁੰਮੇ ਵਾਰੀ ਵਾਲੇ ਫ਼ਰਜ਼ ਸੌਂਪੇ ਗਏ।

ਸਤਾਰਾਂ ਨਵੰਬਰ ੧੯੪੧ ਦੀ ਇਕ ਸ਼ਾਮ ਨੂੰ ਉਹ ਕਾਰਲੋਵਾਕ ਸ਼ਹਿਰ ਵਿਚ ਦਾਖਲ ਹੋ ਰਹੀ ਸੀ ਤਾਂ ਉਸਤਾਸਾ ਪੁਲੀਸ ਨੂੰ ਉਸਤੇ ਸ਼ੱਕ ਹੋ ਗਿਆ। ਤੇ ਪੁਲਸੀਆਂ ਨੇ ਲਾਡਾ ਤੋਂ ਇਸ਼ਤਹਾਰਾਂ ਦੀ ਮੰਗ ਕੀਤੀ। ਉਸ ਵੇਲੇ ਲਾਡਾ ਦੇ ਲੱਕ ਦੁਆਲੇ ਇਸ਼ਤਹਾਰ ਬੰਨ੍ਹੇ ਹੋਏ ਸਨ। ਉਸਦੀ ਤਲਾਸ਼ੀ ਵੇਲੇ ਸਾਰਾ ਭੇਤ ਖੁਲ ਜਾਣਾਂ ਸੀ। ਇਸ਼ਤਹਾਰ ਦੇਣ ਦੀ ਬਜਾਏ ਉਸ ਨਿਡਰ ਮੁਟਿਆਰ ਨੇ ਪਸਤੌਲ ਕਢਿਆ ਤੇ ਦੋਵੇਂ ਪੁਲਸੀਏ ਥਾਂ ਹੀ ਰੱਖ ਲਏ। ਇਟਲੀ ਦੇ ਸਿਪਾਹੀ ਗੋਲੀ ਦਾ ਖੜਾਕ ਸੁਣਕੇ ਆਏ ਪਰ ਅਚਾਨਕ ਲਾਡਾ ਦਾ ਪਸਤੌਲ ਮਿੱਸ ਹੋ ਗਿਆ। ਲਾਡਾ ਇਟਲੀ ਦੇ ਸਿਪਾਹੀਆਂ ਦੇ ਘੇਰੇ ਵਿੱਚ ਆ ਗਈ ਤੇ ਉਹਨਾਂ ਉਸ ਨੂੰ ਉਸਤਾਸਾ ਪੁਲੀਸ ਦੇ ਹਵਾਲੇ ਕਰ ਦਿੱਤਾ।

ਲਾਡਾ ਨੂੰ ਫਿਰ ਜਗਰੇਵ ਜੇਲ੍ਹ ਵਿਚ ਭੇਜਿਆ ਗਿਆ। ਜਿਥੇ ਉਸ ਸਤਾਰਾਂ ਵਰਿਆ ਦੀ ਅੱਲੜ ਕੁੜੀ ਤੇ ਫਿਰ ਤਸੀਹਿਆ ਦੀ ਭਰਮਾਰ ਸ਼ੁਰੂ ਹੋਈ। ਜੇਲ ਵਿਚ ਫਿਰ ਉਸ ਤੇ ਬੇ ਮਿਸ਼ਾਲ ਜ਼ੁਲਮ ਢਾਹੇ ਗਏ। ਜਮੂਰਾਂ ਨਾਲ ਉਸਦੇ ਨਹੁੰ ਖਿੱਚ ਲਏ ਗਏ। ਉਸ ਦੀਆਂ ਬਰਾਂਛਾਂ ਪਾੜ ਦਿੱਤੀਆਂ ਗਈਆਂ। ਉਸਦੇ ਵਾਲ ਇਕੱਲੇ ਇਕੱਲੇ ਕਰ ਕੇ ਪੁੱਟੇ ਗਏ। ਉਸਦੇ ਪੈਰਾਂ ਤੇ ਹਥਾਂ ਦੀਆਂ ਤਲੀਆਂ ਜਲਾ ਦਿੱਤੀਆਂ ਗਈਆਂ। ਉਸਦਾ ਮਾਸ ਨੋਚਿਆ ਗਿਆ ਪਰ ਉਹ ਪਾਰਟੀਜ਼ਨ ਮਟਿਆਰ ਇੱਕ ਚਟਾਨ ਵਾਂਗ ਅਹਿਲ ਰਹੀ। ਵੈਰੀ ਦੇ ਏਨੇ ਤਸੀਹੇ ਉਸਦੀ ਜ਼ਬਾਨ ਤੋਂ ਇਕ ਸ਼ਬਦ ਵੀ ਨਾ ਬੁਲਾ ਸਕੇ। ਜਿਓਂ ਜਿਓਂ ਲਾਡਾ ਦਾ ਸਿਰੜ ਵਧਦਾ ਜਾਂਦਾ ਉਹ ਉਸ ਨੂੰ ਅਤਿ ਖਤਰਨਾਕ ਸਮਝਕੇ ਉਸ ਤੇ ਜ਼ੁਲਮਾਂ ਦੀ ਰਫਤਾਰ ਹੋਰ ਵਧਾਂਦੇ। ਪਰ ਇਸ ਦੇ ਬਾਵਜੂਦ ਪੁਲੀਸ ਵਾਲੇ ਉਸਦਾ ਨਾ ਵੀ ਉਸ ਤੋਂ ਨਾਂ ਪੁੱਛ ਸਕੇ। ਉਹ ਇਹ ਵੀ ਪਤਾ ਨਾ ਕਰ ਸਕੇ

ਕਿ ਉਹਨਾਂ ਗ੍ਰਿਫਤਾਰ ਕਿਸਨੂੰ ਕੀਤਾ ਹੈ ?

ਜਦੋਂ ਪੁਲੀਸ ਹੰਭ ਹਾਰ ਗਈ ਤਾਂ ਫਰਵਰੀ ੧੯੪੨ ਨੂੰ ਇਕ ਬਾਲੜੀ ਤੇ ਤਸੀਹੇ ਢਾਣ ਲਈ ਇਕ ਪ੍ਰਸਿਧ ਬਦਮਾਸ਼ ਲਜੁਬੋ-ਮਿਲੋਜ ਨੂੰ ਲਾਇਆ ਗਿਆ।

ਪਰ ਇੱਕ ਕੁੜੀ ਦੇ ਸਿਰੜ ਸਾਂਹਵੇ ਉਸ ਮੰਨੇ ਪਰਮੰਨੇ ਬਦਮਾਸ਼ ਦੇ ਹਥਿਆਰ ਵੀ ਖੁੰਡੇ ਪੈ ਗਏ। ਪਾਰਟੀਜ਼ਨ ਬਾਲੜੀ ਦੀ ਫੁਲਾਦੀ ਹਿੱਕ ਚੋਂ ਜੁਲਮ ਦੀਆਂ ਨਹੁੰਦਰਾਂ ਕੋਈ ਭੇਤ ਨਾ ਕੁਰੇਦ ਸਕੀਆਂ।

ਆਖਰ ੧੯੪੧ ਦੀ ਮਾਰਚ ਦੇ ਠੰਡੇ ਦਿਨ ਲਾਡਾ ਤੇ ਏਨੀ ਮਾਰ ਪਈ ਕਿ ਉਹ ਮੁੜ ਹੋਸ਼ ਵਿਚ ਨਾ ਆ ਸਕੀ। ਕੁੜੀ ਦੇ ਅਣਖੀ ਸਿਰੜ ਸਾਂਹਵੇ ਜੁਲਮ ਦਾ ਸਿਰ ਝੁਕ ਗਿਆ। ਸ਼ਹੀਦੀ ਵੇਲੇ ਲਾਡਾ ਆਪਣੀ ਜੁਆਨੀ ਦੇ ਰਾਂਗਲੇ ਉਠਾਰਵੇਂ ਵਰ੍ਹੇ ਵਿੱਚ ਸੀ।

੧੯੫੧ ਨੂੰ ਯੋਗੋਸਲਾਵੀਆ ਦੀ ਹਕੂਮਤ ਨੇ ਉਸਨੂੰ ਸਨਮਾਨ ਵਜੋਂ 'ਕੌਮੀ ਹੀਰੋ' ਦੇ ਪਦ ਨਾਲ ਨਿਵਾਜਿਆ। ਇਸ ਸ਼ਹੀਦ ਬਾਲੜੀ ਦੀ ਯਾਦ ਵਿਚ ਅੱਜ ਇਕ ਕਪੜੇ ਦੀ ਮਿਲ ਲਾਡਾ ਡਿਮਕ ਦੇ ਨਾਂ ਤੇ ਚੱਲ ਰਹੀ ਹੈ।

# ਤੋਰੂ ਦੱਤ

ਗੁਰਨਾਮ ਬਾਵਾ

"......ਬੰਗਾਲ ਦੀ ਇਹ ਧੀ, ਜਿਸ ਵਿੱਚ ਵਲੱਖਣ ਜਜ਼ਬੇ ਠਾਠਾਂ ਮਾਰਦੇ ਹਨ,ਨਸਲੀ ਪਰੰਪਰਾ ਵਜੋਂ ਹਿੰਦੂ ਸੀ। ਇਹ ਵਿੱਦਿਆ ਦੇ ਪੱਖੋਂ ਅੰਗਰੇਜ਼ ਤੇ ਦਿਲ ਦੀ ਫ੍ਰਾਂਸਿਸੀ......"

# ਤੋਰੂ ਦੱਤ

ਡੋਲੀ ਤੁਰਨ ਤੋਂ ਪਹਿਲਾਂ ਪੰਜਾਬ ਦੀ ਕੁੜੀ ਇਕ ਵਾਰ ਬਾਬਲ ਦੇ ਪਿੰਡ ਤੇ ਆਖਰੀ ਝਾਤ ਪਾਉਂਦੀ ਹੈ। ਉਸ ਦੀ ਨਿਗਾਹ ਬਾਬਲ ਦੇ ਵਿਹੜੇ 'ਚ ਖੜੇ ਪਿਪਲ ਤੇ ਬੂਹੜ ਦੇ ਰੁਖਾਂ ਤੇ ਜਾ ਟਿਕਦੀ ਹੈ। ਜਿਨ੍ਹਾਂ ਦੇ ਪਤਿਆਂ ਚੋਂ ਸਾਉਣ ਦੇ ਸਰਾਟੇ ਦੀਆਂ ਮੁਢਲੀਆਂ ਕਣੀਆਂ ਦੀ ਸੰਗੀਤ ਮਈ ਆਵਾਜ਼ ਗੂੰਜਦੀ ਹੈ। ਬਚਪਨ ਦੇ ਸਾਊ ਹੱਥਾਂ ਦੀਆਂ ਕੰਗਣੀਆਂ ਦੇ ਨਾਲ ਨਾਲ ਉਸ ਦੇ ਕੰਨਾਂ ਵਿੱਚ ......'ਕਿਕਲੀ ਕਲੀਰ ਦੀ......' ਦੇ ਸੁਰ ਉਚੇ ਹੁੰਦੇ ਹੁੰਦੇ, 'ਤੀਆਂ ਵਾਲਿਆ ਬਰੋਟਿਆਂ ਵੇ......'ਦੇ ਸੁਰਾਂ ਵਿਚ ਜਾ ਰਲਦੇ ਹਨ। ਬਚਪਨ ਦੇ ਸਾਊ ਹੱਥਾਂ ਦੀ ਕੰਗਣੀ ਗਿੱਧੇ ਦੀ ਧਮਾਲ ਵਿਚ ਜਾ ਮਿਲਦੀ ਹੈ। ਉਸ ਦੀਆਂ ਅਖਾਂ ਅੱਗੇ ਪਿਪਲ ਦੀਆਂ ਲਮਕਦੀਆਂ ਲੰਮੀਆਂ ਟਾਹਣੀਆਂ ਨੂੰ ਛੂਹਦੀ ਪੀਂਘ ਉਭਰ ਆਉਂਦੀ ਹੈ।.........

ਕਹਾਰ ਡੋਲੀ ਨੂੰ ਹੱਥ ਪਾਉਂਦੇ ਹਨ। ਇੱਕੋ ਝਟਕੇ ਨਾਲ ਜਿਵੇਂ ਪੀਂਘ ਟੁਟ ਜਾਂਦੀ ਹੈ। ਪਰ ਉਸ ਨੂੰ ਡਿਗਦਿਆਂ ਡਿਗਦਿਆਂ ਕੋਈ ਬੋਚ ਲੈਂਦਾ ਹੈ। ਇਸ ਤਰ੍ਹਾਂ ਬੋਚੇ ਜਾਣ ਦਾ ਮਾਣ ਤੇ ਸੇਹਲੀਆਂ ਦਾ ਵਿਛੋੜਾ ਉਸ ਦੀਆਂ ਅੱਖਾਂ ਵਿੱਚ ਇੱਕ ਆਸ ਭਰਿਆ ਗ਼ਮਗੀਨ ਜਿਹਾ ਰੋਣ ਭਰ ਦਿੰਦਾ ਹੈ। ਫੇਰ ਦੂਰ ਤੱਕ ਡੋਲੀ 'ਚੋਂ ਹਿਚਕੀਆਂ ਦੀ ਆਵਾਜ਼ ਆਉਂਦੀ ਰਹਿੰਦੀ ਹੈ ਜਿਵੇਂ ਆਕਾਸ਼ 'ਚ ਕੋਈ ਤਾਰਾ ਡੁਬਡੁਬਾ ਰਿਹਾ ਹੋਵੇ।.........

ਜੁਆਨੀ ਦੀਆਂ ਬਰੂਹਾਂ ਤੇ ਪੈਰ ਰਖਣ ਤੋਂ ਪਹਿਲਾਂ, ਤੇਰਾਂ ਸਾਲ ਦੀ ਨਿੱਕੀ ਉਮਰ ਵਿੱਚ ਇੱਕ ਬੰਗਾਲ ਦੀ ਕੁੜੀ, ਜਦੋਂ ਅਪਣੇ ਪਿਤਾ ਦਾ ਬਾਗ਼ ਵਾਲਾ ਘਰ ਛੱਡ ਕੇ ਤੁਰਨ ਲੱਗੀ ਤਾਂ ਉਸ ਦੀ ਨਿਗਾਹ ਵਿਹੜੇ 'ਚ ਖੜੇ ਦੇਵ-ਕੱਦ ਰੁੱਖ ਨਾਲ ਟਕਰਾ ਕੇ ਕੰਬ ਗਈ। ਰੁੱਖ ਦੇ ਹੇਠ ਤਿਤਲੀਆਂ ਦੇ ਖੰਭ ਪਏ ਸਨ ਤੇ ਕਿੰਨੇ ਹੀ ਮੁਰਝਾਏ ਹੋਏ ਕਿਰਮਚੀ ਫੁੱਲ। ਇਹਨਾਂ ਦੇ ਲਾਗੇ ਕਿੰਨੀਆਂ ਹੀ ਨਿੱਕੀਆਂ ਨਿੱਕੀਆਂ ਪੈੜਾਂ, ਉਸ ਦੀ ਨਿਗਾਹ 'ਚ ਉਭੱਰ ਕੇ ਮਿਟਣ ਲਗੀਆਂ। ਉਹ ਇਹਨਾਂ ਪੈੜਾ 'ਚੋਂ ਕਿੰਨੇ ਹੀ ਸਾਥੀਆਂ ਤੇ ਸਹੇਲੀਆਂ ਦੇ ਚਿਹਰਿਆਂ ਨੂੰ ਲਭਣ ਦੀ ਕੋਸ਼ਿਸ਼ ਕਰਨ ਲੱਗੀ। ਹਵਾ ਦਾ ਰੁਮਕਦਾ ਬੁੱਲਾ ਇਸ ਵੇਲਾਂ-ਲਿਪਟੇ 'ਕਾਅਜੁਰੀਨਾਂ' ਰੁੱਖ ਦੇ ਪਤਿਆਂ' ਚੋਂ ਸਰਕ ਕੇ ਇੱਕ ਸੰਗੀਤ ਛੇੜਦਾ ਅੱਗੇ ਲੰਘ ਗਿਆ। ਇਸ ਸੰਗੀਤ 'ਚੋਂ ਕਿੰਨੇ ਹੀ ਸਾਹ ਉਹ ਮਹਿਸੂਸਣ ਲੱਗੀ। ਤੁਰਨ ਲਈ ਤਿਆਰ ਖੜੀ ਬੱਘੀ ਦੀ ਪਿਛਲੀ ਸੀਟ ਤੇ ਬੈਠਿਆਂ ਇਹਨਾਂ ਕੁਝ ਨਾ ਭੁਲਣ ਵਾਲੇ ਪਲਾਂ ਵਿੱਚ ਉਸ ਨੇ ਬਚਪਨ ਦੇ ਤੇਰਾਂ ਸਾਲ ਨੂੰ ਮੁੜ ਕੇ ਜਿਉਂ ਲਿਆ। ਯੂਰਪ ਵਿਚ ਜਾਕੇ ਪੜ੍ਹਾਈ ਕਰਨ ਦਾ ਮਾਣ ਤੇ ਸਾਥੀਆਂ ਦਾ ਵਿਛੋੜਾ ਉਸ ਦੀਆਂ ਅੱਖਾਂ ਵਿਚ ਤਰਨ ਲਗਾ। ਬੱਘੀ ਤੁਰਦੀ ਗਈ ਤੇ ਬਾਬਲ ਦਾ ਘਰ ਪਿਛੇ ਰਹਿੰਦਾ ਗਿਆ। ਸਮਾ ਕਦਮ ਪੁਟਦਾ ਦਿਨਾਂ ਮਹੀਨਿਆਂ ਦੇ ਦੇਸੀਂ ਘੁੰਮਦਾ ਰਿਹਾ ਤੇ ਉਮਰ ਵਰ੍ਹਿਆਂ ਦੀਆਂ ਹੱਦਾਂ ਲੰਘਦੀ ਗਈ, ਬਚਪਨ ਹੋਰ ਪਿੱਛੇ ਰਹਿੰਦਾ ਗਿਆ। ਪਰ ਆਪਣੇ ਬਾਬਲ ਦੇ ਵਿਹੜੇ 'ਚ ਲਗੇ, ਬੁਹੜ ਵਰਗੇ ਰੁਖ ਦੀ ਮਾਂ ਦੀ ਗੋਦ ਵਾਂਗ ਠੰਡੀ ਛਾਂ, ਮਾਪਿਆਂ ਦੀ ਮਮਤਾ ਵਾਂਗ ਪਿਆਰੇ ਪਿਆਰੇ ਕਿਰਮਚੀ ਫੁਲ ਤੇ ਬੁਕਲ ਵਿਚ ਘੁਟ ਲੈਣ ਵਾਸਤੇ ਪਸਾਰੀਆਂ ਬਾਹਾਂ ਵਾਂਗ ਲੰਮੀਆਂ ਤੇ ਸੰਘਣੀਆਂ ਉਸ ਦੀਆਂ ਟਾਹਣੀਆਂ ਨੂੰ, ਇਹ ਬੰਗਾਲਣ ਕੁੜੀ ਭੁੱਲ ਨਾਂ ਸਕੀ। ਪ੍ਰਦੇਸਾਂ ਵਿਚ ਉਹ ਸਮੁੰਦਰ ਦੇ ਨੀਲੇ ਪਾਣੀਆਂ ਦੇ ਕੱਢਿਆਂ ਤੇ ਘੁੰਮਦੀ ਰਹੀ। ਕੰਢਿਆਂ ਦੇ ਪੱਥਰਾਂ ਨਾਲ ਟਕਰਾਉਂਦੀਆਂ ਛੱਲਾਂ ਦਾ ਸੰਗੀਤ ਉਸ ਨੂੰ 'ਕਾਜ਼ੂਅਰੀਨਾ' ਦੇ ਪਤਿਆਂ 'ਚੋਂ ਗੂੰਜਦੀ ਹਵਾ ਨੂੰ ਯਾਦ ਕਰਾਉਂਦਾ ਰਿਹਾ ਜਿਸ ਹਵਾ 'ਚ ਉਸ ਦੇ ਵਿਛੜੇ ਬੇਲੀਆਂ ਦੇ ਸਾਹ ਰਲੇ ਹੋਏ ਸਨ। ਉਹ ਜਿੱਥੇ ਵੀ ਗਈ, ਬਾਬਲ ਦੇ ਵਿਹੜੇ ਦਾ ਇਹ ਰੁੱਖ ਬਚਪਨ ਦੇ ਸਾਥੀਆਂ ਦੀ

ਯਾਦ ਲੈ ਕੇ ਉਸ ਦੇ ਨਾਲ ਨਾਲ ਹੀ ਤੁਰਦਾ ਰਿਹਾ, ਜਦੋਂ ਤੱਕ ਉਹ ਆਪਣੀ ਜਿੰਦਗੀ ਦੀ ਸਭ ਤੋਂ ਚੰਗੀ ਕਵਿਤਾ ਇਸ ਨੂੰ ਸਮਰਪਨ ਕਰਕੇ ਅਮਰ ਨਾ ਕਰ ਗਈ।

ਇਹ ਬੰਗਾਲਣ ਕੁੜੀ ਤੋਰੂ-ਦੱਤ ਸੀ। ੪ ਮਾਰਚ ੧੮੫੬ ਦੇ ਉਸ ਸੁਭਾਗੇ ਸਾਲ ਉਸ ਦਾ ਜਨਮ ਹੋਇਆ ਜਿਸ ਸਾਲ ਕਲਕੱਤਾ ਯੂਨਿਵਰਸਟੀ ਦੀ ਨੀਂਹ ਰੱਖੀ ਗਈ। ਉਹ ਬੰਗਾਲ ਦੇ 'ਦੱਤਿਆ' ਦੇ ਕਿਆਸਥ ਬੰਸ ਵਿਚੋਂ ਸੀ। ਅਤੇ ਆਪਣੇ ਪਿਤਾ ਗੋਵਿੰਦ ਚੰਦਰ ਦੱਤ ਦੀ ਸਭ ਤੋਂ ਛੋਟੀ ਧੀ ਸੀ। ਆਰੂ ਤੇ ਤੋਰੂ ਦੋਹਾਂ ਭੈਣਾਂ ਨੇ ਅਪਣੇ ਬਚਪਨ ਦੇ ਦਿਨ ਕੱਲਕਤੇ ਵਿਚ ਆਪਣੇ ਪਿਤਾ ਦੇ ਬਾਗ ਵਾਲੇ ਘਰੇ ਫੁਲਾਂ ਤੇ ਤਿਤਲੀਆਂ ਨਾਲ ਖੇਡਦਿਆਂ ਬਿਤਾਏ। ਤੋਰੂ ਦਾ ਨਿੱਕਾ ਅਨੁਭਵੀ ਮਨ ਕੁਦਰਤ ਦੇ ਇੱਕ ਇੱਕ ਫੁੱਲ ਬੂਟੇ ਨੂੰ ਪਿਆਰਦਾ ਸੀ। ਅਤੇ ਇਸ ਪਿਆਰ ਦੇ ਪਿੱਛੇ ਮਨੁਖੱਤਾ ਦੇ ਪਿਆਰ ਦੀ ਇਕ ਰੌਂ ਵਗਦੀ ਸੀ। ਇਸ ਬਾਗ ਵਿਚਲਾ ਵੇਲਾਂ ਨਾਲ ਜਟਾਜੂਟ 'ਕਾਅਜ਼ੁਰੀਨਾ' ਦਾ ਬ੍ਰਿਛ ਫੁੱਲਾਂ ਦੇ ਗੁੰਚਿਆਂ ਕਰਕੇ ਹੀ ਤੋਰੂ ਦੇ ਮਨ ਤੇ ਇੱਕ ਸਦੀਵੀ ਝਰੀਟ ਨਹੀਂ ਪਾ ਗਿਆ ਸਗੋਂ ਇਸ ਝਰੀਟ ਦਾ ਬਹੁਤਾ ਕਾਰਨ ਬਚਪਨ ਦੇ ਉਹ ਸਾਥੀ ਸਨ ਜਿਹੜੇ ਇਸ ਰੁੱਖ ਹੇਠ ਆਕੇ ਉਸ ਨਾਲ ਖੇਡੇਦੇ ਰਹੇ ਸਨ।

ਜਦੋਂ ਪਿਤਾ ਨੇ ਦੋਹਾਂ ਧੀਆਂ ਨੂੰ ਯੂਰਪ ਵਿੱਚ ਵਿਦਿਆ ਲਈ ਲੈ ਜਾਣ ਦਾ ਫੈਸਲਾ ਕੀਤੀ, ਤੋਰੂ ਨੇ ਉਦੋਂ ਤੇਰਵੇਂ ਸਾਲ ਦੀ ਦਹਿਲੀਜ਼ ਤੇ ਪੈਰ ਰਖਿਆ ਸੀ। ਚਾਰ ਸਾਲ ਉਹ ਇੰਗਲਿਸਤਾਨ,ਫਰਾਂਸ ਤੇ ਇਟਲੀ ਵਿੱਚ ਰਹੀਆਂ। ਇਹ-ਨਾਂ ਵਿਚੋਂ ਦੋ ਸਾਲ ਤੋਰੂ ਕੈਂਬਰਿਜ ਵਿੱਚ ਅੰਗਰੇਜ਼ੀ ਤੇ ਸੰਗੀਤ ਪੜ੍ਹਦੀ ਰਹੀ। ਨਾਈਸ ਵਿੱਚ ਪੜ੍ਹਦਿਆਂ ਉਸ ਫ੍ਰਾਂਸਿਸੀ ਬੋਲੀ ਤੇ ਪੂਰਾ ਕਾਬੂ ਪਾ ਲਿਆ ਸੀ। ਫ੍ਰਾਂਸਿਸੀ ਆਲੋਚਕਾਂ ਅਨੁਸਾਰ ਉਹ ਫ੍ਰਾਂਸਿਸੀ ਵਿੱਚ ਅੰਗਰੇਜ਼ੀ ਤੋਂ ਕਿਤੇ ਚੰਗਾ ਲਿਖ ਸਕੀ ਹੈ।

੧੮੬੯ ਤੋਂ ੧੮੭੩ ਤੱਕ ਜਦੋਂ ਉਹ ਯੂਰਪ ਪੜ੍ਹ ਰਹੀ ਸੀ, ਉਸ ਦੇ ਮਨ ਦੀ ਉਪਜਾਊ ਟੁਕੜੀ ਵਿੱਚ ਭਾਰਤ ਦਾ ਮਿਥਿਹਾਸ ਨਵੀਂ ਤਰਜ ਦੀ ਕਵਿਤਾ ਬਣਕੇ ਫੁੱਟਣ ਲਈ ਆਪਣਾ ਰੰਗ ਰੂਪ ਨਿਖਾਰ ਰਿਹਾ ਸੀ। ਇਹਨਾਂ

ਹੀ ਦਿਨਾਂ ਵਿੱਚ ਮਾਂ ਦੇ ਮੂੰਹੋਂ ਸੁਣੀਆਂ ਰਵਾਇਤੀ, ਮਿਥਿਹਾਸਕ ਕਹਾਣੀਆਂ ਅਤੇ ਗੀਤਾਂ ਨੂੰ ਉਸ ਨੇ ਅੰਗਰੇਜ਼ੀ ਬਾਣਾ ਪਹਿਨਾਉਂਣ ਦੀ ਠਾਣ ਲਈ ਸੀ। ਚਾਰ ਸਾਲਾਂ ਪਿੱਛੋਂ ਸਾਰਾ ਟੱਬਰ ਬੰਗਾਲ ਮੁੜ ਆਇਆ। ਘਰ ਆਕੇ ਤੋਰੂ ਸੰਸਕ੍ਰਿਤ ਦੇ ਅਧਿਅਨ ਵਿੱਚ ਜੁੱਟ ਗਈ। ਜਿਸਦੇ ਮੁਢਲੇ ਅੱਖਰ ਉਸ ਨੇ ਆਪਣੀ ਮਾਂ ਤੋਂ ਸਿੱਖੇ ਸਨ।

ਤੋਰੂ-ਦੱਤ ਬਦਕਿਸਮਤੀ ਨਾਲ ਇੱਕ ਐਹੋ ਜਿਹੇ ਟੱਬਰ ਵਿੱਚ ਜੰਮੀ, ਜਿਸ ਵਿੱਚ ਤਪਦਿੱਕ ਪੀੜੀਆਂ ਸਾੜ ਚੁੱਕਾ ਸੀ। ਇਹ ਵੀ ਇਸ ਵਿੱਚ ਗ੍ਰਸੀ ਗਈ ਤੇ ਛੋਟੀ ਉਮਰ ਵਿੱਚ ਹੀ ਇਸ ਦਾ ਸ਼ਿਕਾਰ ਹੋ ਗਈ। ਅੰਗਰੇਜ਼ੀ ਦੇ ਪ੍ਰਸਿੱਧ ਕਵੀ 'ਕੀਟਸ' ਤੋਂ ਬਹੁਤ ਛੋਟੀ ਉਮਰ ਵਿੱਚ ਹੀ, ਉਹ ਇੱਕੀ ਸਾਲ ਦੀ ਇਸ ਦੁਨੀਆਂ ਨੂੰ ਛੱਡ ਗਈ ਪਰ ਕੀਟਸ ਵਾਂਗ ਹੀ ਆਪਣਾ ਅਮਰ ਨਾਂ ਪੈਦਾ ਕਰ ਗਈ। ਕਈਆਂ ਗੱਲਾਂ ਵਿੱਚ ਉਹ ਕੀਟਸ ਨਾਲ ਮੇਲ ਖਾਂਦੀ ਹੈ। ਦੋਹਾਂ ਨੇ ਬੜੀ ਛੋਟੀ ਉਮਰੇ ਬੜੀ ਮਹਾਨ ਕਵਿਤਾ ਕਹੀ ਤੇ ਦੋਵੇਂ ਹੀ ਧੜਕਦੀ ਜੁਆਨੀ ਵਿੱਚ ਨਾਮੁਰਾਦ ਤਪਦਿਕ ਦਾ ਸ਼ਿਕਾਰ ਹੋਏ। 'ਕੀਟਸ' ਵਾਂਗ ਤੋਰੂ ਦੀਆਂ ਕਵਿਤਾਵਾਂ ਵਿੱਚ ਵੀ ਕੁਝ 'ਅਮਰ ਤਸਵੀਰਾਂ' ਤੇ ਮਿਥਿਹਾਸਕ ਅੰਸ਼ ਮਿਲਦਾ ਹੈ। ਆਪਣੀ ਪ੍ਰਸਿੱਧ ਕਵਿਤਾ 'ਕਾਅਜ਼ੁਰੀਨਾ ਬ੍ਰਿਛ' ਵਿੱਚੋਂ ਬ੍ਰਿਛ ਦਾ ਇੱਕ ਚਿਤ੍ਰ ਸਾਡੀਆਂ ਨਜ਼ਰਾਂ ਦੀ ਭੇਟ ਉਹ ਕਰਦੀ ਹੈ......

"ਦੇਵ ਕੱਦ ਮਾਣ ਮੱਤਾ ਇਹ ਰੁੱਖੜਾ,<br>
ਕਿੰਨੀਆਂ ਹੀ ਵੇਲਾਂ ਗਲ ਦੁਆਲੇ...ਸ਼ਿੰਗਾਰ ਕੇ ਹੈ ਖੜ੍ਹਾ।<br>
ਕਿਰਮਚੀ ਫੁੱਲਾਂ ਦੇ ਗੁੱਛੇ, ਟਾਹਣੀਆਂ ਤੇ ਲਮਕਦੇ,<br>
ਜਿਨ੍ਹਾਂ ਦੁਆਲੇ ਮਸਤ ਹੋ ਕੇ ਗਾਣ ਪੰਛੀ,<br>
ਭਿਨਭਿਨਾਹਟ ਮੱਖੀਆਂ ਦੀ, ਲੈ ਪੈਦਾ ਕਰ ਰਹੀ।<br>
ਰਾਤ ਨੂੰ-ਸੌਂ ਜਾਂਦੀ ਜਾਂ ਆਦਮ ਜ਼ਾਤ ਹੈ<br>
ਇਹ ਬਾਗ਼ ਹੈ, ਸੰਗੀਤ ਬਣਕੇ ਗੂੰਜ ਪੈਂਦਾ<br>
ਇਸੇ ਰੁੱਖ ਦੇ ਕਾਰਨੇ..."

ਤੋਰੂ ਨੇ ਨਿੱਕੀ ਉਮਰ ਵਿੱਚ ਹੀ ਦੇਸ਼-ਦੇਸ਼ਾਂਤਰਾਂ ਦੇ ਜੀਵਨ ਨੂੰ

ਵੇਖਿਆ ਸੀ। ਅਠਾਰਾਂ ਸਾਲਾਂ ਦੀ ਨਿੱਕੀ ਉਮਰੇ ਉਸ ਨੇ ਅੰਗਰੇਜ਼ੀ ਤੋਂ ਬਿਨਾਂ ਫਰਾਂਸਿਸੀ ਤੇ ਵੀ ਪੂਰਾ ਕਾਬੂ ਪਾ ਲਿਆ ਸੀ। ਉਸ ਦੀਆਂ ਕਵਿਤਾਵਾਂ ਤੋਂ ਪਤਾ ਲਗਦਾ ਹੈ ਕਿ ਉਸ ਨੂੰ ਭਾਰਤੀ ਇਤਿਹਾਸ ਤੋਂ ਬਿਨਾਂ ਰੋਮਨ ਤੇ ਇਟਲੀ ਦੇ ਇਤਿਹਾਸ ਦੀ ਵੀ ਵਾਕਫੀਅਤ ਹੈ ਸੀ। ਅੰਗਰੇਜ਼ੀ ਤੋਂ ਬਿਨਾਂ ਉਸ ਨੇ ਫ੍ਰਾਂਸਿਸੀ ਵਿੱਚ ਵੀ ਬੜੀ ਚੰਗੀ ਕਵਿਤਾ ਕਹੀ ਹੈ। ਤੇ ਇਸ ਸ਼ੈਲੀ ਵਿੱਚ ਇੱਕ ਨਾਵਲ ਤੇ ਵੀ ਹੱਥ ਅਜ਼ਮਾਇਆ ਹੈ। ਆਪਣੀ ਜ਼ਿੰਦਗੀ ਵਿੱਚ ਸਭ ਤੋਂ ਪਹਿਲਾ ਲੇਖ ਜਿਹੜਾ ਤੋਰੂ-ਦੱਤ ਨੇ ਲਿਖਿਆ, ਉਹ ਇੱਕ ਫ੍ਰਾਂਸਿਸੀ ਕਵੀ– 'ਲਿਕਾਂਤੇ ਦੇ ਰਿਲੇ' ਦੀ ਕਵਿਤਾ ਸੰਬੰਧੀ ਸੀ। ਇਹ ਲੇਖ 'ਬੰਗਾਲ ਮੈਗਜ਼ੀਨ' ਵਿੱਚ ੧੯੭੪ ਸੰਨ ਵਿੱਚ ਛੱਪਿਆ। ਉਸ ਦੀ ਪਹਿਲੀ ਸਾਹਿਤਕ ਕਿਤਾਬ 'ਫ੍ਰਾਂਸਿਸੀ ਖੇਤਾਂ ਵਿੱਚੋਂ ਚੁੱਗੇ ਸਿਲੇ ਦੀ ਝਲੂੰਗੀ' **(Sheaf gleaned in the fields of France)** ਸੀ। ਇਸ ਵਿੱਚ ਫਰਾਂਸ ਦੇ ਪ੍ਰਸਿੱਧ ਕਵੀਆਂ ਦੀਆਂ ਕਵਿਤਾਵਾਂ ਦੇ ਅਨੁਵਾਦ ਹਨ। ਫ੍ਰਾਂਸਿਸੀ ਕਵੀਆਂ ਤੇ ਸਾਹਿਤਕਾਰਾਂ ਨੇ ਅੰਗਰੇਜ਼ਾਂ ਤੋਂ ਵੀ ਵਧ ਕੇ ਇਸ ਕਿਤਾਬ ਦੀ ਪ੍ਰਸ਼ੰਸਾ ਕੀਤੀ। ਇੱਕ ਫ੍ਰਾਂਸਿਸੀ ਆਲੋਚਕ ਨੇ ਬੰਗਾਲ ਦੀ ਇਸ ਹੋਣਹਾਰ ਕੁੜੀ ਬਾਰੇ ਲਿਖਿਆ ਹੈ, "ਬੰਗਾਲ ਦੀ ਇਹ ਧੀ, ਜਿਸ ਵਿੱਚ ਵਲੱਖਣ ਜਜ਼ਬੇ ਠਾਠਾਂ ਮਾਰਦੇ ਹਨ, ਨਸਲੀ ਪਰੰਪਰਾ ਵਜੋਂ ਹਿੰਦੂ ਸੀ, ਇਹ ਵਿਦਿਆ ਦੇ ਪੱਖੋਂ ਅੰਗਰੇਜ਼, ਤੇ ਦਿਲ ਦੀ ਫ੍ਰਾਂਸਿਸੀ...।"

ਅੰਗਰੇਜ਼ੀ ਦੀ ਕਵਿੱਤਰੀ, ਫ੍ਰਾਂਸਿਸੀ ਦੀ ਗਦਕਾਰ, ਇਸ ਭਾਰਤੀ ਕੁੜੀ ਨੇ ਅਠਾਰਾਂ ਸਾਲ ਦੀ ਉਮਰੇ, ਆਪਣੀਆਂ ਰਚਨਾਵਾਂ ਰਾਹੀਂ ਅੰਗਰੇਜ਼ੀ ਤੁਕਾਂਤ ਨੂੰ ਫ੍ਰਾਂਸਿਸੀ ਕਾਵਿ ਤੋਲ ਵਿੱਚ ਸਮਾ ਦਿੱਤਾ। ਆਪਣੀਆਂ ਰਚਨਾਵਾਂ ਵਿੱਚ ਤਿੰਨ ਰੂਹਾਂ ਤੇ ਤਿੰਨ ਰਵਾਇਤਾਂ ਜਿਊਂਦੀਆਂ ਛੱਡਕੇ, ਉਹ ਇੱਕੀ ਸਾਲ ਦੀ ਸੱਜਰੀ ਉਮਰ ਵਿੱਚ, ਸਾਹਿਤਕ ਗੁਣਾਂ ਦੀ ਖ਼ੁਸ਼ਬੋ ਖਿਲਾਰਦੀ ਅਮਰ ਤੇ ਲਾਸਾਨੀ ਹੋ ਗਈ।

ਤੋਰੂ ੩੦ ਅਗਸਤ ੧੮੭੭ ਨੂੰ ਮਰ ਗਈ। ਮੌਤ ਤੋਂ ਥੋੜਾ ਪਹਿਲਾਂ ਉਸ ਨੇ ਇੱਕ ਫ੍ਰਾਂਸਿਸੀ ਰੁਮਾਂਚ 'ਡੀ ਆਰਵਿਸ ਦੇ ਘੋਲ ਦਾ ਕਿੱਸਾ, ਲਿਖਿਆ।

ਤੇ ਇੱਕ ਅੰਗਰੇਜ਼ੀ ਕਵਿਤਾਵਾਂ ਦਾ ਸੰਗ੍ਰਹਿ ਛੱਡ ਗਈ। ਜੋ ਉਸ ਦੇ ਪਿਤਾ ਗੋਵਿੰਦ ਚੰਦਰ 'ਦੱਤ' ਨੇ ਉਸ ਦੀ ਮੌਤ ਤੋਂ ਪਿੱਛੋਂ 'ਹਿੰਦੁਸਤਾਨ ਦੀਆਂ ਪੁਰਾਤਨ ਕਿੱਸੇ ਤੇ ਕਹਾਣੀਆਂ' (**Ancient Ballads and legends of Hindustan**) ਦੇ ਨਾਂ ਹੇਠ ਛਪਵਾਇਆ। ਇਸ ਵਿੱਚ ਬਹੁਤੀਆਂ ਕਵਿਤਾਵਾਂ ਰਾਮਾਇਣ ਤੇ ਮਹਾਂਭਾਰਤ ਦੀਆਂ ਸਾਖੀਆਂ ਨੂੰ ਨੀਂਹ ਬਣਾ ਕੇ ਉਸਾਰੀਆਂ ਗਈਆਂ ਹਨ। ਇਹ ਰਚਨਾਵਾਂ ਪਾਏਦਾਰ ਹਨ ਤੇ ਇਹਨਾਂ ਨੂੰ ਪੜ੍ਹਨ ਨਾਲ ਕਲਾਤਮਕ ਆਨੰਦ ਪ੍ਰਾਪਤ ਹੁੰਦਾ ਹੈ। ਇਹਨਾਂ ਵਿੱਚ 'ਸਾਡਾ ਜੀਵਨ ਬ੍ਰਿਛ' ਤੇ 'ਸਾਡਾ ਕਾਅਜ਼ੁਰੀਨਾ ਬ੍ਰਿਛ' ਬਹੁਤੀਆਂ ਪ੍ਰਸਿੱਧ ਹਨ। ਇਸ ਪੁਸਤਕ ਬਾਰੇ 'ਸਰ ਐਡਮਸ ਗਾਸ' ਇੱਕ ਅੰਗਰੇਜ਼ ਅਲੋਚਕ ਦਾ ਕਥਨ ਹੈ:—

''ਸਾਹਿਤ ਕੋਲ ਕੋਈ ਅਜੇਹਾ ਮਾਣ ਨਹੀਂ, ਜੋ ਇਸ ਇੱਕੀ ਸਾਲ ਦੀ ਕੁੜੀ ਦੀ ਪਕੜ ਤੋਂ ਬਾਹਰ ਹੋਵੇ। ਜਿਸ ਨੇ ਆਪਣੀ ਮਾਂ ਬੋਲੀ ਤੋਂ ਇਨੀ ਦੂਰ ਦੀਆਂ ਬੋਲੀਆਂ ਵਿੱਚ ਅਮਰ ਰਚਨਾਵਾਂ ਸਾਹਿਤ ਨੂੰ ਦਿੱਤੀਆਂ ਹੋਣ। ਜਦੋਂ ਸਾਡੇ ਦੇਸ਼ (ਇੰਗਲਿਸਤਾਨ) ਦੇ ਸਾਹਿਤ ਦਾ ਇਤਿਹਾਸ ਲਿਖਿਆ ਜਾਵੇਗਾ, ਤਾਂ ਇਸ ਸਮੇਂ ਤੋਂ ਪਹਿਲਾਂ ਖਿੜਕੇ ਖ਼ੁਸ਼ਬੋ ਵੰਡ ਚੁੱਕੀ ਸੰਗੀਤ ਦੀ ਨਾਜ਼ਕ ਅਜਨਬੀ ਕਲੀ ਵਾਸਤੇ ਵੀ ਇੱਕ ਸਫਾ ਸਾਂਭ ਕੇ ਰਖਿਆ ਜਾਵੇਗਾ।''

ਤੋਰੂ-ਦੱਤ ਨੇ ਯੂਰਪੀ ਸਾਹਿਤ ਵਿੱਚ ਹਿੰਦੁਸਤਾਨੀ ਵਿਸ਼ਿਆਂ ਉੱਤੇ ਕਲਮ ਅਜ਼ਮਾ ਕੇ ਨਵੀਂ ਲੀਹ ਪਾਈ, ਜਿਸ ਉੱਤੇ ਚੱਲ ਕੇ ਭਾਰਤੀ ਅੰਗਰੇਜ਼ੀ ਕਵੀ ਰਾਵਿੰਦਰ ਨਾਥ ਟੈਗੋਰ ਅਤੇ ਸ੍ਰੀਮਤੀ ਸਰੋਜਨੀ ਨੈਡੋ ਨੇ ਸੰਸਾਰ ਪ੍ਰਸਿੱਧਤਾ ਪ੍ਰਾਪਤ ਕੀਤੀ। ਉਸ ਦੀਆਂ ਕਵਿਤਾਵਾਂ ਭਾਵੇਂ ਬੇਨੁਕਸ ਨਹੀਂ ਹਨ, ਉਹਨਾਂ ਵਿੱਚ ਕੁੱਛ ਕਚਿਆਈ ਤੇ ਕੋਮਜ਼ੋਰੀ ਹੈ ਪਰ ਉਹ ਇਸ ਵੱਲ ਇਸ਼ਾਰਾ ਕਰਦੀਆਂ ਹਨ ਕਿ ਜਦ 'ਤੋਰੂ' ਮਰੀ ਤਾਂ ਉਹ ਅੰਗਰੇਜ਼ੀ ਕਾਵਿ ਕਲਾ ਵਿੱਚ ਨਪੁੰਨਤਾ ਪਰਾਪਤ ਕਰਨ ਦੇ ਐਨ ਨੇੜੇ ਸੀ। ਜੇ ਉਹ ਜਿਊਂਦੀ ਰਹਿੰਦੀ ਤਾਂ ਉਹ ਜ਼ਰੂਰ ਅੰਗਰੇਜ਼ੀ ਦੇ ਮਹਾਨ ਕਵੀਆਂ ਵਿੱਚ ਗਿਣੀ ਜਾਂਦੀ।

ਅਸਲ ਵਿੱਚ 'ਤੋਰੂ-ਦੱਤ' ਉਸ ਫੁਲ ਵਾਂਗ ਸੀ ਜੋ ਆਪਣੇ ਪੂਰੇ ਜੋਬਨ ਵਿੱਚ ਝੜ ਗਿਆ ਹੋਵੇ। ਭਾਰਤ ਇਸ ਗੱਲ ਤੇ ਵਧਾਈ ਦਾ ਹਕਦਾਰ

ਹੈ ਕਿ ਸੌ ਸਾਲ ਪਹਿਲਾਂ ਬੰਗਾਲ ਦੀ ਇੱਕ ਛੋਟਕੀ ਜਿਹੀ ਕੁੜੀ ਨੇ ਅੰਗਰੇਜ਼ੀ ਪਾਠਕਾਂ ਦੇ ਵਾਲ ਦੀ ਖੱਲ ਉਤਾਰਨ ਵਾਲੇ ਨੁਕਤਾਚੀਨ ਦਿਲਾਂ ਨੂੰ ਆਪਣੇ ਗੀਤਾਂ ਅਤੇ ਕਵਿਤਾਵਾਂ ਨਾਲ ਮੁਹ ਲਿਆ, ਜਦੋਂ ਕਿ ਉਸਦੀ ਮਾਂ ਬੋਲੀ ਬੰਗਾਲੀ ਸੀ।

ਇਹ ਗੱਲ ਖ਼ਾਸ ਵਰਣਨ ਯੋਗ ਹੈ ਕਿ ਉਸ ਤੋਂ ਸੌ ਸਾਲ ਪਹਿਲਾਂ ਦੇ ਭਾਰਤ ਵਿੱਚ ਅੰਗਰੇਜ਼ੀ ਵਿਦਿਆ ਇਸ ਤਰ੍ਹਾਂ ਸੀ ਜਿਵੇਂ ਏਕਮ ਦੇ ਚੰਨ ਦੀ ਫਿੱਕੀ ਜਿਹੀ ਰੋਸ਼ਨੀ।

# ਸ਼ਹੀਦ ਬਿਸ਼ਨ ਸਿੰਘ

ਸੰਤ ਇੰਦਰ ਸਿੰਘ ਚਕ੍ਰਵਰਤੀ

"......ਅਫ਼ਸਰ ਤੇ ਸਿਪਾਹੀ ਨੱਸ ਕੇ ਸਾਹਬ ਕੋਲ ਗਏ ਪਰ ਬਿਸ਼ਨ ਸਿੰਘ ਦੇ ਹੱਥੋਂ ਦਾਹੜੀ ਕੋਈ ਨ ਛਡਵਾ ਸਕਿਆ। ਅੰਤ ਨਾਭਾ ਰਾਜ ਦੇ ਇੱਕ ਸਿਪਾਹੀ ਨੇ ਤਲਵਾਰ ਨਾਲ ਉਸਦੇ ਦੋਵੇਂ ਹੱਥ ਵੱਢ ਦਿੱਤੇ ਪਰ ਫਿਰ ਵੀ ਹੱਥ ਦਾੜ੍ਹੀ ਦੇ ਨਾਲ ਹੀ ਲਮਕਦੇ ਰਹੇ......"

# ਸ਼ਹੀਦ ਬਿਸ਼ਨ ਸਿੰਘ

ਮਲੇਰਕੋਟਲੇ ਤੋਂ ਪਿਛਦੇ ਪਾਸੇ, ਵੱਲ ਕੋਈ ੪-੫ ਮੀਲ ਤੇ ਇਕ ਰੜ ਨਾਮੀ ਪਿੰਡ ਅੱਜ ਵੀ ਵਸਦਾ ਹੈ। ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਸਿਖ ਧਰਮ ਪੁਨਰ ਸੁਰਜੀਤ ਕਰਕੇ, ਉਸ ਵਿੱਚ ਅਜ਼ਾਦੀ ਦੀ ਜੋਤਿ ਜਗਾਈ ਤਦ ਇਸ ਪਿੰਡ ਦੇ ਬਹੁਤ ਸਾਰੇ ਜ਼ਿਮੀਦਾਰ, ਤੇ ਰਾਮਗੜ੍ਹੀਏ, ਅਜ਼ਾਦੀ ਦੇ ਇਸ ਝੰਡੇ ਹੇਠ ਆ ਗਏ। ਮਾਤਾ ਖੇਮ ਕੌਰ, ਜੋ ਦਿੱਤੂਪੁਰ ਰਿਆਸਤ ਪਟਿਆਲਾ ਦੇ ਪਿੰਡ ਵਿੱਚ ਪੈਦਾ ਹੋਈ ਅਤੇ "ਰੜ" ਵਿਆਹੀ ਗਈ, ਜਿਸ ਦਾ ਪਤੀ ਪਹਿਲਾਂ ਹੀ ਇਕ ਬੱਚਾ, ਬਿਸ਼ਨ ਸਿੰਘ ਛੱਡ ਕੇ ਆਪ ਸ਼ਹੀਦ ਹੋ ਗਿਆ ਸੀ। ਜਦ ਸ੍ਰੀਮਾਨ ਸਰਦਾਰ ਹੀਰਾ ਸਿੰਘ ਜੀ "ਸਕ੍ਰੌਦੀ" ਵਾਲੇ ਗਰੇਵਾਲ ਸਰਦਾਰ ਨੇ ਅਜ਼ਾਦੀ ਦਾ ਨਾਅਰ੍ਹਾ ਲਾ ਕੇ ਸ਼ਹੀਦ ਹੋਣ ਲਈ ਨਾਮਧਾਰੀਆਂ ਨੂੰ ਵੰਗਾ-ਰਿਆ, ਤਦ ਅਜ਼ਾਦੀ ਦੀ ਉਹ ਮਹਾਨ ਸਵੇਤ ਧੁਜਾ ਜਿਸ ਦੇ ਉਪਰ ਖੰਡਾ ਸ਼ੋਭਦਾ ਸੀ, ਮਾਤਾ ਇੰਦਰ ਕੌਰ ਤੇ ਖੇਮ ਕੌਰ ਦੇ ਹੱਥ ਵਿੱਚ ਹੁੰਦੀ। ਉਸ ਨੂੰ ਉਨ੍ਹਾਂ ਉਤਨਾ ਚਿਰ ਹੱਥੋਂ ਨਹੀਂ ਸੀ ਛਡਿਆ ਜਿੰਨਾ ਚਿਰ ਉਨ੍ਹਾਂ ਦਾ ਪੁਤ੍ਰ ਬਿਸ਼ਨ ਸਿੰਘ ਸ਼ਹੀਦ ਨਹੀਂ ਸੀ ਹੋਇਆ ਅਤੇ ਉਨ੍ਹਾਂ ਨੂੰ ਹਿਰਾਸਤ ਵਿੱਚ ਲੈ ਕੇ ਕਾਬੂ ਨਹੀਂ ਸੀ ਕੀਤਾ। ਮਾਈ ਖੇਮ ਕੌਰ, ਅਕਸਰ ਸਿੱਖ ਰਾਜ ਦੇ ਪਤਨ ਦੀਆਂ ਗੱਲਾਂ ਕਰਦੀ ਰਹਿੰਦੀ, ਜਿਨ੍ਹਾਂ ਵਿੱਚ ਮਹਾਰਾਜਾ ਦਲੀਪ ਸਿੰਘ ਜੀ ਦਾ ਜ਼ਿਕਰ ਵੀ ਹੁੰਦਾ ਰਹਿੰਦਾ। ਜਿਨ੍ਹਾਂ ਚਿਰ ਮਹਾਰਾਜਾ ਸਿਰ ਮੁਨਾ ਕੇ ਈਸਾਈ ਨਹੀਂ ਸੀ

ਹੋਇਆ, ਉਤਨਾ ਚਿਰ, ਨਾਮਧਾਰੀ ਮਹਾਰਾਜੇ ਸਬੰਧੀ ਬਹੁਤ ਹਮਦਰਦੀ ਭਰੀਆਂ ਗੱਲਾਂ ਕਰਦੇ। ਇਕ ਦਿਨ ਮਾਈ ਖੇਮ ਕੌਰ ਤੇ ਉਸ ਦਾ ਲਾਡਲਾ ਇਕਲੌਤਾ ਸਪੁਤ੍ਰ, ਜਿਸ ਨੇ ਮਸਾਂ ਅਜੇ ਉਮਰ ਦੇ ਬਾਰ੍ਹਵੇਂ ਸਾਲ ਵਿੱਚ ਪੈਰ ਧਰਿਆ ਹੀ ਸੀ, ਬਿਸਨ ਸਿੰਘ ਦੀ ਇੰਞ ਗੱਲ ਕਥ ਹੋਈ :—

"ਮਾਂ"

"ਹਾਂ ਪੁੱਤ੍ਰ"

"ਤੂੰ ਆਂਹਦੀ ਸੈਂ ਨਾ ਕਿ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਦਲੀਪ ਨੂੰ ਬਿੱਲੇ ਫੜ ਕੇ ਲੈ ਗਏ ਨੇ ?"

"ਹਾਂ ਲਾਲ !"

"ਕਿੱਥੇ ਲੈ ਗਏ ਨੇ ?"

"ਸਤਿਗੁਰੂ ਜੀ ਆਂਹਦੇ ਸਨ ਕਿ ਬਿੱਲੇ ਉਸ ਨੂੰ ਆਪਣੇ ਦੇਸ ਲੰਦਨ ਲੈ ਗਏ ਹਨ।"

"ਪਰ ਮਾਂ ਉਸ ਨੇ ਕੁਝ ਨਾ ਕੀਤਾ ?"

"ਉਹ ਅਬੋਧ ਬਾਲ ਕਰ ਹੀ ਕੀ ਸਕਦਾ ਸੀ ਪੁੱਤ੍ਰ, ਜਦ ਕਿ ਉਸ ਦੇ ਬਹੁਤ ਸਾਰੇ ਸਰਦਾਰ ਬਿੱਲਿਆਂ ਨਾਲ ਜਾ ਰਲੇ ਸਨ। ਸ੍ਰੀ ਸਤਿਗੁਰੂ ਜੀ ਸਰਦਾਰ ਹੀਰਾ ਸਿੰਘ ਜੀ ਨੂੰ ਕਹਿ ਰਹੇ ਸਨ ਕਿ ਅਸੀਂ ਭਾਈ ਬਿਸ਼ਨ ਸਿੰਘ ਜੀ ਨੂੰ ਰੂਸ ਭੇਜਾਂਗੇ। ਉਹ ਰੂਸ ਨੂੰ ਜਾ ਕੇ ਆਖਣਗੇ ਕਿ ਇਹ ਬਾਲ ਦਲੀਪ ਸਿੰਘ ਨਿਰਦੋਸ਼ ਤੇ ਮਾਸੂਮ ਹੈ। ਇਸ ਦਾ ਰਾਜ ਭਾਗ ਇਸ ਨੂੰ ਵਾਪਸ ਲੈ ਦਿਓ ਅਤੇ ਬਿੱਲਿਆਂ ਨੂੰ ਇਥੋਂ ਕਢ ਦਿਓ।"

"ਮਾਂ ਕੀ ਰੂਸ ਬਿੱਲਿਆਂ ਨੂੰ ਇਥੋਂ ਕੱਢ ਦਏਗਾ ?"

"ਹਾਂ ਪੁੱਤ੍ਰ।"

"ਕੀ ਰੂਸ ਬਿੱਲਿਆਂ ਨਾਲੋਂ ਤਕੜਾ ਹੈ ?"

"ਹਾਂ ਪੁੱਤ੍ਰ ! ਸ੍ਰੀ ਸਤਿਗੁਰੂ ਜੀ ਆਂਹਦੇ ਸਨ ਕਿ ਰੂਸ ਦਾ ਦੇਸ਼ ਬਹੁਤ ਵੱਡਾ ਹੈ ਤੇ ਰੂਸ ਦੇ ਬੰਦੇ ਵੀ ਤਕੜੇ ਹਨ।"

"ਪਰ ਮਾਂ ਜੈਮਲ ਸਿੰਘ ਨੰਬਰਦਾਰ ਤੇ ਆਂਹਦਾ ਸੀ ਕਿ ਰੂਸ ਦੇ ਵੱਡੇ

ਵੱਡੇ ਦੰਦ ਤੇ ਨਹੁੰਦਰਾਂ ਹਨ। ਉਹ ਬੰਦੇ ਨੂੰ ਕੱਚਾ ਚੱਬ ਜਾਂਦੇ ਨੇ, ਰਾਕਸ਼ ਹਨ, ਪੂਰੇ ਦੈਂਤ।''

''ਇਹ ਗੱਲਾਂ ਬਿੱਲੇ ਧੁਮਾਉਂਦੇ ਨੇ, ਤਾਕਿ ਲੋਕਾਂ ਦੀ ਰੂਸ ਨਾਲ ਹਮਦਰਦੀ ਨਾ ਹੋਵੇ ਅਤੇ ਡਰਦੇ ਮਾਰੇ ਲੋਕੀਂ ਨਫ਼ਰਤ ਕਰਨ ਲੱਗ ਜਾਣ। ਜੈਮਲ ਨੰਬਦਾਰ ਵੀ ਤੇ ਬਿੱਲਿਆਂ ਦਾ ਸੂਹੀਆ ਹੈ।''

''ਪਰ ਰੂਸ ਬਿੱਲਿਆਂ ਨੂੰ ਕਿਵੇਂ ਕਢੇਗਾ ?''

''ਲੜਾਈ ਕਰ ਕੇ।''

''ਇੱਕਲਾ ਹੀ ?''

''ਨਹੀਂ ! ਸ੍ਰੀ ਸਤਿਗੁਰੂ ਜੀ ਆਂਹਦੇ ਸਨ ਕਿ ਰੂਸ ਦੀ ਮੱਦਦ ਅਸੀਂ ਵੀ ਕਰਾਂਗੇ।''

''ਅੱਛਾ ! ਸ੍ਰੀ ਸਤਿਗੁਰੂ ਜੀ, ਕਿਵੇਂ ਮੱਦਦ ਕਰਨਗੇ ਰੂਸ ਦੀ ?''

''ਅਸੀਂ ਸਾਰੇ ਰੂਸ ਦੀ ਫੌਜ ਵਿੱਚ ਭਰਤੀ ਹੋ ਜਾਵਾਂਗੇ ਅਤੇ ਬਿੱਲਿਆਂ ਨੂੰ ਮਾਰ ਕੇ ਦੇਸੋਂ ਕੱਢ ਦਿਆਂਗੇ।''

''ਅੱਛਾ ! ਮਾਂ !! ਪਰ ਸ੍ਰੀ ਸਤਿਗੁਰੂ ਜੀ ਤੇ ਆਂਹਦੇ ਸਨ ਕਿ ਕਿਸੇ ਨੂੰ ਮਾਰੋ ਨਾ ਕਿਸੇ ਦੀ ਹੱਤਿਆ ਨਾ ਕਰੋ। ਉਨ੍ਹਾਂ ਉਸ ਦਿਨ ਭਰੇ ਦੀਵਾਨ ਵਿੱਚ ਸ੍ਰੀ ਭੈਣੀ ਸਾਹਿਬ ਕਿਹਾ ਨਹੀਂ ਸੀ ਕਿ ਕੋਈ ਵੀ ਕਿਸੇ ਜੀਵ ਨੂੰ ਨਾ ਮਾਰੇ। ਹੋਰ ਤੇ ਹੋਰ ਸੱਪ ਨੂੰ ਵੀ ਨਾ ਮਾਰਿਆ ਜਾਏ। ਉਸ ਦੇ ਮਾਰਨ ਤੇ ਵੀ ਪਾਪ ਲਗਦਾ ਹੈ।''

''ਪਰ ਪੁੱਤ੍ਰ ਸ੍ਰੀ ਸਤਿਗੁਰੂ ਜੀ ਇਹ ਵੀ ਤੇ ਆਂਹਦੇ ਸਨ ਕਿ ਦੇਸ਼ ਦੇ ਦੁਸ਼ਮਨਾਂ, ਗਊ ਗ਼ਰੀਬ ਦੇ ਮਾਰਨ ਵਾਲਿਆਂ, ਨੂੰ ਮਾਰਨਾ ਪਾਪ ਨਹੀਂ, ਸਗੋਂ ਧਰਮ ਹੈ ਤੇ ਪੁੰਨ ਹੈ।''

''ਅਛਾ ! ਫਿਰ ਕੀ ਤੂੰ ਵੀ ਫੌਜ ਵਿੱਚ ਜਾਵੇਂਗੀ, ਮਾਂ ?''

''ਹਾਂ ! ਹਾਂ !! ਜ਼ਰੂਰ ! ਜੇ ਸ੍ਰੀ ਸਤਿਗੁਰੂ ਜੀ ਨੇ ਆਗਿਆ ਦੇ ਦਿੱਤੀ ਤਦ ਮੈਂ ਜ਼ਰੂਰ ਜਵਾਂਗੀ ਅਤੇ ਦੇਸ਼ ਦੀ ਅਜ਼ਾਦੀ ਦਾ ਝੰਡਾ ਮੇਰੇ ਹੀ ਹੱਥ ਵਿੱਚ ਹੋਵੇਗਾ।''

"ਫਿਰ ਮੇਰੀ ਚੰਗੀ ਮਾਂ ਇਕ ਗੱਲ ਨਾ ਭੁੱਲੀਂ।"

"ਉਹ ਕੀ ਏ ਪੁੱਤ੍ਰ ?"

"ਉਹ ਇਹ ਕਿ ਮੈਨੂੰ ਆਪਣੇ ਨਾਲ ਜ਼ਰੂਰ ਲੈ ਚੱਲੀਂ ?"

"ਤੂੰ ਓਥੇ ਕੀ ਕਰੇਂਗਾ ?"

"ਮੈਂ ਦੇਸ਼ ਦੇ ਦੁਸ਼ਮਨ ਬਿੱਲਿਆਂ ਨੂੰ ਫੜ ਫੜ ਮਾਰਾਂਗਾ।"

"ਤੂੰ, ਅਜੇ ਬੱਚਾ ਏ ਪੁੱਤ੍ਰ!"

"ਮੈਂ! ਮੈਂ !! ਬੱਚਾ ਨਹੀਂ ਮਾਂ ? ਮੈਂ ਸਿੰਘ ਹਾਂ, ਸਿੰਘ ਦਾ ਪੁੱਤ੍ਰ ਤੇ ਸਿੰਘਣੀ ਮਾਂ ਦਾ ਜਾਇਆ, ਸ਼ੇਰ ਹਾ ਮਾਂ ! ਤੂੰ ਜ਼ਰਾ ਮੇਰੇ ਹੱਥ ਤੇ ਵੇਖੀਂ ਕਿ ਮੈਂ ਦੇਸ਼ ਦੁਸ਼ਮਣ ਗਊ ਗ਼ਰੀਬ ਦੇ ਮਾਰਨ ਵਾਲਿਆਂ, ਬਿੱਲਿਆਂ ਨੂੰ ਕਿਵੇਂ ਖਦੇੜ ਕੇ ਮਾਰਦਾ ਹਾਂ।"

"ਮੇਰੇ ਬੀਬੇ ਪੁੱਤ੍ਰ ਤੋਂ ਮੈਨੂੰ ਇਹੀ ਆਸ ਹੈ" ਪਿਆਰ ਨਾਲ ਜੱਫੀ ਵਿੱਚ ਲੈ ਕੇ, ਮਾਂ ਨੇ ਮੂੰਹ ਚੁਮਿਆ।

"ਮੈਨੂੰ ਦਲੀਪ ਸਿੰਘ ਤੇ ਬਹੁਤ ਗੁੱਸਾ ਆਉਂਦਾ ਹੈ, ਮਾਂ"

"ਉਹ ਕਿਉਂ,ਉਸ ਤੇਰਾ ਕੀ ਗੁਆਇਆ ਹੈ ?"

"ਮੇਰਾ ਉਸ ਕੀ ਗੁਆਉਣਾ ਸੀ, ਜਿਸ ਕੋਲੋਂ ਆਪਣਾ ਕੁੱਝ ਨਾ ਰੱਖਿਆ ਜਾ ਸਕਿਆ"

"ਉਹ ਪੰਜ ਸਾਲ ਦਾ ਮਾਸੂਮ ਮਛੋਹਰ ਕਰ ਹੀ ਕੀ ਸਕਦਾ ਸੀ, ਪੁੱਤ੍ਰ !? "ਜੇ ਕਰਨ ਜੋਗਾ ਹੁੰਦਾ ਤਦ ਕੀ ਨਹੀਂ ਸੀ ਕਰ ਸਕਦਾ, ਜੇ ਹੋਰ ਕੁੱਝ ਨਹੀਂ ਸੀ ਹੋ ਸਕਦਾ ਤਦ ਇੱਕ ਦੋਂਹ ਬਿੱਲਿਆਂ ਨੂੰ ਮਾਰ ਕੇ ਆਪ ਉਥੇ ਹੀ ਸ਼ਹੀਦ ਹੋ ਜਾਂਦਾ। ਇੰਝ ਨਾ ਧਰਮ ਤੋਂ ਬੇਮੁਖ ਹੁੰਦਾ ਨਾ ਦਰ-ਦਰ ਦੀਆਂ ਠੋਕਰਾਂ ਖਾਂਦਾ ਫਿਰਦਾ। ਸ੍ਰੀ ਸਤਿਗੁਰੂ ਉਸ ਦਿਨ ਆਂਹਦੇ ਨਹੀਂ ਸਨ, ਕਿ ਦੇਸ਼ ਦੀ ਸੁਤੰਤਰਤਾ ਲਈ ਮਰਨਾ, ਮਰਨਾ ਨਹੀਂ ਸਗੋਂ ਅਮਰ ਜੀਵਨ ਜੀਊਣਾ ਹੈ।"

"ਬਹੁਤੀਆਂ ਵਧ ਚੜ੍ਹ ਕੇ ਗੱਲਾਂ ਨਹੀਂ ਕਰੀਦੀਆਂ ਪੁੱਤ੍ਰ ?"
ਵਕਤ ਪੈਣ ਤੇ ਕੋਈ ਮਾਂ ਦਾ ਲਾਲ ਹੀ ਕਾਇਮ ਰਹਿ ਸਕਦਾ ਹੈ ?"

"ਇਹ ਤੇ ਸਮਾਂ ਦੱਸੇਗਾ ਕਿ ਮੈਂ ਐਵੇਂ ਫੜਾਂ ਮਾਰਦਾ ਹਾਂ, ਜਾਂ ਕੁਝ ਕਰ ਵੀ ਸਕਦਾ ਹਾਂ !"

"ਜੇ ਦਲੀਪ ਦੀ ਥਾਂ ਤੂੰ ਹੁੰਦਾ, ਤਦ ਤੂੰ ਕੀ ਕਰਦਾ ?"

"ਮੈਂ ਇਕ ਦੋਂਹ ਬਿੱਲਿਆਂ ਨੂੰ ਮਾਰ ਕੇ ਸ਼੍ਰੀ ਸਤਿਗੁਰੂ ਦਸ਼ਮੇਸ਼ ਦੇ ਸਾਹਿਬਜ਼ਾਦਿਆਂ ਵਾਂਙ ਉਸੇ ਥਾਂ ਸ਼ਹੀਦ ਹੋ ਜਾਂਦਾ ਪਰ ਕਿਸੇ ਦੁਸ਼ਮਨ, ਦੁਸ਼ਟ ਨੂੰ ਆਪਣਾ ਇੱਕ ਵਾਲ ਵੀ ਪਤਿਤ ਕਰਨ ਦੀ ਦਲੇਰੀ ਨਾ ਕਰਨ ਦੇਂਦਾ ਮਾਂ ।" ਬਿਸ਼ਨ ਸਿੰਘ ਗੁੱਸੇ ਨਾਲ ਉਠ ਕੇ ਸਿੱਧਾ ਖਲੋ ਕੇ, ਸ੍ਰੀ ਸਤਿਗੁਰੂ ਦਸਮੇਸ਼ ਰਚਿਤ, ਸਵਯਾ ਬੜੀ ਉਚੀ ਸੁਰ ਨਾਲ ਪੜ੍ਹਨ ਲਗ ਗਿਆ :—

ਦੇਹਿ ਸ਼ਿਵਾ ਵਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨਾ ਟਰੋਂ ।<br>
ਨਾ ਟਰੋਂ ਕਬਹੂੰ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਣੀ ਜੀਤ ਕਰੋਂ।<br>
ਅਰ ਸਿਖ ਹੀ ਹੋਂ ਅਪਣੇ ਮਨ ਕੋ ਇਹ ਲਾਲਚ ਹੈ ਗੁਣ ਤਉ ਉਚਰੋਂ ।<br>
ਜਬ ਆਵਿ ਕੀ ਔਧ ਨਿਦਾਨ ਬਣੈ, ਅਤਿ ਹੀ ਰਣ ਮੇਂ ਤਬ ਜੂਝ ਮਰੋਂ ।"

ਮਾਈ ਪਿਆਰ ਨਾਲ ਪੁਤ੍ਰ ਦੀ ਕੰਡ ਤੇ ਹੱਥ ਫੇਰਦੀ ਹੋਈ ਅੱਖੀਆਂ ਮੀਚ ਕੇ ਅਰਦਾਸ ਕਰਦੀ ਹੈ—" ਹੇ ਪਤਿਤ ਪਾਵਨ ਸਤਿਗੁਰੂ ਮੇਰੇ ਲਾਲ ਦੀ ਇਛਾ ਪੂਰੀ ਕਰੀਂ, ਮੈਂ ਉਸ ਦਿਨ ਆਪਣੇ ਆਪ ਨੂੰ ਸੁਪੁੱਤੀ ਤੇ ਧੰਨ ਸਮਝਾਂਗੀ ਜਦੋਂ ਇਹ ਦੇਸ਼-ਕੌਮ ਤੇ ਪੰਥ ਦੇ ਲਈ ਬਲੀਦਾਨ ਹੋਵੇਗਾ ।"

'ਮਾਂ ਦੱਸ ਨਾਂ, ਕੀ ਮੈਨੂੰ ਨਾਲ ਲੈ ਚਲੇਂਗੀ ?"

"ਜ਼ਰੂਰ ! ਜ਼ਰੂਰ !! ਪੁਤ੍ਰ, ਤੇਰੇ ਪਿਤਾ ਪਿਛੋਂ ਇਸ ਰੰਡੀ ਬੁਢੀ ਮਾਂ ਦੀ ਤੂੰ ਹੀਂ ਤੇ ਇਕ ਡੰਗੋਰੀ ਹੈਂ, ਤੇਰੇ ਬਿਨਾ ਹੋਰ ਮੇਰਾ ਆਸਰਾ ਹੀ ਕਿਹੜਾ ਹੈ ?"

"ਮੇਰੀ ਚੰਗੀ ਮਾਂ ਤੋਂ ਮੈਨੂੰ ਇਹੀ ਆਸ ਹੈ।"

ਅੰਗਰੇਜ਼ਾਂ ਦਾ, ਮਹਾਰਾਜਾ ਰਣਜੀਤ ਸਿੰਘ ਨਾਲ ਮੁਆਹਦਾ ਸੀ ਕਿ ਪੰਜਾਬ ਵਿੱਚਦੀ ਜੇ ਕਦੀ ਉਹ ਕਾਬਲ ਆਦਿ ਦੂਜੇ ਦੇਸ਼ ਨੂੰ ਸੈਨਾ ਸਮੇਤ ਜਾਣਗੇ ਤਦ ਵੀ ਗਊ-ਬਧ ਨਹੀਂ ਕਰ ਸਕਣਗੇ । ਮਹਾਰਾਜਾ ਨੇ ਜਿਹੜੇ, ਯੂਰਪੀਨ, ਜਰਨੈਲ ਆਪਣੀ ਫੌਜ ਵਿੱਚ ਰੱਖੇ ਸਨ ਉਨ੍ਹਾਂ ਨਾਲ ਵੀ ਇਹ

ਸ਼ਰਤ ਸੀ ਕਿ ਉਹ ਗਊ ਦਾ ਮਾਸ ਨਹੀਂ ਖਾ ਸਕਣਗੇ। ਸਿੱਖ ਰਾਜ ਦੀ ਸਮਾਪਤੀ ਮਗਰੋਂ ਅੰਗਰੇਜ਼ਾਂ ਨੇ ਐਲਾਨ ਕੀਤਾ ਸੀ ਕਿ ਅੰਗਰੇਜ਼ ਸਰਕਾਰ ਅੰਮ੍ਰਿਤਸਰ ਆਦਿ ਵਿੱਚ ਗਊ-ਬੱਧ ਨਹੀਂ ਕਰੇਗੀ। ਪਰ ਇਨ੍ਹਾਂ ਸਾਰੀਆਂ ਸ਼ਰਤਾਂ, ਐਲਾਨਾਂ ਤੇ ਪ੍ਰਤੱਗਿਆਵਾਂ ਨੂੰ ਛਿੱਕੇ ਤੇ ਟੰਗ ਕੇ ਸਭ ਤੋਂ ਪਹਿਲਾਂ ਅੰਮ੍ਰਿਤਸਰ ਘੰਟਾਘਰ ਦੇ ਮੈਦਾਨ ਵਿੱਚ ਬੁੱਚੜਖ਼ਾਨਾ ਲਾਇਆ, ਜਿਥੋਂ ਕਾਂ ਬੋਟੀਆਂ ਚੁੱਕ ਚੁੱਕ ਸਰੋਵਰ ਵਿੱਚ ਸੁੱਟਣ ਲੱਗੇ। ਸ਼ਹਿਰ ਦੇ ਹਿੰਦੂ-ਸਿੱਖਾਂ ਕਾਨੂੰਨੀ ਚਾਰਾਜੋਈ ਕਰਦਿਆਂ ੧੨-੧੪ ਸਾਲ ਮੁਕਦਮਾ ਲੜਿਆ। ਪਰ ਫ਼ੈਸਲਾ ਫਿਰ ਵੀ ਉਨ੍ਹਾਂ ਦੇ ਖ਼ਿਲਾਫ਼ ਹੋਇਆ। ਜਦ ਬੈਲ ਮਿਲਣੇ ਮੁਸ਼ਕਲ ਹੋ ਗਏ ਤੇ ਲੋਕਾਂ ਸੰਢੇ ਜੋੜਨੇ ਸ਼ੁਰੂ ਕਰ ਦਿੱਤੇ (ਅਜ ਵੀ ਮਾਝੇ ਵਿੱਚ ਸੰਢੇ ਉਸੇ ਸਮੇਂ ਤੋਂ ਜੋੜਨ ਦੀ ਪਰਥਾ ਕਾਇਮ ਨਜ਼ਰ ਆ ਰਹੀ ਹੈ) ਸਿੰਘਾਂ ਤੋਂ ਦ੍ਰਿਸ਼ ਵੇਖਿਆ ਨਾ ਗਿਆ। ਉਨ੍ਹਾਂ ਇੱਕ ਰਾਤ ਅਚਾਨਕ ਹੀ ਅੰਮ੍ਰਿਤਸਰ ਦੇ ਬੁੱਚੜਖ਼ਾਨੇ ਤੇ ਹਮਲਾ ਕਰਕੇ "ਮਾਰ ਕੇ ਸਾਈਆਂ ਨੂੰ ਗਾਈਆਂ ਬਚਾਈਆਂ।" ਅਗਲੇ ਦਿਨੇ ਫੜੇ ਗਏ ਸ਼ਹਿਰ ਦੇ ਪਤਵੰਤੇ ਹਿੰਦੂ ਤੇ ਸਿੱਖਾਂ ਉੱਤੇ ਪੁਲਸੀ ਤਸ਼ੱਦਦ ਕਰਕੇ ਉਨ੍ਹਾਂ ਤੋਂ ਝੂਠ ਹੀ ਮਨਾ ਲਿਆ ਕਿ ਹਾਂ ਬੁੱਚੜ ਅਸੀਂ ਮਾਰੇ ਹਨ-ਜਿਨ੍ਹਾਂ ਵਿੱਚੋਂ ੧੪ ਬੰਦੇ ਫਾਂਸੀ ਤੇ ੭-੮ ਕਾਲੇ ਪਾਣੀ ਭੇਜਣ ਦਾ ਹੁਕਮ ਹੋਇਆ। ਜਦ ਇਸ ਗੱਲ ਦਾ ਪਤਾ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਲੱਗਾ ਤਦ ਉਨ੍ਹਾਂ ਅਸਲੀ ਅਪ੍ਰਾਧੀਆਂ ਨੂੰ ਆਪਣਾ ਕਸੂਰ ਮਨਾ ਕੇ ਸਜ਼ਾ ਭੁਗਤਨ ਲਈ ਕਿਹਾ, ਜਿਨ੍ਹਾਂ ਆਪ ਸ਼ੈਸ਼ਨ ਕੋਰਟ ਵਿੱਚ ਆ ਕੇ ਬਿਆਨ ਦੇ ਕੇ ੧੫ ਸਤੰਬਰ ੧੮੭੧ ਈ: ਨੂੰ ਸ਼ਹੀਦੀਆਂ ਪ੍ਰਾਪਤ ਕੀਤੀਆਂ ਤੇ ਬੇ ਦੋਸ਼ਾਂ ਨੂੰ ਮੁਕਤ ਕਰਾਇਆ।

ਇੰਝ ਹੀ ਰਾਇਕੋਟ ਵਿੱਚ ਵੀ ਬੁੱਚੜ ਮਾਰੇ ਗਏ। ਮੋਰੰਡਾ (ਬਾਗਾਂ ਵਾਲਾ, ਜ਼ਿਲਾ ਅੰਬਾਲਾ) ਕੂੰਮ, ਜ਼ਿਲਾ ਲੁਧਿਆਣਾ ਵਿੱਚ ਵੀ ਸਾਕਾ ਹੋਇਆ। ਰਾਇਕੋਟ ਵਾਲੇ ਤਿੰਨ ਮੰਗਲ ਸਿੰਘ, ਮਸਤਾਨ ਸ਼ਿੰਘ, ਗੁਰਮੁਖ ਸਿੰਘ ਪਿੱਥੋ ਪਿੰਡ ਦੇ ੫ ਅਗਸਤ ੧੮੭੧ ਈ: ਨੂੰ ਸ਼ਹੀਦ ਕੀਤੇ ਤੇ ਗਿਆਨ ਸਿੰਘ ਰਤਨ ਸਿੰਘ ਲੁਧਿਆਣੇ ੨੬-੧੧-੭੧ ਨੂੰ ਸ਼ਹੀਦ ਹੋਏ।

ਮਲੇਰ ਕੋਟਲੇ ਵਿੱਚ ਨਵਾਬ ਨਾਬਾਲਗ ਸੀ ਤੇ ਕੌਂਸਲ ਰਾਜ ਕਰਦੀ ਸੀ। ਜਿਸ ਦਾ ਪ੍ਰੈਜ਼ੀਡੈਂਟ, ਜ਼ਿਲਾ ਲੁਧਿਆਣਾ ਦਾ ਡੀ. ਸੀ. ਐਲ. ਕਾਵਨ ਸੀ। ਇਹ ਪਾਦਰੀ ਸੀ ਤੇ ਲੰਮੀ ਦਾਹੜੀ ਵਧਾ ਕੇ ਰਖਦਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦ ਆਜ਼ਦੀ ਦੀ ਲਹਿਰ ਅਰੰਭ ਕੀਤੀ ਤਾਂ ਫੂਲਕੀਆਂ ਰਿਆਸਤਾਂ ਨੂੰ ਵੀ ਆਪਣੇ ਨਾਲ ਮਿਲਾਉਣ ਲਈ ਜ਼ੋਰ ਦਿੱਤਾ ਗਿਆ ਤਾਕਿ ਅੰਗਰੇਜ਼ਾਂ ਕੋਲੋਂ ਦੇਸ਼ ਆਜ਼ਾਦ ਕਰਾਇਆ ਜਾਏ। ਉਨ੍ਹਾਂ ਦੀ ਯੋਜਨਾ ਸੀ ਕਿ ਪਹਿਲਾਂ ਮਲੇਰ ਕੋਟਲਾ ਸੋਧਿਆ ਜਾਏ ਫਿਰ ਨਾਭਾ ਤੇ ਸੰਗਰੂਰ, ਫਿਰ ਪਟਿਆਲਾ ਤੇ ਕਾਬੂ ਪਾ ਕੇ ਸਿੱਧਾ ਮੱਥਾ ਅੰਗਰੇਜ਼ ਨਾਲ ਲਾਇਆ ਜਾਏ। ਇਸ ਕੰਮ ਲਈ ਉਨ੍ਹਾਂ ਆਪਣੇ ਕੁੱਝ ਖਾਸ ਬੰਦੇ, ਏਲਚੀ-ਸਿੱਖ ਰਿਆਸਤਾਂ ਦੇ ਰਾਜਿਆਂ ਕੋਲ ਭੇਜੇ ਵੀ ਸਨ। ਜਿਹਾ ਕਿ ਪਰਸਿੱਧ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਦੇ ਕਥਨ ਅਨੁਸਾਰ ਪਟਿਆਲੇ ਵਿੱਚ ਸਰਦਾਰ ਮੰਗਲਸਿੰਘ ਗਰੇਵਾਲ, ਬਿਸ਼ਨਪੁਰਾ ਜੋ ਕਿ ਮਹਾਰਜਾ ਪਟਿਆਲਾ ਦੇ ਰਿਸ਼ਤੇਦਾਰ ਵੀ ਸਨ, ਭੇਜੇ ਅਤੇ ਹੋਰਨਾਂ ਰਿਆਸਤਾਂ ਵਿੱਚ ਵੀ ਕਈ ਇੱਕ ਸਿਆਣੇ ਸਿੰਘ ਇਸ ਕੰਮ ਲਈ ਨੀਯਤ ਕਰ ਦਿੱਤੇ।

ਰਾਇਕੋਟ ਦੇ ਸ਼ਹੀਦਾਂ ਵਿੱਚ ਗਿਆਨ ਸਿੰਘ ਜੀ ਮੰਡੀ ਗੁਲਾਬੂ ਦੇ ਮਹਾਂਪੁਰਸ਼ ਸੰਤ ਸੂਬੇ ਸਨ। ਉਹ ਲੱਤੋਂ ਵੀ ਲੰਙੇ ਸਨ। ਉਹ ਰਾਇਕੋਟ ਬੁੱਚੜ ਬੱਧ ਵਿੱਚ ਨਾਲ ਨਹੀਂ ਸਨ ਪਰ ਉਨ੍ਹਾਂ ਨੂੰ ਬੇਗੁਨਾਹੇ ਹੀ ਲੁਧਿਆਣਾ ਸੈਂਟ੍ਰਲ ਜੇਲ੍ਹ ਅੱਗੇ ਖਲੋਤੇ ਪਿੱਪਲ ਨਾਲ ਗਿਆਨ ਸਿੰਘ ਤੇ ਰਤਨ ਸਿੰਘ ਨੂੰ ਸ਼ਹੀਦ ਕੀਤਾ ਗਿਆ। ਨਾਮਧਾਰੀ ਪੰਥ ਵਿੱਚ ਉਨ੍ਹਾਂ ਦੀ ਸ਼ਹਾਦਤ ਤੋਂ ਅਥਾਹ ਜੋਸ਼ ਫੈਲ ਗਿਆ।

ਦੂਜਾ ਕਾਰਨ ਇਹ ਹੋਇਆ ਕਿ ਮਲੇਰਕੋਟਲਾ ਰਿਆਸਤ ਵਿੱਚ ਰਾਮ ਗਊਆਂ ਦੇ ਵੱਗ ਪੰਜ ਪੰਜ ਸੌ ਦੇ ਫਿਰਦੇ ਸਨ। ਜਿਨ੍ਹਾਂ ਨੂੰ ਕੋਟਲੇ ਦੇ ਰੰਘੜ ਘੇਰ ਕੇ ਫੜ ਲੈਂਦੇ, ਮਾਰ ਕੇ ਮਾਸ ਖਾ ਜਾਂਦੇ ਅਤੇ ਚਮੜਾ ਮਹਿੰਗੇ ਮੁੱਲ ਵੇਚ ਦਿੰਦੇ। ਇਸ ਦਾ ਹਿੰਦੂ-ਸਿੱਖਾਂ ਨੇ ਬਹੁਤ ਵਾਵੇਲਾ ਕੀਤਾ ਪਰ ਕਿਸੇ ਨੇ ਕੁੱਝ ਨਾ ਸੁਣਿਆ।

ਇੱਕ ਦਿਨ ਭਾਈ ਗੁਰਮੁਖ ਸਿੰਘ ਨੰਬਰਦਾਰ ਜਰਵਾਹੀ ਪਿੰਡ ਜੋ ਕੋਟਲੇ ਤੋਂ ਦੱਖਣ ਵਲ ਦੋ ਤ੍ਰੈ ਮੀਲ ਤੇ ਹੈ, ਮਾਮਲਾ ਤਾਰਨ ਲਈ ਕੋਟਲੇ ਆ ਰਹੇ ਸਨ। ਰਸਤੇ ਵਿੱਚ ਇੱਕ ਕਰੂੰਜੜਾ ਬੈਲ ਤੇ ਭਾਰ ਲੱਦੀ ਚੜ੍ਹਿਆ ਆ ਰਿਹਾ ਸੀ ਤੇ ਉੱਤੇ ਆਪ ਵੀ ਚੜਿਆ ਬੈਠਾ ਸੀ। ਬੈਲ ਦਾ ਦੁੱਖ ਸਿੰਘ ਤੋਂ ਝੱਲਿਆ ਨ ਗਿਆ, ਉਸ ਕਿਹਾ:—

"ਮੀਆਂ ਭਾਰ ਅੱਗੇ ਹੀ ਬਾਹਲਾ ਹੈ, ਉੱਤੋਂ ਤੂੰ ਵੀ ਉੱਤੇ ਚੜ੍ਹ ਬੈਠਾ ਹੈਂ, ਜੇ ਤੂੰ ਉਤਰ ਪਏਂ ਤਦ ਬੈਲ ਨੂੰ ਕੁੱਝ ਸੌਖ ਹੋ ਜਾਏ"

"ਤੈਨੂੰ ਕੀ ? ਬੈਲ ਮੇਰਾ ਹੈ, ਮੈਂ ਜੋ ਮਰਜ਼ੀ ਹੈ ਕਰਾਂ ?"

"ਇਹ ਠੀਕ ਹੈ ਕਿ ਬੈਲ ਤੇਰਾ ਹੈ ਪਰ ਮੈਂ ਤੇ ਤੇਰੇ ਕਰਕੇ ਹੀ ਜੋ ਤੇਰੀ ਹਮਦਰਦੀ ਦਾ ਪਾਤ੍ਰ ਹੈ, ਅਰਜ਼ ਕੀਤੀ ਹੈ"

"ਤੈਨੂੰ ਨਹੀਂ ਪਤਾ ਇਹ ਇਸਲਾਮੀ ਰਾਜ ਹੈ ?"

"ਮੈਂ ਇਸੇ ਰਾਜ ਦਾ ਨੰਬਰਦਾਰ ਹਾਂ"

"ਫਿਰ ਕਾਫ਼ਰਾ ਸਿੱਖੜਿਆ ਆਪਣੇ ਰਸਤੇ ਲੱਗ, ਤੈਨੂੰ ਇਨ੍ਹਾਂ ਗੱਲਾਂ ਨਾਲ ਕੀ ਲੱਗੇ। ਮੈਂ ਤੇ ਇਹ ਬੈਲ ਜ਼ਿਭਾ ਕਰਕੇ ਖਾਣਾ ਹੈ।"

ਦੋਵੇਂ ਲੜਦੇ ਝਗੜਦੇ ਕੋਟਲੇ ਆ ਗਏ। ਕਰੂੰਜੜਾ ਸਿੱਧਾ ਕੁਤਵਾਲੀ ਗਿਆ ਨਾਲ ਹੀ ਭਾਈ ਗੁਰਮੁਖ ਸਿੰਘ ਨੂੰ ਲੈ ਗਿਆ। ਕੋਤਵਾਲ ਨੇ ਗੱਲ ਸੁਣਕੇ ਕਾਜ਼ੀ ਸੱਦ ਕੇ ਫ਼ਤਵਾ ਲੈ ਕੇ ਬੈਲ ਨੂੰ ਜ਼ਿਭਾ ਕਰਾਨ ਲਈ ਬੁੱਚੜ ਖਾਨੇ ਭੇਜ ਦਿੱਤਾ। ਸਿੰਘ ਦੀ ਬੇਇਜ਼ਤੀ ਕੀਤੀ ਗਈ।

ਭਾਈ ਗੁਰਮੁਖ ਸਿੰਘ ਜੀ ਇਹ ਗੱਲ ਝੱਲ ਨਾ ਸਕੇ, ਬਿਨਾਂ ਮਾਮਲਾ ਤਾਰਨ ਦੇ ਸ੍ਰੀ ਭੈਣੀ ਸਾਹਿਬ ਚਲੇ ਗਏ ਜਿੱਥੇ ਮਾਘੀ ਦਾ ਦੀਵਾਨ ਸੀ। ਸਿੰਘਾਂ ਵਿੱਚ ਪਹਿਲਾਂ ਹੀ ਗਿਆਨ ਸਿੰਘ ਜੀ ਦੀ ਮੌਤ ਦਾ ਬਹੁਤ ਜੋਸ਼ ਸੀ। ਉਪਰੋਂ ਇਹ ਗੱਲ ਹੋ ਗਈ, ਬਸ ਸੁਣਦਿਆਂ ਹੀ ਸਰਦਾਰ ਹੀਰਾ ਸਿੰਘ, ਲਹਿਣਾ ਸਿੰਘ ਰੜ (ਪਟਿਆਲਾ ਰਾਜ) ਨੇ ਨਿਸਚਿਤ ਯੋਜਨਾ ਅਨੁਸਾਰ ਕੋਟਲੇ ਤੇ ਚੜ੍ਹਾਈ ਕਰਨ ਲਈ ਕਮਰ ਕਸੇ ਕਰ ਲਏ। ਸ੍ਰੀਮਾਨ ਬਾਬਾ ਕਾਲ੍ਹਾ ਸਿੰਘ ਜੀ ਗਿਆਨੀ ਲਿਖਦੇ ਹਨ:—

ਖਖਾ ਖਾਲਸੇ ਬੈਠ ਸਲਾਹ ਕੀਤੀ ਲਿਖਣ ਚਿੱਠੀਆਂ ਨਾਲ ਵਧਾਈਆਂ ਦੇ।
ਅਸੀਂ ਧਰਮ ਉੱਤੇ ਤੇਗ ਚੱਕਣੀ ਹੈ, ਧਰਮ ਰਖਦੇ ਨੇ ਪੁੱਤ੍ਰ ਮਾਈਆਂ ਦੇ।
ਹਿੰਦੂ ਕੋਈ ਨਾ ਏਸ ਵਿੱਚ ਦਖ਼ਲ ਦੇਵੇ ਅਸੀਂ ਕਟਣੇ ਮੂੰਡ ਕਸਾਈਆਂ ਦੇ।
ਜਿੱਥੇ ਸਿੰਘ ਸਰਦਾਰ ਜਾਗੀਰ ਵਾਲੇ ਉਥੇ ਚਿੱਠੀਆਂ ਲਿਖ ਪੁਚਾਈਆਂ ਦੇ।

ਮਾਈ ਖੇਮ ਕੌਰ ਤੇ ਇੰਦ ਕੌਰ ਦੇ ਹਥ ਸ਼ਹੀਦੀ ਝੰਡਾ ਫੜਿਆ ਹੋਇਆ ਸੀ। ਜਿਸ ਦਾ ਰੰਗ ਸੁਲਾਹ ਕੁਲ ਸੁਫੇਦ ਸੀ ਅਤੇ ਉਪਰ ਖੰਡੇ ਦਾ ਨਿਸ਼ਾਨ ਸੀ। ਜਦ ਇਹ ਦੋਵੇਂ ਮਾਂਈਆਂ ਆਂਹਦੀਆਂ:—

"ਖ਼ਾਲਸਾ ਜੀ ਧਰਮ ਜਹਾਜ਼ ਚਲਣ ਲੱਗਾ ਹੈ, ਆਓ: ਜਿਸ ਸੀਸ ਦੇਕੇ ਸ਼ਹੀਦੀ ਮੁਰਾਤਬਾ ਪ੍ਰਾਪਤ ਕਰਨਾ ਹੈ। ਇਹ ਸਮਾਂ ਫਿਰ ਨਹੀਂ ਜੇ ਮਿਲਣਾ। ਬਿੱਲਿਆਂ ਨੂੰ, ਗਊ ਗ਼ਰੀਬ ਨੂੰ ਦੁਖ ਦੇਣ ਵਾਲਿਆਂ ਨੂੰ ਦੇਸ਼ ਵਿੱਚੋਂ ਕਢ ਕੇ ਦੇਸ਼ ਆਜ਼ਾਦ ਕਰਨਾ ਹੈ।"

ਇਹ ਸੁਣ ਕੇ ਕੋਈ ੫੦੦ ਸਿੰਘ ਸ਼ਹੀਦੀ ਝੰਡੇ ਹੇਠ ਆਣ ਖਲੋਤਾ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ:—

"ਕੂਕੇ ਸਿੰਘ ਸਾਠ ਕੇ ਨੇ ਠਾਨ ਕੇ ਮਰਨ ਨਿੱਜ,
ਮਾਰ ਕੇ ਕਸਾਈਆਂ ਨੂੰ ਗਾਈਆਂ ਬਚਾਈਆਂ।
ਕੋਟਲੇ ਦੀ ਤੁਰਕਾਨੀ ਤੇ ਪਠਾਨੀ ਫੌਜ ਸਭ,
ਸਿੰਘਨ ਸੈਂ ਲਰੀ ਉਨੈ ਮਾਰ ਕੇ ਹਟਾਈਆਂ।
ਫੌਜ ਪਟਿਆਲੇ ਦੀ ਵਸਾਲੇ ਜਾਇ ਦਗੇ ਸੰਗ,
ਕਸਮੈ ਉਠਾਇ ਲਿਆਇ ਦੀਏ ਪਕਰਾਈਆਂ।
ਉਡੇ ਸੋਊ ਤੋਪੈ ਆਗੇ ਅਨੁਰਾਗੇ ਸ਼ਬਦੋ ਮੈਂ,
ਖ਼ੁਸ਼ੀ ਹੋਇ ਵਡਭਾਗੇ ਧਰਮ ਹਿਤਾਈਆਂ।
(ਪੰਥ ਪ੍ਰਕਾਸ਼ ਗਿ. ਗਿਆਨ ਸਿੰਘ)

ਮਲੇਰ ਕੋਟਲੇ ਦੇ ਰੱਕੜ ਵਿੱਚ ੭ ਤੋਪਾਂ, ਨਾਭੇ, ਤੇ ਪਟਿਆਲੇ, ਜੀਂਦ ਤੇ ਕੋਟਲੇ ਦੀਆਂ ਬੀੜੀਆਂ ਗਈਆਂ। ਸਿੰਘਾਂ ਨੇ ਦੀਵਾਨ ਲਾ ਦਿੱਤਾ। ਦੁਆਲੇ ਨਾਭੇ ਤੇ ਪਟਿਆਲਾ ਜੀਂਦ ਦੀ ਫੌਜ ਨੇ ਘੇਰਾ ਘੱਤ ਲਿਆ। ਵਾਰੋ ਵਾਰੀ ਤੋਪ

ਚਲਦੀ, ਜਥੇਦਾਰ ਦੇ ਹੁਕਮ ਅਨੁਸਾਰ ਸਿੰਘ ਅੱਗੇ ਜਾ ਖਲੋਂਦਾ ਤੋਪ ਚਲਦੀ ਅੰਗ ਅੰਗ ਉਡਾ ਕੇ ਕਿਤੇ ਕਿਤੇ ਜਾ ਸੁਟਦੀ। ਇੰਝ ਕੋਈ ੮੪ ਸਿੰਘ ਸ਼ਹੀਦ ਕੀਤੇ ਗਏ।

ਸਿੰਘ ਸਾਰੇ ਸ਼ਹੀਦ ਹੋ ਚੁੱਕੇ ਸਨ। ਜਦ ਬਿਸ਼ਨ ਸਿੰਘ ਤੇ ਹਰਨਾਮ ਸਿੰਘ ਦੀ ਵਾਰੀ ਆਈ। ਉਹ ਵੀ ਦੋਵੇਂ ਉੱਠ ਖਲੋਤੇ। ਮਾਈ ਖੇਮ ਕੌਰ ਤੇ ਇੰਦਰ ਕੌਰ ਨੇ ਦੋਹਾਂ ਨੂੰ ਜੱਫੀ ਵਿੱਚ ਲੈਕੇ ਪਿਆਰ ਦਿੱਤਾ ਅਤੇ ਕਿਹਾ:—

"ਲਾਲ ਡਰ ਤੇ ਨਹੀਂ ਨਾ ਲਗਦਾ ?"

"ਡਰ ਕਾਹਦਾ ਹੈ ਮਾਂ, ਇਸ ਸੁਭਾਗੇ ਦਿਨ ਦੀ ਤੇ ਅਸੀਂ ਉਡੀਕ ਕਰਦੇ ਸਾਂ। ਸੁੱਖਾਂ ਸੁਖਦਿਆਂ ਮਸਾਂ ਉਹ ਸਮਾਂ ਆਇਆ ਹੈ। ਅਸੀਂ ਬਹੁਤ ਖ਼ੁਸ਼ ਹਾਂ ਪਰ........."

"ਪਰ ਕੀ ਪੁੱਤ੍ਰ"

"ਇੱਕ ਰੀਝ ਦਿਲ ਵਿੱਚ ਹੀ ਲੈ ਕੇ ਜਾ ਰਹੇ ਹਾਂ"

"ਉਹ ਕੀ ਏ ? ਦਸੋ ਨਾ ਮੇਰੇ ਬੀਬਾ"

"ਉਹ ਇਹ ਕਿ ਕਿਸੇ ਦੇਸ਼ ਦੁਸ਼ਮਣ ਵੈਰੀ ਦਾ ਸਿਰ ਨਾ ਉਡਾ ਸਕੇ। ਜੇ ਇੱਕ ਵੀ ਬਿੱਲਾ ਬਿਲੇ ਲਾ ਸਕਦਾ ਤਦ ਬਹੁਤ ਖੁਸ਼ੀ ਹੁੰਦੀ। ਪਰ......

"ਪਰ ਹੋਰ ਕਿਹੜੀ ਸਧਰ ਰਹਿ ਗਈ ਬੇਟਾ"

"ਪਰ, ਕੋਈ ਫਿਕਰ ਦੀ ਗੱਲ ਨਹੀਂ ਮਾਂ ੯ ਮਹੀਨੇ ਦੀ ਦੇਰ ਹੈ ਕੁੱਲ"

"ਨੌਂ ਮਹੀਨੇ !! ?

"ਹਾਂ ਨੌ ਮਹੀਨੇ ! ਨੌ ਮਹੀਨਿਆਂ ਪਿਛੋਂ ਕਿਸੇ ਤੇਰੇ ਜਿਹੀ ਮਾਂ ਦੇ ਰਾਹੀਂ ਫਿਰ ਇਸ ਦੇਸ਼ ਵਿਚ ਆਵਾਂਗੇ ਤੇ ਫਿਰ ਦੇਸ਼ ਵੈਰੀਆਂ ਦਾ ਸਫਾਇਆ ਕਰਾਂਗੇ। ਇਹ ਗੱਲ ਅਸੀਂ ਸਰਦਾਰ (ਹੀਰਾ ਸਿੰਘ) ਜੀ ਤੋਂ ਸੁਣੀ ਸੀ।

"ਅੱਛਾ ਮਾਂ ਸਤਿ ਸ੍ਰੀ ਅਕਾਲ"

"ਸਤਿ ਸ੍ਰੀ ਅਕਾਲ ਪੁਤਰ। ਡਰਨਾਂ ਨਾ ਮੈਂ ਤੁਹਾਡੇ ਮਗਰ ਹੀ ਆ ਰਹੀ ਹਾਂ।"

"ਸਾਨੂੰ ਕੋਈ ਡਰ ਨਹੀਂ ਮਾਂ, ਸਾਡੇ ਨਾਲ, ਸਰਦਾਰ ਜੀ ਨੇ ਪਿਤਾ ਜੀ

ਨੇ, ਹੋਰ ਸਾਥੀ ਸਿੰਘ ਨੇ, ਔਹ ਵੇਖ ਨਾ! ਕਲਗੀਧਰ ਪਾਤਸ਼ਾਹ ਦੇ ਚਾਰੇ ਲਾਲ, ਸਾਡੀ ਉਡੀਕ ਵਿਚ ਖਲੋਤੇ ਹੋਏ ਨੇ। ਅਸੀਂ ਕਦੋਂ ਜਾਵੀਏ ਤੇ ਜਾ ਕੇ ਉਨ੍ਹਾਂ ਦੇ ਚਰਨਾਂ ਤੇ ਸਿਰ ਰਖੀਏ ਉਹ ਸਾਨੂੰ ਜੱਫੀ ਵਿਚ ਲੈ ਕੇ ਥਾਪੀ ਦਿੰਦੇ ਹੋਏ ਪਿਆਰ ਨਾਲ ਆਖਣਗੇ :—

"ਤੁਸੀਂ ਆਗਏ ਬਿਸ਼ਨ ਸਿੰਘ ਹਰਿਨਾਮ ਸਿੰਘ। ਹੁਣ ਸਾਡੇ ਨਾਲ ਸਾਡੇ ਕੋਲ ਹੀ ਰਹਿਣਾਂ।"

"ਮੇਰੇ ਬੀਬੇ ਪੁਤ੍ਰਾਂ ਦੀ ਇੱਛਾ ਪੂਰੀ ਹੋਵੇ"

੧੯੭੨ ਜਨਵਰੀ ਦੀ ੧੮ ਤਾਰੀਖ ਸੀ। ਆਕਾਸ਼ ਬੱਦਲਾਂ ਨਾਲ ਭਰਿਆ ਹੋਇਆ। ਰਾਤੀਂ ਸਾਰੀ ਰਾਤ ਮੀਂਹ ਵਰ੍ਹਦਾ ਰਿਹਾ ਸੀ ਅਤੇ ਕਲ ੧੭ ਜਨਵਰੀ ਸ਼ਹੀਦੀ ਬਾਟਾ ਛੱਕਣ ਤੋਂ ਬਚੇ ਹੋਏ ਦੇਸ਼ ਪਰਵਾਨੇ, ਇਸੇ ਬਾਰਸ਼ ਵਿੱਚ ਠੰਡੀ ਪੌਣ ਦਾ ਦੁੱਖ, ਢਿਡੋਂ ਭੁੱਖੇ ਨਾਮ ਜਪਦੇ ਹੋਏ ਸਬਰ, ਸ਼ੁਕਰ ਵਿੱਚ ਮਸਤ, ਬੇ ਪਰਵਾਹ, ਮੌਤ ਰਾਣੀ ਦੀ ਉਡੀਕ ਵਿੱਚ ਸ਼ਹੀਦ ਭਰਾਵਾਂ ਨਾਲ ਰਲਣ ਲਈ ਉਤਾਵਲੇ ਹੋ ਰਹੇ ਸਨ। ਦਿਨ ਚੜ੍ਹਦਿਆਂ ਹੀ ਹਾਜ਼ਰੀ ਕਰ ਕਰਾ ਜ਼ਾਲਮ ਅੰਗਰੇਜ਼ ਤੇ ਉਸਦੇ ਪਿੱਠੂ ਰਿਆਸਤੀ ਅਫ਼ਸਰ ਆਪੋ ਆਪਣੇ ਦਲ-ਬਲ ਨਾਲ ਕੋਟਲੇ ਦੇ ਕੱਲਰ ਵਿੱਚ ਆ ਡਟੇ ਸਨ। ਕੁੱਝ ਸਿੰਘ ਸ਼ਹੀਦ ਹੋ ਗਏ ਸਨ ਅਤੇ ਥੋੜੇ ਜਿਹੇ ਜੋ ਬਚੇ ਸਨ ਉਹ ਵਾਰੋ ਵਾਰੀ ਤੋਪ ਅੱਗੇ ਆਣ ਖਲੋਂਦੇ ਤੇ ਸ਼ਹੀਦ ਹੋ ਜਾਂਦ।

ਅੱਜ ਦੋ ਸਾਕੇ ਬਹੁਤ ਮਾਅਰਕੇ ਦੇ ਹੋਏ। ਇੱਕ ਤੇ ਜਦ ਹਰਨਾਮ ਸਿੰਘ ਤੋਪ ਅੱਗੇ ਖਲੋਤਾ ਤਦ ਹਾ-ਹਾ ਕਾਰ ਮੱਚ ਗਿਆ। ਇਹ ਧਮੋਟ ਪਿੰਡ ਦਾ ਰਹਿਣ ਵਾਲਾ, ਮਸਭਿੰਨਾ, ਉੱਤਰਦੀ ਦਾਹੜੀ ਅਜੇ ਛੁਕਰੀਟ ਜਿਹਾ ਹੀ ਸੀ। ਉਸਦੇ ਲੱਕ ਕਛਹਿਰਾ ਵੀ ਨਹੀਂ ਸੀ ਸਗੋਂ ਚੱਦਰ ਦਾ ਧੱਬਲਾ ਬੱਧਾ ਹੋਇਆ ਸੀ। ਉਸਦੇ ਕੰਨਾਂ ਵਿੱਚ ਸੋਨੇ ਦੀਆਂ ਨੱਤੀਆਂ ਤੇ ਗਲ ਵਿੱਚ ਸੋਨੇ ਦੀਆਂ ਤਬੀਤੀਆਂ ਸਨ। ਇਸ ਦਾ ਕੱਦ ੬ ਫੁਟ ਦੇ ਕਰੀਬ ਲੰਮਾ ਤੇ ਜੁੱਸਾ ਭਰਵਾਂ, ਰੰਗ ਗੋਰਾ ਨਿਛੋਹ, ਬੁਲ ਲਾਲ ਲਾਲ ਪਿਪਲ ਪਤੀਆਂ ਜਿਹੇ, ਦੰਦਾਂ ਦੀ ਬੱਤੀ ਅਨਾਰ ਦੇ ਦਾਣਿਆਂ ਵਾਂਗ ਸਫੈਦ,ਗੁਲਾਬੀ ਭਾਹ ਮਾਰਦੀ ਹੋਈ।

ਹਸੂੰ ਹਸੂੰ ਕਰਦਾ ਚਿਹਰਾ, ਮੱਥਾ ਚੰਨ ਵਾਂਗ ਲਿਸ਼ਕਾਰੇ ਮਾਰਦਾ ਸੀ। ਇਹ ਜ਼ਦ ਤੋਪ ਅੱਗੇ ਆਇਆ ਤਦ ਤ੍ਰੈ ਵਾਰ ਤੋਪ ਪਲੀਤਾ ਚੱਟ ਗਈ। ਲੋਕਾਂ ਨੇ ਕਿਹਾ ਕਿ ਹੁਣ ਇਸ ਨੂੰ ਨਾਂ ਮਾਰਿਆ ਜਾਵੇ ਪਰ ਜ਼ਾਲਮ ਅੰਗਰੇਜ਼ ਕਾਵਨ ਦੇ ਦਿਲ ਵਿੱਚ ਰਹਿਮ ਲਈ ਕੋਈ ਵੀ ਥਾਂ ਪੈਦਾ ਨ ਹੋਇਆ। ਜਦ ਤ੍ਰੈ ਵਾਰ ਤੋਪ ਨਾ ਚਲੀ ਤੇ ਪਲੀਤਾ ਚੱਟ ਗਈ ਤਾਂ ਇਸਨੇ ਆਖਿਆ,''ਬਿੱਲਿਆ ਇਹ ਨਾ ਕਹੀਂ ਕਿ ਅਸੀਂ ਮੌਤ ਤੋਂ ਡਰਦੇ ਹਾਂ, ਸਾਡੇ ਲਈ ਤੇ ਇਹ ਮੌਤ ਨਹੀਂ ਸਗੋਂ ਜ਼ਿੰਦਗੀ ਹੈ। ਇਹ ਸਾਡੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਤੋਪ ਚਲਦੀ ਹੈ। ਤਿੰਨ ਵਾਰ ਤੁਹਾਡੇ ਜ਼ੋਰ ਲਾਣ ਤੇ ਤੋਪ ਨਹੀਂ ਚਲੀ। ਹੁਣ ਚਲਾਓ ਹੁਣ ਚੱਲੇਗੀ ਕਿਉਂਕਿ ਹੁਣ ਮੇਰੇ ਸਤਿਗੁਰੂ ਜੀ ਦਾ ਹੁਕਮ ਹੈ।'' ਹੁਣ ਤੋਪ ਚਲੀ ਤੇ ਅੰਗ-ਅੰਗ ਉਡਾਕੇ ਲੈ ਗਈ।

ਦੂਜਾ ਸਾਕਾ ਸੀ ਵਰਿਆਮ ਸਿੰਘ ਮਰੂਾੜ ਦਾ। ਇਹ ਬਾਲੀਲੇ ਦਾ ਸਿੱਧੂ ਖਾਨਦਾਨ ਦਾ ਰਤਨ ਦੂਲਕੀਆਂ ਦਾ ਨਜ਼ਦੀਕੀ ਸੀ। ਇਸਦੇ ਘਰ ਦੇ ਰਾਜੇ ਪਟਿਆਲੇ ਵਾਲੇ ਕੋਲ ਜਾ ਕੇ ਰੋਏ ਪਿੱਟੇ ਕਿ ਇਸ ਨੂੰ ਨਾ ਮਾਰਿਆ ਜਾਵੇ। ਰਾਜੇ ਨੇ ਮਲੇਰ ਕੋਟਲੇ ਆਖ ਭੇਜਿਆ ''ਕਿ ਵਰਿਆਮ ਸਿੰਘ ਗ਼ਲਤੀ ਨਾਲ; ਭੁਲ ਭੁਲੇਖੇ ਕੂਕਿਆ ਵਿੱਚ ਆ ਫਸਿਆ ਹੈ ਪਰ ਉਹ ਸਾਡਾ ਆਦਮੀ ਹੈ, ਉਸਨੂੰ ਮਾਰਿਆ ਨਾ ਜਾਵੇ। ਦੂਜਾ ਅਜੇ ਇਹ ਉਮਰੋਂ ਵੀ ਮਸਾਂ ੧੮ਵੇਂ ਸਾਲ ਵਿੱਚ ਹੀ ਹੈ, ਜੋ ਰਹਿਮ ਦੇ ਕਾਬਲ ਹੈ।''

ਜਦ ਇਹ ਵਾਰੀ ਨਾਲ ਤੋਪ ਅੱਗੇ ਆਇਆ ਤਾਂ ਇਸ ਨੂੰ ਕਿਹਾ ਗਿਆ,

''ਤੂੰ ਤੋਪ ਅੱਗੇ ਨਾ ਖਲੋ ਅੱਗੋਂ ਹਟ ਜਾ''

''ਕਿਉਂ ? ਕਿਉਂ ਨਾ ਖਲੋਵਾਂ ?''

''ਕਿਉਂਕਿ ਤੂੰ ਮਹਾਰਾਜਾ ਪਟਿਆਲਾ ਦੇ ਭਾਈਚਾਰੇ ਵਿੱਚੋਂ ਹੈਂ। ਦੂਜਾ ਤੇਰਾ ਕੱਦ ਮਧਰਾ ਹੈ ਇਸ ਲਈ ਤੋਪ ਦਾ ਨਿਸ਼ਾਨਾ ਠੀਕ ਨਹੀਂ ਬੈਠਦਾ''

''ਵਾਹ ! ਮੈਂ ਤੇ ਜਾਣਦਾ ਵੀ ਨਹੀਂ ਕਿ ਪਟਿਆਲੇ ਦਾ ਦੇਸ਼ ਦਰੋਹੀ ਰਾਜਾ ਮੇਰਾ ਕੀ ਲਗਦਾ ਹੈ। ਉਹ ਰਾਜਾ ! ਮੈਂ ਸਾਧਾਰਨ ਜੱਟ, ਜੱਟਾਂ ਦਾ

ਪੁੱਤ੍ਰ ਸਾਡਾ ਰਾਜੇ ਨਾਲ ਕੀ ਸਬੰਧ ?''

''ਤੇਰਾ ਕੱਦ ਮਧਰਾ ਹੈ।

''ਇਸ ਦਾ ਇੰਤਜਾਮ ਮੈਂ ਕਰ ਲੈਂਦਾ ਹਾਂ'' ਇਹ ਆਖਕੇ ਕੋਲ ਕੁੱਝ ਇੱਟਾਂ ਪਈਆਂ ਸਨ। ਉਨ੍ਹਾਂ ਦੀ ਢੇਰੀ ਲਾ ਲਈ ਤੇ ਅੱਡੀਆਂ ਚੁੱਕ ਕੇ ਉੱਤੇ ਖਲੋ ਕੇ ਆਖਣ ਲੱਗਾ! '' ਹੁਣ ਸਿਸਤ ਲਾਓ ਹੁਣ ਮੇਰੀ ਛਾਤੀ ਠੀਕ ਗੋਲੇ ਦੀ ਮਾਰ ਹੇਠਾਂ ਆਵੇਗੀ। ਹੁਣ ਮੈਂ ਮਧਰਾ ਨਹੀਂ।''

ਤੋਪ ਚਲੀ ਤੇ 'ਮੋਹ ਮਰਨੈ ਕਾ ਚਾਉ ਹੈ' ਪੜ੍ਹਦਾ ਹੋਇਆ ਭਾਈ ਵਰਿਆਮ ਸਿੰਘ ਮਰ੍ਹਾਝ ਕਾ ਸ਼ਹੀਦ ਹੋ ਗਿਆ।

ਜਦ ਬਿਸ਼ਨ ਸਿੰਘ ਦੀ ਵਾਰੀ ਆਈ ਤਦ ਦਰਸ਼ਕ ਇਹ ਦ੍ਰਿਸ਼ ਵੇਖ ਨਾ ਸਕੇ। ਬਾਰਾਂ ਕੁ ਸਾਲ ਦਾ ਬੱਚਾ, ਰੇਬ ਪਜਾਮਾ, ਕਲੀਆਂ ਵਾਲਾ ਕੁੜਤਾ, ਸਿੱਧੀ ਦਸਤਾਰ, ਪੇਸ਼ਵਾਈ ਢੰਗ ਦੀ' ਜੂੜੇ ਦੇ ਅਗਲੇ ਪਾਸੇ ਸਰਬ ਲੋਹ ਦਾ ਲਿਸ਼ਕਾਰੇ ਮਾਂਰਦਾ ਖੰਡਾ, ਗੋਰਾ ਨਿਛੋਹ ਰੰਗ, ਮੁਜ਼ਲੂਮੀਅਤ ਤੇ ਮਾਸੂਮੀਅਤ ਦੀ ਸਾਕਾਰ ਪ੍ਰਿਤਮਾ, ਚਿਹਰਾ ਨਿਰਭੈ, ਸੁਆਸ ਸੁਆਸ ਨਾਮ ਜਪ ਰਹੇ ਫਰਕਦੇ ਹੋਏ ਬੁਲ੍ਹ ਖ਼ੁਸ਼ੀਆਂ ਤੇ ਖੇੜਾ ਬਖੇਰਦਾ ਜਦ ਇਹ ਗ਼ੁਲਾਬ ਦੇ ਫੁੱਲ ਜਿਹਾ ਕੋਮਲ, ਕੁਸਮ ਬਿਸ਼ਨ ਸਿੰਘ ਤੋਪ ਤੇ ਅੱਗੇ ਖਲੋਤਾ, ਤਦ ਕਈਆਂ ਦੀਆਂ ਅੱਖੀਆਂ ਵਿੱਚ ਅੱਥਰੂ ਆ ਗਏ। ਖਾਸ ਕਰਕੇ ਐਲ. ਕਾਵਨ ਦੀ ਮੇਮ, ਜੋ ਇਹ ਦ੍ਰਿਸ਼ ਵੇਖਣ ਲਈ ਕੱਲਰ ਵਿੱਚ ਪੁੱਜੀ ਹੋਈ,ਸੀ ਵੇਖ ਕੇ ਸਥਿਰ ਨਾ ਰਹਿ ਸਕੀ! ਉਸ ਕਾਵਨ ਨੂੰ ਤਰਲੇ ਜਿਹੇ ਨਾਲ ਕਿਹਾ-''ਇਸ ਮਛੋਹਰ ਬਾਲਕ ਨੇ, ਬ੍ਰਿਟਿਸ਼ ਸਰਕਾਰ ਦਾ ਕੀ ਗੁਆਇਆ ਹੈ ?''

''ਇਹ ਬਾਗ਼ੀਆਂ ਦੇ ਨਾਲ ਸੀ, ਇਹ ਅਕੱਲਾ ਹੀ ਨਹੀਂ ਇਸ ਦਾ ਪਿਓ, ਔਹ ! ਹੱਥ ਵਿੱਚ ਝੰਡਾ ਲਈ ਖਲੋਤੀ, ਹਰ ਤੋਪ ਦੇ ਗੋਲੇ ਨਾਲ ''ਸਤਿ ਸ੍ਰੀ ਅਕਾਲ'' ਬੁਲਾ ਰਹੀ ਇਸ ਦੀ ਮਾਂ, ਇਹ ਆਪ ਸਭੇ ਤੇ ਬਾਗ਼ੀਆਂ ਦੇ ਗ੍ਰੋਹ ਦੇ ਮੈਂਬਰ ਹਨ-''

''ਇਹ ਤੇ ਠੀਕ ਹੈ ਪਰ ਇੱਕ ਅਬੋਧ ਬਾਲਕ. ਕਿਸੇ ਦਾ ਜਾਂ ਤੁਹਾਡਾ ਕੀ ਵਿਗਾੜ ਸਕਦਾ ਹੈ, ਜਦਕਿ ਇਸ ਦੇ ਨਾਲ ਦੇ ਅਜੇ, ਰੋਟੀ ਨੂੰ ਓਟੀ ਤੇ

ਪਾਣੀ ਨੂੰ ਮਾਣੀ ਹੀ ਮਸਾਂ ਆਖਣ ਲਗੇ ਹਨ-''

''ਇਹ ਤੇ ਠੀਕ ਹੈ ਪਰ ਇਹ ਕਹਾਵਤ ਨਹੀਂ ਜੇ ਕਦੀ ਸੁਣੀ ਕਿ ''ਸੂਲਾ ਦੇ ਜੰਮਦਿਆਂ ਹੀ ਮੂੰਹ ਤਿੱਖੇ'' ਹੁੰਦੇ ਹਨ। ਇਸ ਨੂੰ ਤੂੰ ਬਾਲਕ ਨਾ ਸਮਝ, ਮੈਨੂੰ ਇਹ ਬੜਾ ਕੌਈਦਾ ਜਾਪਦਾ ਹੈ-''

''ਐਵੇਂ ਤੁਹਾਡਾ ਖ਼ਿਆਲ ਹੈ, ਵੇਖੋ ਨਾ ਕਿਹੋ ਜਿਹਾ ਭੋਲਾ ਭਾਲਾ,. ਸਿੱਧਾ ਸਾਦਾ ਤੇ ਹੁਸੀਨ ਜਿਹਾ ਜਾਪਦਾ ਹੈ ? ਕੀ ਇਹ ਕਿਸੇ ਤਰ੍ਹਾਂ ਛੱਡਿਆ ਨਹੀਂ ਜਾ ਸਕਦਾ ?''

''ਹੋ ਸਕਦੈ''

''ਕਿਵੇਂ ?''

''ਇਹ ਆਖ ਦਏ ਕਿ ਮੈਂ ਬਾਗ਼ੀਆਂ ਦੇ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ''

''ਵਾਹ ! ਇਹ ਕਿਹੜੀ ਗੱਲ ਹੈ ! ਮੈਂ ਹੁਣੇ ਕਹਾ ਦੇਂਦੀ ਹਾਂ''

''ਪਰ ਜਰਾ ਸੋਚ ਸਮਝ ਕੇ ਅੱਗੇ ਜਾਣਾ ?''

''ਕਿਉਂ ?''

''ਕਿਉਂਕਿ ਅਜਿਹਾ ਨਾ ਹੋਵੇ ਜੋ ਇਹ ਪਾਗਲ ਤੁਹਾਡੀ ਬੇਇਜ਼ਤੀ ਕਰ ਦੇਣ''

''ਨਹੀਂ ! ਮੈਨੂੰ ਇਸ ਗੱਲ ਦਾ ਕੋਈ ਡਰ ਨਹੀਂ। ਮੈਂ ਜਾਣਦੀ ਹਾਂ ਕਿ ਭਾਵੇਂ ਇਹ ਬ੍ਰਿਟਿਸ਼ ਸਰਕਾਰ ਦੇ ਬਾਗ਼ੀ ਹਨ ਪਰ ਆਚਰਣ ਦੇ ਗਿਰੇ ਹੋਏ ਨਹੀਂ। ਇਹ ਇਸਤ੍ਰੀ ਤੇ ਹੱਥ ਨਹੀਂ ਚੁਕਦੇ ''

''ਚੰਗਾ ! ਜਿਵੇਂ ਮਰਜ਼ੀ''

ਮੇਮ ਗਈ ਤੇ ਜਾ ਕੇ ਬਿਸ਼ਨ ਸਿੰਘ ਨੂੰ ਆਖਣ ਲੱਗੀ ''ਤੂੰ ਕਹਿਦੇ ਨਾ ਕਿ ਮੈਂ ਬਾਗ਼ੀਆਂ ਦੇ ਗੁਰੂ ਰਾਮ ਸਿੰਘ ਤ੍ਰਖਾਣ ਦਾ ਸਿੱਖ ਨਹੀਂ। ਮੇਰਾ ਇਨ੍ਹਾਂ ਨਾਲ ਵਾਸਤਾ ਨਹੀਂ''।

ਇਹ ਸੁਣਦਿਆਂ ਸਾਰ ਹੀ ਬਿਸ਼ਨ ਸਿੰਘ ਧਾਹੀਂ ਮਾਰ ਕੇ ਉੱਚੀ ਉੱਚੀ ਰੋਣ ਲਗ ਪਿਆ। ਮੇਮ ਇਹ ਵੇਖ ਕੇ ਬਹੁਤ ਹੈਰਾਨ ਹੋਈ। ਉਸ ਦੀ ਸਮਝ

ਵਿਚ ਕੁਝ ਨਾ ਆਇਆ ਕਿ ਇਹ ਰੋਂਦਾ ਕਿਉਂ ਹੈ। ਉਹ ਖਿਸਿਆਨੀ ਜਿਹੀ ਵਾਪਸ ਪਰਤ ਆਈ। ਕਾਵਨ ਨੇ ਵਿਅੰਗ ਨਾਲ ਕਿਹਾ:—

"ਕਿਉਂ ? ਮੰਨ ਗਿਆ ?"

"ਉਸ ਤੇ ਕੋਈ ਜਵਾਬ ਹੀ ਨਹੀਂ ਦਿਤਾ। ਗਲ ਸੁਣਦਿਆਂ ਹੀ ਰੋਣ ਲੱਗ ਪਿਆ। ਇਸ ਦੇ ਇੰਝ ਰੋਣ ਦੇ ਕਾਰਨ ਦਾ ਮੈਨੂੰ ਪਤਾ ਨਹੀਂ ਲਗ ਰਿਹਾ ?"

"ਝਲੇ ਇੰਝ ਹੀ ਕਰਿਆ ਕਰਦੇ ਨੇ। ਮਰਨ ਦੇ ਸੂ ਪਰੇ ?"

"ਨਹੀਂ ! ਨਹੀਂ ! ਡਾਰਲਿੰਗ ਮੈਂ ਬਚਾਉਣਾ ਚਾਹੁੰਦੀ ਹਾਂ ਇਸ ਨੂੰ ?"

ਦੂਜੀ ਵਾਰ ਫਿਰ ਮੇਮ ਗਈ। ਕੋਲ ਜਾ ਕੇ ਸਮਝਾਂਦਿਆਂ ਕਿਹਾ-"ਕਹਿ ਦੇ ਨਾ ਕਿ ਮੈਂ ਕੂਕਿਆਂ ਦੇ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ। ਫਿਰ ਤੈਨੂੰ ਹੁਣੇ ਤੇਰੀ ਮਾਂ ਨਾਲ ਪਿੰਡ ਭੇਜ ਦਿਤਾ ਜਾਏਗਾ।"

"ਚੰਗਾ ! ਮੈਨੂੰ ਜ਼ਰਾ ਸੋਚ ਲੈਣ ਦਿਓ।"

ਇਹ ਆਖਦਿਆਂ ਫਿਰ ਰੋਣ ਲਗ ਪਿਆ। ਮਾਂ ਖੇਮ ਕੌਰ ਨੇ ਕੋਲ ਆ ਕੇ ਕਿਹਾ—

"ਡਰ ਗਿਆ ਏਂ ਪੁੱਤ੍ਰ ? ਮੈਨੂੰ ਪਹਿਲਾਂ ਹੀ ਪਤਾ ਸੀ ਕਿ ਜੋ 'ਗੱਜਿਆ' ਕਰਦੇ ਨੇ ਉਹ 'ਵਰ੍ਹਦੇ ਨਹੀਂ ਹੁੰਦੇ"। ਮਹਾਰਾਜ ਦਲੀਪ ਸਿੰਘ ਨੇ ਜੋ ਕੀਤੀ ਸੀ ਉਹ ਠੀਕ ਹੀ ਸੀ ਨਾ। ਹੁਣ ਪਤਾ ਲਗ ਗਿਆ ਜੇ ਕਿ ਨਹੀਂ ?"

ਬਿਸ਼ਨ ਸਿੰਘੀ ਦੀ ਘਿੱਗੀ ਬੱਝ ਗਈ। ਉਸ ਦੇ ਸੰਘੋਂ ਗੱਲ ਨਹੀਂ ਸੀ ਨਿਕੱਲਦੀ ਅਤੇ ਉਹ ਕੋਈ ਵੀ ਜਵਾਬ ਨਾ ਦੇ ਸਕਿਆ।

"ਹੁਣ ਪਤਾ ਲੱਗ ਗਿਆ ਏ ਨਾ ਪੁੱਤ੍ਰ ਕਿ ਦਲੀਪ ਸਿੰਘ ਜੋ ਕੀਤਾ ਸੀ, ਉਹ ਠੀਕ ਸੀ ?"

"ਨਹੀਂ !"

"ਉਹ ਇਤਨਾ ਹੀ ਕਹਿ ਸਕਿਆ""ਵੇਖੀਂ ਕਿਤੇ ਮੇਰੀ ਕੁੱਖ ਨੂੰ ਦਾਗ਼ ਨਾਂ ਲਾ ਦੇਵੀਂ ਪੁਤ੍ਰ ! ਮੈਂ ਕਿਤੇ ਮੂੰਹ ਦੇਣ ਜੋਗੀ ਨਹੀਂ ਰਹਾਂਗੀ।"

"ਨਹੀਂ ਮਾ"

"ਤਦ ਕੀ ਮੌਤ ਨੂੰ ਵੇਖ ਕੇ ਡਰ ਗਿਆ ਏਂ ?"

"ਨਹੀਂ ਮਾਂ"

"ਕੁਝ ਦਸੇਂ ਵੀ ਨਾ ? ਮੇਰੇ ਦਿਲ ਨੂੰ ਕੁਝ ਕੁਝ ਪਿਆ ਹੁੰਦੈ । ਔਹ ਵੇਖ, ਤੇਟੀ ਉਡੀਕ ਵਿਚ ਤੇਰੇ ਪਿਤਾ ਜੀ ਖਲੋਤੇ ਤੈਨੂੰ ਕਿਂਵੇਂ ਬੁਲਾ ਰਹੇ ਨੇ ! ਡਰ ਨਾ"

"ਨਹੀਂ ਮਾਂ"

"ਇਸ 'ਨਹੀਂ ਮਾਂ' ਦਾ ਮੈਂ ਕੋਈ ਵੀ ਭਾਵ ਨਹੀਂ ਸਮਝਦੀ ? ਖਿੜੇ ਤੇ ਸਿੱਧੇ ਮੱਥੇ ਚੱਲ ਹੁਣ ਰੋ ਕੇ ਨਾ ਡਰਾ ?"

"ਮੈਂ ਡਰਦਾ ਨਹੀਂ ਰੋ ਰਿਹਾ ਮਾਂ"

"ਫਿਰ ?"

"ਮੈਂ ਰੋ ਰਿਹਾ ਹਾਂ ਕਿ ਇਸ ਨੂੰ ਇਹ ਆਖਣ ਦਾ ਹੌਸਲਾ ਕਿਵੇਂ ਪਿਆ ਕਿ ਮੈਂ ਆਖ ਦਿਆਂ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ ।"

"ਅੱਛਾ !"

"ਜ਼ਰੂਰ ਮੇਰੇ ਅੰਦਰ ਕੋਈ ਕਮਜ਼ੋਰੀ ਹੈ ? ਸੱਚ ਤਾਂ ਇਹ ਹੈ ਮਾਂ ਜੇ ਕਿਤੇ "ਬਿੱਲਾ" ਆਪ ਇਹ ਗੱਲ ਮੇਰੇ ਕੋਲ ਆਕੇ ਕਹਿੰਦਾ ਤਦ ਮੈਂ ਉਸ ਨੂੰ ਵਾਪਸ ਪਰਤਣ ਜੋਗਾ ਨਾ ਛੱਡਦਾ ਪਰ ਕਰਾਂ ਕੀ ?"

"ਜੋ ਕਿਹਾ ਕਰਦਾ ਸੈਂ ਹੁਣ ਕਰ ਵਿਖਾਲ ?" "ਇੰਞ ਰੋ ਕੇ ਨਾ ਵਿਖਾ ?"

"ਮੈਨੂੰ ਰੋਣ ਤੇ ਇਸ ਗੱਲ ਦਾ ਆਉਂਦਾ ਹੈ ਕਿ ਮੇਰੇ ਦੀਨ ਦੁਨੀ ਦੇ ਵਾਲੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਹ ਚੂਹੜੀ 'ਤ੍ਰਖਾਣ' ਆਖ ਰਹੀ ਹੈ । ਮੈਨੂੰ ਤੇ ਉਸ ਸ਼ਹਿਨਸ਼ਾਹ ਪਾਤਸ਼ਾਹ ਜਿਹਾ ਕੋਈ ਵੀ ਨਜ਼ਰ ਨਹੀਂ ਆ ਰਿਹਾ ।"

"ਮੈਨੂੰ ਬਹੁਤ ਖ਼ੁਸ਼ੀ ਹੈ ਪੁੱਤ੍ਰ"

ਇਨ੍ਹਾਂ ਗੱਲਾਂ ਪਿੱਛੋਂ ਬਿਸ਼ਨ ਸਿੰਘ ਨੇ ਇਸ਼ਾਰੇ ਨਾਲ ਮੇਮ ਨੂੰ ਫਿਰ ਸੱਦਿਆ ਜਦ ਉਹ ਆ ਗਈ ਤਦ ਆਖਣ ਲੱਗਾ-

"ਮੈਂ ਸਾਹਿਬ ਦੇ ਕੰਨ ਵਿੱਚ ਆਖ ਦਿੰਦਾ ਹਾਂ"

ਮੇਸ ਖ਼ੁਸ਼ੀ-ਖ਼ੁਸ਼ੀ ਸਾਹਿਬ ਕੋਲ ਗਈ ਤੇ ਆਖਣ ਲੱਗੀ-

"ਓ ! ਡਾਰਲਿੰਗ ! ਮੈਂ ਆਪਣੇ ਮਿਸ਼ਨ ਵਿੱਚ ਕਾਮਯਾਬ ਹੋ ਗਈ ਹਾਂ"

"ਓਹ ਕਿਵੇਂ ?"

"ਆਂਹਦਾ ਹੈ ਕਿ ਮੈਂ ਸਾਹਿਬ ਦੇ ਕੰਨ ਵਿੱਚ ਆਖ ਦਿੰਦਾ ਹਾਂ"

"ਫਿਰ ਮੁਬਾਰਕ ਹੋਵੋ"

"ਇਸ ਵਿੱਚ ਮੁਬਾਰਕ ਦੀ ਕਿਹੜੀ ਗੱਲ ਹੈ ? ਮੈਨੂੰ ਸਮਝ ਨਹੀਂ ਆ ਰਹੀ ਇਸ ਨਗੂਣੀ ਜਿਹੀ ਗੱਲ ਨੂੰ ਤੁਸੀਂ ਏਨਾ ਕਿਉਂ ਮਹਾਨ ਸਮਝ ਰਹੇ ਹੋ ?"

"ਇਹ ਰਾਜਨੈਤਿਕ ਮਸਲੇ ਹਨ ਡਾਰਲਿੰਗ।"

"ਇਸ ਵਿੱਚ ਕਿਹੜੀ ਨੀਤੀ ਹੈ ?"

"ਜੇ ਇਹ ਬੱਚਾ ਮਾਫ਼ੀ ਮੰਗ ਲਏ ਜਿਹਾ ਕਿ ਹੁਣ ਮੰਗ ਲਏਗਾ। ਮੈਂ ਪਾਰਲੀਮੈਂਟ ਨੂੰ ਲਿਖਾਂਗਾ ਕਿ ਮਾਲੇਰਕੋਟਲੇ ਵਿੱਚ ਮੇਰੀ ਪਾਲਸੀ ਅਜਿਹੀ ਕਾਮਯਾਬ ਰਹੀ ਕਿ ਬਾਗ਼ੀ ਮਾਫ਼ੀ ਮੰਗਣ ਲਈ ਮਜਬੂਰ ਹੋ ਗਏ। ਪਾਰਲੀਮੈਂਟ ਦੇ ਪਿਛਾਂਹ ਖਿੱਚੂ ਮੈਂਬਰ, ਇਸ ਗੱਲ ਨੂੰ ਉਛਾਲਣਗੇ ਅਤੇ ਜੇ ਕੁੱਝ ਅਗਾਂਹਾਂ ਵਧੂ ਮੇਰੇ ਕੰਮ ਦੀ ਆਲੋਚਨਾ ਕਰਨਗੇ ਤਦ ਉਨ੍ਹਾਂ ਨੂੰ ਜਵਾਬ ਦੇਣ ਲਈ ਇਹ ਚੀਜ਼ ਬਹੁਤ ਕੰਮ ਦਏਗੀ।"

"ਚੰਗਾ ਫਿਰ ਜਾਓ"

ਸਾਹਿਬ ਖ਼ੁਸ਼ੀ ਭਰਿਆ ਬਿਸ਼ਨ ਸਿੰਘ ਕੋਲ ਗਿਆ, ਝੁੱਕ ਕੇ ਕੰਨ ਅੱਗੇ ਕਰਕੇ ਗੱਲ ਸੁਣਨ ਲੱਗਾ। ਅਜੇ ਝੁਕਿਆ ਹੀ ਸੀ ਕਿ ਰੌਲਾ ਪਾ ਉਠਿਆ !

"ਬਚਾਓ ! ਬਚਾਓ !"

ਮੇਮ ਤੇ ਲੋਕੀ ਸਾਰੇ ਹੈਰਾਨ ਹੋਏ ਜਦ ਅੱਗੇ ਜਾਕੇ ਵੇਖਣ ਲੱਗੇ ਤਾਂ ਬਿਸ਼ਨ ਸਿੰਘ ਨੇ ਸਾਹਿਬ ਦੀ ਦਾੜ੍ਹੀ ਅਜਿਹੀ ਘੁਟ ਕੇ ਦੋਹਾਂ ਹੱਥਾਂ ਨਾਲ ਫੜੀ ਹੋਈ

ਸੀ ਕਿ ਉਹ ਸਾਰਾ ਜ਼ੋਰ ਲਾ ਕੇ ਵੀ ਛੁਡਾ ਨਾ ਸਕਿਆ। ਕਾਵਨ ਸਿੱਧਾ ਹੋਣ ਲੱਗਾ ਪਰ ਬੱਚਾ ਤੋਰੀ ਵਾਂਗ ਲਟਕਦਾ ਨਾਲ ਹੀ ਉਪਰ ਉਠਿਆ ਤੇ ਦਾੜ੍ਹੀ ਨਾ ਛੱਡੀ। ਮੇਮ ਵੀ ਰੌਲਾ ਪਾ ਉਠੀ!

"ਬਚਾਓ ! ਬਚਾਓ !"

ਕਈ ਇੱਕ ਰਿਆਸਤੀ ਅਫ਼ਸਰ ਤੇ ਸਿਪਾਹੀ ਨੱਸ ਕੇ ਸਾਹਿਬ ਕੋਲ ਗਏ ਪਰ ਬਿਸ਼ਨ ਸਿੰਘ ਦੇ ਹੱਥੋਂ ਦਾੜ੍ਹੀ ਕੋਈ ਨ ਛੁਡਾ ਸਕਿਆ, ਅੰਤ ਨਾਭਾ ਰਾਜ ਦੇ ਇੱਕ ਬ੍ਰਾਹਮਣ ਸਿਪਾਹੀ ਨੇ ਤਲਵਾਰ ਨਾਲ ਪਹਿਲਾਂ ਉਸਦੇ ਦੋਵੇਂ ਹੱਥ ਵੱਢ ਦਿੱਤੇ, ਪਰ ਫਿਰ ਵੀ ਹੱਥ ਦਾੜ੍ਹੀ ਨਾਲ ਹੀ ਲਟਕਦੇ ਰਹੇ। ਅੰਤ ਤਲਵਾਰ ਮਾਰ ਕੇ ਬਿਸ਼ਨ ਸਿੰਘ ਦਾ ਸਿਰ ਵੱਢ ਦਿੱਤਾ ਗਿਆ। ਉਧਰ ਧਰਤੀ ਤੇ ਸਿਰ ਡਿੱਗਾ ਉਧਰ ਨਾਲ ਹੀ ਮਾਈ ਖੇਮ ਕੌਰ, ਇੰਦ ਕੌਰ ਨੇ 'ਬੋਲੇ ਸੋ ਨਿਹਾਲ' ਸਤਿ ਸ੍ਰੀ ਅਕਾਲ, ਦਾ ਜੈਕਾਰਾ ਬੁਲਾਇਆ : ਇਹ ਮਹਾਨ ਬੱਚਾ ਵੀ ਖ਼ੁਸ਼ੀ ਖ਼ੁਸ਼ੀ ਸ਼ਹੀਦ ਹੋਇਆ।

ਆਪਣੀ ਝੇਪ ਮਿਟਾਉਣ ਤੇ ਬੱਚੇ ਦੇ ਕਤਲ ਦੇ ਦੋਸ਼ ਤੋਂ ਬਚਣ ਲਈ ਕਾਵਨ ਆਪਣੀ ਚਿੱਠੀ ਜੋ ਉਸ ਨੇ ੧੭ ਜਨਵਰੀ ਨੂੰ ਕਮਿਸ਼ਨਰ ਅੰਬਾਲਾ ਨੂੰ ਲਿਖੀ ਸੀ, ਲਿਖਦਾ ਹੈ "ਦੋ ਇਸਤ੍ਰੀਆਂ ਪਟਿਆਲਾ ਰਿਆਸਤ ਦੀਆਂ ਵਸਨੀਕ ਸਨ। ਮੈਂ ਉਨ੍ਹਾਂ ਨੂੰ ਪਟਿਆਲੇ ਜਾਣ ਲਈ ਕਿਹਾ, ਪਟਿਆਲਾ ਫੌਜ ਦੇ ਕਮਾਨ ਅਫ਼ਸਰ ਦੇ ਸਪੁਰਦ ਕਰ ਦਿੱਤਾ। ਬਾਗ਼ੀਆਂ ਵਿੱਚੋਂ ਮੈਂ ੪੯ ਆਦਮੀ ਅੱਜ ਦੁਪਹਿਰ ਕੋਟਲੇ ਦੀ ਪਰੇਡ ਗਰਾਊਂਡ ਵਿੱਚ ਪਟਿਆਲਾ, ਨਾਭਾ, ਜੀਂਦ ਅਤੇ ਕੋਟਲਾ ਰਿਆਸਤ ਦੀਆਂ ਫੌਜਾਂ ਦੀ ਮੌਜੂਦਗੀ ਵਿੱਚ ਤੋਪਾਂ ਨਾਲ ਉਡਾ ਦਿੱਤੇ। ਮੇਰਾ ਇਰਾਦਾ ੪੦ ਆਦਮੀਆਂ ਨੂੰ ਉਡਾਣ ਦਾ ਸੀ ਅਤੇ ਬਾਕੀ ੧੬ ਨੂੰ ਅਗਲੇ ਦਿਨ ਦਿਨੇ ਫਾਂਸੀ ਦੇਣ ਲਈ ਮਲੌਦ ਭੇਜਣ ਦਾ ਸੀ। ਪਰ ਇੱਕ ਆਦਮੀ (ਬੱਚਾ ਨਹੀਂ) ਨੇ ਗਾਰਦ ਕੋਲੋਂ ਬਚ ਕੇ ਮੇਰੇ ਉੱਤੇ ਇੱਕ ਭਿਆਨਕ ਹਮਲਾ ਕਰ ਦਿੱਤਾ ਅਤੇ ਮੈਨੂੰ ਗਲੇ ਤੋਂ ਫੜ ਕੇ ਉਸ ਨੇ ਮੇਰਾ ਸਾਹ ਘੁਟਣ ਦੀ ਕੋਸ਼ਿਸ਼ ਕੀਤੀ। ਜਿਵੇਂ ਕੋਈ ਵਡੀ ਤਾਕਤ ਵਾਲਾ ਆਦਮੀ ਹੁੰਦਾ ਹੈ (ਬੱਚਾ ਜਿਉਂ ਸੀ) ਮੈਂ ਆਪਣੇ ਆਪ ਨੂੰ ਬੜੀ ਮੁਸ਼ਕਲ

ਨਾਲ ਛੁਡਾਇਆ। ਫੇਰ ਉਸ ਨੇ ਮੇਰੇ ਕੋਲ ਖਲੋਤੇ ਇੱਕ ਦੇਸੀ ਰਿਆਸਤਾਂ ਦੇ ਅਫਸਰਾਂ ਤੇ ਇੱਕ ਗਜ਼ਬ ਦਾ ਹਮਲਾ ਕੀਤਾ (ਝੂਠੋਂ ਝੂਠ) ਜਿਸ ਦਾ ਨਤੀਜਾ ਇਹ ਹੋਇਆ ਕਿ ਉਨ੍ਹਾਂ ਅਫਸਰਾਂ ਨੇ ਆਪਣੀਆਂ ਤਲਵਾਰਾਂ ਖ਼ਿੱਚੀਆਂ ਤੇ ਉਸ ਨੂੰ ਕਤਲ ਕਰ ਦਿੱਤਾ (ਕੂਕਾ ਆਊਟ ਬ੍ਰੇਕ ਪੰਨਾ ੨੯ ਪਾਰਲੀਮੈਂਟ)

# ਮਾਸਟਰ ਮਦਨ

ਗੁਰਚਰਨ ਰਾਮਪੁਰੀ

ਰਾਗ ਦਿਲ ਵਿੱਚ ਉਹ ਜਜ਼ਬਾਤ ਪੈਦਾ ਕਰਦਾ ਹੈ, ਵੇਸਵਾ ਤੋਂ ਭਜਨ ਸੁਣਕੇ, ਜਿਨ੍ਹਾਂ ਹੇਠ ਸੁਆਮੀ ਵਿਵੇਕਾ ਨੰਦ ਜਿਹਾ ਵਿਦੱਵਾਨ ਉਸਦੇ ਪੈਰੀਂ ਪੈ ਕੇ ਪੁਕਾਰ ਉਠਦਾ ਹੈ, "ਮਾਤਾ ਮੈਨੂੰ ਪੂਰਨ ਵੇਦਾਂਤ ਦਾ ਗਿਆਨ ਅੱਜ ਹੋਇਆ ਹੈ।"

# ਮਾਸਟਰ ਮਦਨ

ਪੰਜਾਬ ਦੇ ਮਹਾਨ ਸਾਧੂ ਸੰਗੀਤਕਾਰ ਮਹਾਤਮਾ ਹਰਬਲਭ ਦੀ ਯਾਦ ਵਿੱਚ ਹਰ ਸਾਲ ਦੇਵੀ ਤਲਾ ਜਲੰਧਰ ਤੇ ਹੋਣ ਵਾਲੇ ਸਰਬ ਹਿੰਦ ਸੰਗੀਤ ਸਮੇਲਨ ਦੀ ਵਿਸ਼ਾਲ ਸਟੇਜ ਤੇ ਬੈਠੇ ਭਾਰਤ ਦੇ ਪ੍ਰਸਿੱਧ ਕਲਾਸਕੀ ਸੰਗੀਤ-ਕਾਰ ਸ੍ਰੀ ਓਅੰਕਾਰ ਨਾਥ ਠਾਕੁਰ, ਪੰ: ਕ੍ਰਿਸ਼ਨ ਰਾਓ, ਬੇਦੀ ਦਲੀਪ ਸਿੰਘ, ਪੰ: ਕਾਂਸ਼ੀ ਨਾਥ, ਪੰ: ਮਹਾਂਦੇਵ, ਮਾਸਟਰ ਮੋਹਨ ਹੋਰ ਅਨੇਕਾਂ ਗਵਈਆਂ ਸਮੇਤ ਬੁੱਤਾਂ ਵਾਂਗ ਬਾਲਕ ਵਲ ਇੱਕ-ਟਕ ਦੇਖ ਰਹੇ ਸਨ। ਮਾਸੂਮ ਬੱਚਾ ਪੱਕਾ ਰਾਗ ਇੱਕ ਉਸਤਾਦ ਗਵਈਏ ਵਾਂਗ ਗਾ ਰਿਹਾ ਸੀ।

ਪੰਡਾਲ ਵਿੱਚ ਬੈਠੇ ਹਜ਼ਾਰਾਂ ਸੰਗੀਤ ਰਸੀਏ ਮੂੰਹ ਵਿੱਚ ਉਂਗਲਾਂ ਪਾਈਂ ਹੈਰਾਨ ਹੋਏ ਸੁਣ ਰਹੇ ਸਨ। ਚੁੱਪ ਵਰਤੀ ਪਈ ਸੀ। ਚੁੱਪ ਓਦੋਂ ਟੁੱਟਦੀ ਜਦੋਂ ਸਰੋਤੇ ਅਚਾਨਕ ਕਿਸੇ ਤਾਨ ਪਲਟੇ ਉਤੇ ਬੇਵਸ ਹੋਕੇ ਵਾਹ ਵਾਹ ਕਰ ਉੱਠਦੇ, ਪਰ ਦੂਜੇ ਹੀ ਪਲ ਦੀ ਚੁੱਪ ਹੋਰ ਗੂੜ੍ਹੀ ਹੋ ਜਾਂਦੀ ਹਜ਼ਾਰਾਂ ਇਨਸਾਨੀ ਰੂਹਾਂ ਸਿਮਟ ਕੇ ਸਿਰਫ ਕੰਨ ਬਣ ਜਾਂਦੀਆਂ। ਚਹੁੰ ਸਾਲਾਂ ਦਾ ਮਾਸੂਮ ਮਾਸਟਰ ਮਦਨ ਗਾ ਰਿਹਾ ਸੀ। ਅੱਜ ੨੯ ਦਸੰਬਰ ੧੯੩੦ ਨੂੰ ਉਸਦਾ ਚੌਥਾ ਜਨਮ ਦਿਨ ਸੀ।

ਉਹ ਗਾ ਕੇ ਹਟਿਆ ਤਾਂ ਪੰਡਾਲ ਤਾੜੀਆਂ ਨਾਲ ਗੂੰਜ ਉਠਿਆ। ਹਰ

ਪਾਸਿਓਂ ਵਾਹ ਵਾਹ ਦੀਆਂ ਆਵਾਜ਼ਾਂ ਉੱਚੀਆਂ ਹੋਈਆਂ । ਸਟੇਜ ਤੇ ਬੈਠੇ ਕਈ ਸੰਗੀਤਕਾਰ ਉਸਨੂੰ ਗੋਦੀ ਵਿੱਚ ਲੈਣ ਲਈ ਇੱਕ ਦਮ ਉੱਠੇ ਤੇ ਉਸ ਕੋਲ ਪੁੱਜ ਅਚੰਭਤ ਇੱਕ ਦੂਜੇ ਵਲ ਵੇਖਣ ਲੱਗ ਪਏ ਜਦੋਂ ਉਹਨਾਂ ਦੇ ਸਿਰ ਭਿੜ ਗਏ ।

ਮਦਨ ਦਾ ਜਨਮ ਜ਼ਿਲਾ ਜਲੰਦਰ ਦੇ ਪਿੰਡ ਖਾਨ ਖਾਨਾ ਵਿੱਚ ੨੮ ਦਸੰਬਰ ੧੯੨੬ ਨੂੰ ਹੋਇਆ । ਉਸਦੇ ਪਿਤਾ ਸ: ਅਮਰ ਸਿੰਘ ਭਾਰਤ ਸਰਕਾਰ ਦੇ ਵਿਦਿਆ ਵਿਭਾਗ ਵਿਚ ਸ਼ਿਮਲੇ ਨੌਕਰ ਸਨ । ਆਪ ਇੱਕ ਰਾਗੀ ਹੋਣ ਕਰਕੇ ਉਨ੍ਹਾਂ ਅਧਣੇ ਵੱਡੇ ਪੁਤ੍ਰ ਮਾਸਟਰ ਮੋਹਨ ਨੂੰ ਰਾਗ-ਵਿਦਿਆ ਪ੍ਰਸਿਧ ਸੰਗੀਤ ਕਾਰ ਸ੍ਰੀ ਦਲੀਪ ਚੰਦਰ ਬੇਦੀ ਦੇ ਸ਼ਾਗਿਰਦ, ਅਪਣੇ ਮਿਤਰ ਮਾਸਟਰ ਅਮਰ ਨਾਥ ਕੋਲੋਂ ਦਿਵਾਈ । ਘਰ ਵਿੱਚ ਸਵੇਰੇ ਸ਼ਾਮ ਮਾਸਟਰ ਅਮਰ ਨਾਥ ਮੋਹਨ ਨੂੰ ਰਾਗਣੀਆਂ ਦਾ ਅਲਾਪ ਦਸਦੇ, ਆਪ ਗਾਂਦੇ, ਵਾਇਲਨ , ਹਾਰਮੋਨੀਅਮ ਜਲ ਤਰੰਗ ਵਜਾਂਦੇ । ਕਦੇ ਕਦੇ ਮੋਹਨੀ ਦੀ ਭੈਣ ਕਿਸ਼ਨਾ ਦੇਵੀ ਵੀ ਗਾਣ ਬੈਠ ਜਾਂਦੀ । ਘਰ ਦੀ ਫਿਜ਼ਾ ਵਿੱਚ ਸੰਗੀਤ ਤਰਦਾ ਰਹਿੰਦਾ । ਸੁਰਾਂ ਦਾ ਸੁਮੇਲ ਨਵਜੰਮੇ ਨਿੱਕੇ ਮਦਨ ਨੂੰ ਲੋਰੀਆਂ ਦਿੰਦਾ । ਇਸ ਸੰਗੀਤਕ ਵਾਯੂ ਮੰਡਲ ਵਿੱਚ ਉਹ ਪੌਣੇ ਦੋ ਸਾਂਲ ਦੀ ਉਮਰ ਵਿੱਚ ਹੀ ਆਪ ਵੀ ਗੁਣਗੁਨਾਣ ਲੱਗ ਪਿਆ ।

ਇੱਕ ਦਿਨ ਇਕੱਲਾ ਪੰਘੂੜੇ ਵਿੱਚ ਪਿਆ ਉਹ ਗੁਣਗੁਣਾ ਰਿਹਾ ਸੀ । ਉਸਦੀ ਮਾਤਾ ਸ੍ਰੀਮਤੀ ਪੂਰਨ ਦਈ ਦੂਰ ਖੜੀ ,ਸੁਣਦੀ ਰਹੀ ਤੇ ਉਸਦਾ ਅੰਦਰਲਾ ਮਾਣ ਨਾਲ ਭਰ ਗਿਆ। ਉਸਨੇ ਆਪਣੇ ਪਤੀ ਨਾਲ ਗੱਲ ਕੀਤੀ : ਰਸੀਲੇ ਪਿਤਾ ਨੇ ਝੱਟ ਆਪਣਾ ਧਿਆਨ ਇਸ ਬੱਚੇ ਵਲ ਮੋੜ ਲਿਆ । ਇਸਨੂੰ ਵੀ ਰਾਗ ਵਿਦਿਆ ਸਮੇਂ ਕੋਲ ਬਿਠਾਣਾ ਆਰੰਭ ਕਰ ਦਿੱਤਾ ਤੇ ਥੋੜੇ ਚਿਰ ਪਿੱਛੋਂ ਬਾਕਾਇਦਾ ਸਬਕ ਦਿੱਤਾ ਜਾਣ ਲੱਗਾ, ਮੋਹਨ ਅਲਾਪ ਕਰਦਾ, ਮਦਨ ਉਸ ਵਾਂਗ ਅਲਾਪ ਕਰਨ ਦੀ ਕੋਸ਼ਿਸ਼ ਕਰਦਾ । ਮੋਹਨ ਗਾਂਦਾ, ਮਦਨ ਆਪਣੀ ਤੋਤਲੀ ਬੋਲੀ ਵਿੱਚ ਉਸੇ ਤੁਕ ਦੇ ਸ਼ਬਦ ਦੁਹਰਾਉਂਦਾ; ਸ਼ਬਦ ਉਸ ਤੋਂ ਸਹੀ ਨਾ ਉਚਾਰ ਹੁੰਦੇ ।

ਸਵੇਰ ਸਬਕ ਲੈਕੇ ਉਹ ਆਪਣੇ ਹਾਣੀਆਂ ਨਾਲ ਖੇਡਣ ਘਰੋਂ ਨਿਕਲ ਜਾਂਦਾ। ਸਾਰਾ ਦਿਨ ਖੇਡਦਾ ਰਹਿੰਦਾ ਪਰ ਸ਼ਾਮ ਨੂੰ ਜਦ ਵਿੱਦਿਆ ਦਾ ਸਮਾਂ ਹੁੰਦਾ ਤਾਂ ਉਹ ਚੁੱਪ ਚਾਪ ਇੱਕ ਧਿਆਨ ਹੋਕੇ ਸੁਣਦਾ ਤੇ ਫਿਰ ਰਾਗ ਅਲਾਪਦਾ। ਇੰਝ ਦਿਨ ਲੰਘਦੇ ਗਏ ਤੇ ਖੇਡਣ ਦੀ ਬੇਫਿਕਰ ਉਮਰ ਵਿੱਚ ਮਦਨ ਦੀ ਮਾਸੂਮ ਪਵਿੱਤਰ ਆਤਮਾ ਪੱਕੇ ਰਾਗ ਦੀਆਂ ਔਖੀਆਂ ਘਾਟੀਆਂ ਵਿੱਚ ਵਿਚਰਦੀ ਗਿਆਨ ਦੀ ਟੀਸੀ ਵਲ ਨਿਰੰਤਰ ਵਧਦੀ ਪਰਵਾਨ ਚੜ੍ਹਦੀ ਗਈ। ਵੱਡੇ ਭਰਾ ਮੋਹਨ ਤੇ ਮਾਸਟਰ ਅਮਰ ਨਾਥ ਦੀ ਹਮਦਰਦ ਛਾਂ ਹੇਠ ਇਹ ਫੁੱਲ ਖਿੜਨ ਤੋਂ ਵੀ ਪਹਿਲਾਂ ਮਹਿਕ ਪਿਆ।

ਸ਼ਿਮਲੇ ਦੀਆਂ ਪਹਾੜੀਆਂ ਤੇ ਉੱਗੀਆਂ ਉੱਚੀਆਂ ਲੰਮੀਆਂ ਚੀਲਾਂ ਵਿੱਚ ਖਹਿ ਕੇ ਹਵਾ ਦੀ ਤੇਜ਼ੀ ਸੰਗੀਤ ਬਣ ਜਾਂਦੀ। ਕਿਤੇ ਕਿਤੇ ਕੋਈ ਝਰਨਾ ਇਸਨੂੰ ਸੁਣਕੇ ਦੀਵਾਨਗੀ ਵਿੱਚ ਪੱਥਰਾਂ ਤੇ ਸਿਰ ਪਟਕਦਾ ਆਪ ਇਕ ਲਗਾਤਾਰ ਧੁਨ ਪੈਦਾ ਕਰਦਾ ਰਹਿੰਦਾ। ਕਈ ਵਾਰ ਕੋਈ ਬੁੱਲਾ ਧਾਰ ਨੂੰ ਖਿੰਡਾ ਕੇ ਚਾਂਦੀ ਚਿੱਟੇ ਮੋਤੀ ਹਵਾ ਵਿੱਚ ਬਖੇਰ ਦਿੰਦਾ ਤੇ ਪਲ ਭਰ ਲਈ ਸੰਗੀਤ ਰੁਕ ਜਾਂਦਾ, ਪਰ ਦੂਜੇ ਹੀ ਪਲ ਆਬਸ਼ਾਰ ਫਿਰ ਅਪਣੀ ਅਮੁੱਕ ਚਾਲ ਛੋਹ ਲੈਂਦੀ। ਪਹਾੜੀ ਝਰਨਿਆਂ ਦੇ ਸੰਗੀਤ ਦੇ ਗੁਆਂਢ ਬੈਠਾ ਨਿੱਕਾ ਮਦਨ ਘੰਟਿਆਂ ਬੱਧੀ ਰਿਆਜ਼ ਕਰਦਾ ਰਹਿੰਦਾ। ਉਸਦੀ ਕੋਈ ਕੋਈ ਤਾਨ ਸੁਣਕੇ ਉਸਤਾਦ ਤੇ ਮੋਹਨ ਹੈਰਾਨ ਇੱਕ ਦੂਜੇ ਵਲ ਦੇਖਣ ਲੱਗ ਜਾਂਦੇ। ਉਨ੍ਹਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹਿੰਦੀ।

ਸਾਢੇ ਤਿੰਨ ਸਾਲ ਦੀ ਉਮਰ ਵਿੱਚ ਸ਼ਿਮਲੇ ਦੀ ਇਕ ਚਾਹ ਪਾਰਟੀ ਤੇ ਮਦਨ ਨੇ ਪਹਿਲੀ ਵਾਰ ਖੁੱਲੀ ਸਭਾ ਵਿੱਚ ਗਾਇਆ। ਅਖਬਾਰ "ਨੌਜਵਾਨ ਭਾਰਤ" ਨੇ ਅਪਣੇ ੧੩ ਜੂਨ ੧੯੩੦ ਦੇ ਪਰਚੇ ਵਿੱਚ ਖਬਰ ਛਾਪੀ ਜਿਸਦਾ ਸਿਰਲੇਖ ਸੀ "ਤਿੰਨ ਸਾਲ ਦਾ ਬਚਾ ਜੋ ਅਪਣੇ ਨਗਮਿਆਂ ਨਾਲ ਲੋਕਾਂ ਤੇ ਜਾਦੂ ਕਰ ਦਿੰਦਾ ਹੈ।" ਲਿਖਿਆ ਸੀ ਜਦੋਂ ਮਦਨ ਗਾਂਦਾ ਹੈ ਉਹ ਸੁਣਨ ਵਾਲਿਆਂ ਨੂੰ ਅਪਣੀ ਤੋਤਲੀ ਪਰ ਚਾਨਣ ਵੰਡਦੀ ਬੋਲੀ ਨਾਲ ਕੀਲ ਲੈਂਦਾ ਹੈ।"

ਹੁਣ ਸ਼ਿਮਲੇ ਦੀ ਹਰ ਜ਼ਬਾਨ ਤੇ ਮਾਸਟਰ ਮਦਨ ਦਾ ਨਾਂ ਸੀ। ਰੋਜ਼

ਸ਼ਾਮ ਨੂੰ ਵਿਦਿਆ ਦੇ ਸਮੇਂ ਨਿੱਕੇ ਮਦਨ ਨੂੰ ਗਾਂਦਿਆਂ ਸੁਣਨ ਲਈ ਉਨ੍ਹਾਂ ਦੇ ਘਰ ਇੱਕ ਭੀੜ ਇੱਕਠੀ ਹੋਣ ਲੱਗੀ। ਲੋਕੀ ਹੈਰਾਨ ਹੋਏ ਉਸ ਵਲ ਦੇਖਦੇ। ਗੋਲ ਭਰਵਾਂ ਮੂੰਹ, ਚੌੜਾ ਮੱਥਾ, ਲੰਮਾ ਸੋਹਣਾ ਨੱਕ, ਬੇਮਲੂਮੇ ਪਰ ਗੰਭੀਰ ਅੱਖਾਂ ਵਾਲਾ ਅਪਣੀ ਉਮਰੋਂ ਕਿਤੇ ਸਿਆਣਾ ਮਦਨ ਦੁਆਲੇ ਜੁੜੀ ਭੀੜ ਤੋਂ ਬੇਧਿਆਨ ਚੌਂਪ ਮਾਰੀਂ ਗਾਂਦਾ ਰਹਿੰਦਾ। ਉਸਦੀ ਸਾਰੀ ਸੁਰਤ ਉਸਤਾਦ ਦੇ ਬੁਲ੍ਹਾਂ ਅਤੇ ਹੱਥਾਂ ਤੇ ਜੁੜੀ ਹੁੰਦੀ। ਜਦੋਂ ਤਬਲਾ ਵਜਦਾ ਤਾਂ ਇਕ ਨਜ਼ਰ ਲੋਕਾਂ ਵਲ ਦੇਖ, ਉਸਤਾਦ ਨੂੰ ਪ੍ਰਿਣਾਮ ਕਰਕੇਆਪਣੇ ਖੱਬੇ ਹੱਥ ਨਾਲ ਗੋਡੇ ਤੇ ਤਾਲ ਦੇਂਦਾ ਉਹ ਅਲਾਪ ਸ਼ੁਰੂ ਕਰ ਦੇਂਦਾ ਤੇ ਫਿਰ ਭੀੜ ਨੂੰ ਭੁੱਲ ਜਾਂਦਾ।

ਹਰਬਲਬ ਸੰਗੀਤ ਸਮੇਲਨ ਤੋਂ ਪਿਛੋਂ ਤਾਂ ਪੰਜਾਬ ਤੇ ਦਿੱਲੀ ਦੇ ਸਾਰੇ ਅਖਬਾਰਾਂ ਵਿੱਚ ਮਦਨ ਦੀ ਚਰਚਾ ਛਿੜ ਗਈ। 'ਮਿਲਾਪ', 'ਪਰਤਾਪ' 'ਬੰਦੇ ਮਾਤਰਮ', 'ਭਸਤ੍ਰੀ'ਚ'ਹਿਤੈਸ਼ੀ' 'ਨੌਜਵਾਨ ਭਾਰਤ ਲਾਹੌਰ' ਰੋਜ਼ਾਨਾ ਤੇਜ' 'ਵਤਨ ਦਿੱਲੀ, 'ਦੁਆਬਾ' ਜਾਲੰਧਰ, 'ਕੌਮੀ ਸੁਤੰਤਰ' ਅੰਮ੍ਰਿਤਸਰ, 'ਸੰਦੇਸ਼' ਸ਼ਿਮਲਾ ਤੇ ਅੰਗਰੇਜ਼ੀ ਅਖਬਾਰ 'ਨੇਸ਼ਨਲ ਕਾਲ' ਵਿਚ ਅਕਸਰ ਉਸਦੇ ਗਾਇਨ ਸਬੰਧੀ ਖਬਰਾਂ ਹੁੰਦੀਆਂ। ਇਸ ਅਨੋਖੇ ਬਾਲ ਕਲਾਕਾਰ ਦੀ ਕਲਾ ਪਰਬੀਨਤਾ ਦੀ ਪ੍ਰਸੰਸਾ ਹੁੰਦੀ।

ਜਾਲੰਧਰ ਸਮੇਲਨ ਤੋਂ ਪ੍ਰਭਾਵਤ ਹੋ ਕੇ ੮ ਅਗਸਤ ੧੯੩੧ ਨੂੰ ਰੋਜ਼ਾਨਾ 'ਬੰਦੇ ਮਾਤਰਮ' ਵਿੱਚ ਲਾਲਾ ਸਨਾਮ ਰਾਏ ਐਮ. ਏ. ਨੇ ਲਿਖਿਆ :--

"ਸ਼ੈਕਸਪੀਅਰ ਨੇ ਠੀਕ ਕਿਹਾ ਹੈ ਕਿ ਜਿਸ ਬੰਦੇ ਨੂੰ ਸੰਗੀਤ ਨਾਲ ਮਸ ਨਹੀਂ ਉਹ ਗ਼ੱਦਾਰੀ, ਛਲ ਤੇ ਦੇਸ਼-ਧਰੋਹ ਦੇ ਹੀ ਯੋਗ ਹੈ। ਰਾਗ ਦਿਲ ਵਿੱਚ ਉਹ ਜਜ਼ਬਾਤ ਪੈਦਾ ਕਰ ਸਕਦਾ ਹੈ ਵੇਸਵਾ ਤੋਂ ਇਕ ਭਜਨ ਸੁਣਕੇ ਜਿਨ੍ਹਾਂ ਹੇਠ ਸੁਆਮੀ ਵਵੇਕਾ ਨੰਦ ਜਿਹਾ ਵਿਦਵਾਨ ਉਸਦੇ ਪੈਰੀਂ ਪੈਕੇ ਪੁਕਾਰ ਉਠਦਾ ਹੈ, 'ਮਾਤਾ! ਮੈਨੂੰ ਪੂਰਨ ਵੇਦਾਂਤ ਦਾ ਗਿਆਨ ਅੱਜ ਹੋਇਆ ਹੈ।' ਮੈਂ ਮਾਸਟਰ ਮਦਨ ਨੂੰ ਗਾਂਦਿਆਂ ਸੁਣਦਾ ਹਾਂ ਤਾਂ ਯਕੀਨ ਮੰਨੋ ਓਨਾਂ ਚਿਰ ਭਾਰਤ ਦੀ ਗ਼ਰੀਬੀ ਤੇ ਗੁਲਾਮੀ ਮੇਰੇ ਦਿਲ ਤੋਂ ਦੂਰ ਹੋ ਜਾਂਦੀ ਹੈ ਕਿਉਂਕਿ ਮੈਂ ਅਨੰਦ ਦੇ ਸਾਗਰ ਵਿੱਚ ਡੁੱਬਾ ਹੁੰਦਾ ਹਾਂ। ਮਦਨ ਇੰਝ ਇੱਕ ਸਿਆਣੇ

ਗਵੱਈਏ ਵਾਂਗ ਰੋਅਬ ਨਾਲ ਗਾਂਦਾ ਹੈ ਜਿਵੇਂ ਉਸਨੂੰ ਅਪਣੀ ਕਲਾ ਉਤੇ ਅਥਾਹ ਭਰੋਸਾ ਹੋਵੇ। ਪਲਟਾ ਤੇ ਫੁਰਤ ਵਿੱਚ ਉਸਦੀ ਉੱਨਤੀ ਦੇ ਚਿੰਨ੍ਹ ਹੁਣ ਤੋਂ ਹੀ ਨਜ਼ਰ ਆਣ ਲੱਗ ਪਏ ਹਨ। ਆਸ ਹੈ ਕਿ ਥੋੜਾ ਚਿਰ ਵਿੱਚ ਹੀ, ਮਾਸਟਰ ਮਦਨ ਸਾਰੇ ਭਾਰਤ ਵਿੱਚ ਸੰਗੀਤ ਤੇ ਮੈਦਾਨ ਵਿੱਚ ਅਪਣੀ ਵਿਸ਼ੇਸ਼ ਥਾਂ ਬਣਾ ਲਏਗਾ।'

ਹਫਤਾਵਾਰ ਅਖਬਾਰ 'ਸ਼ੰਦੇਸ਼' ਸ਼ਿਮਲਾ ਵਿੱਚ ੨੬ ਅਕਤੂਬਰ ੧੯੩੧ ਨੂੰ ਇੱਕ ਲੇਖ ਸ਼ਿਮਲਾ ਦੇ ''ਗੰਧਰਬ ਕੁਮਾਰ'' ਸਿਰਲੇਖ ਹੇਠ ਛੱਪਿਆ ਉਸ ਅਨੁਸਾਰ:—

'ਮਾਸਟਰ ਮਦਨ ਦੀ ਉਮਰ ਚਾਰ ਸਾਢੇ ਚਾਰ ਸਾਲ ਦੀ ਹੈ। ਇੰਨੀਂ ਉਮਰ ਦਾ ਬੱਚਾ ਤਾ ਮਸਾਂ ਬੋਲਣ ਹੀ ਲੱਗਦਾ ਹੈ ਪਰ ਇਸ ਉਮਰ ਦੇ ਬਾਲ ਲਈ ਰਾਗ ਜਿਹੀ ਕਠਿਨ ਵਿਦਿਆ ਵਿੱਚ ਮਾਹਰ ਹੋਣਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਹੈ। ਭਾਗੇਸ਼ਵਰੀ, ਪੂਰੀਆ, ਭੀਮ ਆਦਿ ਕਠਨ ਰਾਗਣੀਆਂ ਦਾ ਅਲਾਪਣਾ ਤਾਂ ਹੋਰ ਵੀ ਔਖਾ ਕੰਮ ਹੈ ਪਰ ਜਾਪਦਾ ਹੈ ਕੁਦਰਤ ਨੇ ਮਾਸਟਰ ਮਦਨ ਤੇ ਮਾਸਟਰ ਮੋਹਨ ਦੋਹਾਂ ਭਰਾਵਾਂ ਨੂੰ ਰਾਗ ਵਿਦਿਆ ਦੇ ਪੁਨਰ ਅਧਾਰ ਲਈ ਹੀ ਪੈਦਾ ਕੀਤਾ ਹੈ। ਇਸ ਲਈ ਮਦਨ ਨੂੰ ਸੰਗੀਤ ਨਾਲ ਛਲਕਦੇ ਰੂਹ ਪਰਵਰ ਨਗਮੇ ਗਾਣ ਵਾਲੀ ਭਾਰਤ ਦੀ ਕੋਇਲ' ਕਿਹਾ ਜਾਏ ਤਾਂ ਹੀ ਸਹੀ ਹੈ।'

'ਮਦਨ ਸਟੇਜ ਤੇ ਬੈਠਦਾ ਹੈ ਤਾਂ ਲੋਕਾਂ ਨੂੰ ਯਕੀਨ ਨਹੀਂ ਆਉਂਦਾ ਕਿ ਇਹ ਬਾਲ ਗਾ ਵੀ ਸਕਦਾ ਹੈ, ਪਰ ਇਹ ਰਾਗ ਦੀ ਪੁਤਲੀ ਐਂਵੇਂ ਹੀ ਗਾਣਾ ਸ਼ੁਰੂ ਕਰ ਦਿੰਦੀ ਹੈ, ਲੋਕ ਸੁਣਨ ਲਈ ਸਾਹ ਰੋਕ ਲੈਂਦੇ ਹਨ ਅਤੇ ਮਹਫਿਲ ਤੇ ਇੱਕ ਨਸ਼ਾ ਜਿਹਾ ਛਾ ਜਾਂਦਾ ਨੂੰ।'

ਪੰਜਾਬ ਦਿੱਲੀ ਤੇ ਹੋਰ ਸੂਬਿਆਂ ਵਿੱਚ ਮਦਨ ਦੀ ਧੁੰਮ ਪੈ ਗਈ। ਦੂਰੋਂ ਦੂਰੋਂ ਉਸਨੂੰ ਬੁਲਾਵੇ ਆਉਂਦੇ। ਉਸਨੇ ਪਸ਼ਾਵਰ, ਦਿੱਲੀ, ਲਾਹੌਰ, ਗੁਜਰਾਂਵਾਲਾ, ਮੌਲਸੀ, ਬਠਿੰਡਾ, ਲੁਦਿਹਾਣਾ, ਪਰਮਪੁਰ ਅਨੇਕਾਂ ਥਾਵਾਂ ਤੇ ਜਾਕੇ ਅਪਣੇ ਹੁਨਰ ਦਾ ਪ੍ਰਗਟਾਵਾ ਕੀਤਾ। ਹਰ ਥਾਂ ਜਿੱਥੇ ਉਹ ਜਾਂਦਾ

ਉਸਦਾ ਸਿੱਕਾ ਜੰਮ ਜਾਂਦਾ। ਉਸਨੂੰ ਅਨੇਕਾਂ ਤੁਹਫੇ ਤੇ ਸਨਹਿਰੀ ਤਗ਼ਮੇ ਮਿਲਦੇ।

ਮਦਨ ਦੇ ਪਿਤਾ ਮ: ਅਮਰ ਸਿੰਘ ਦਾ ਦਫਤਰ ਸ਼ਿਮਲੇ ਤੋਂ ਬਦਲ ਕੇ ਦਿੱਲੀ ਆ ਗਿਆ। ਉਸਨੇ ਉਥੇ ਇੰਦਰ ਪ੍ਰਸਤ ਕਾਲਜ ਤੇ ਮਿਸ਼ਨ ਕਾਲਜ ਦੇ ਸਾਲਾਨਾ ਜਲਸਿਆਂ ਸਮੇਂ ਗਾਇਆ ਤੇ ਲੋਕਾਂ ਨੂੰ ਸਾਰਾ ਸਮਾਂ ਹੈਰਾਨ ਕਰਕੇ ਕੀਲੀ ਰੱਖਿਆ। ਚੀਫ ਕਮਿਸ਼ਨਰ ਦਿੱਲੀ ਤੇ ਉਸ ਦੀ ਪਤਨੀ ਨੇ ਬੜੇ ਕੀਮਤੀ ਖਡਾਉਣੇ ਦਿੱਤੇ। ਅੰਗ੍ਰੇਜ਼ ਕਮਿਸ਼ਨਰ ਤੇ ਉਸਦੀ ਮੇਮ ਨੂੰ ਕੀ ਪਤਾ ਕਿ ਕਿ ਮਦਨ ਖਿਡਾਉਣਿਆਂ ਦੀ ਉਮਰ ਤੋਂ ਕਿੰਨਾਂ ਅਗਾਂਹ ਤੁਰ ਗਿਆ ਹੈ ?

੨੮ ਅਗਸਤ ੯੩੫ ਨੂੰ ਇੱਕ ਥਾਂ ਮਦਨ ਨੇ ਗਾਇਆ ਜਿਸਨੂੰ ਸੁਣਕੇ ਨੌਜਵਾਨ ਸ਼ਾਇਰ ਤਾਜਵਰ ਨੇ ਉੱਥੇ ਬੈਠਿਆਂ ਹੀ ਹੇਠ ਲਿਖੀ ਕਵਿਤਾ ਕਹੀ ਜੋ ੨੮ ਅਗਸਤ ੧੯੩੫ ਨੂੰ ਲਾਇਲਪੁਰ ਦੇ ਅਖਬਾਰ 'ਬਿਜ਼ਨਸ ਰੀਪੋਰਟ' ਵਿੱਚ ਛਪੀ:—

'ਨਾਚਤੀ ਹੈ ਰੂਹ-ਏ-ਅਹਿਲ-ਏ-ਦਿਲ ਤਿਰੀ ਹਰ ਤਾਨ ਪਰ,
ਯੇਹ ਵੋਹ ਮਰਹਮ ਹੈ ਕਿ ਭਰ ਆਤੇ ਹੈਂ ਨਾਸੂਰ-ਏ-ਜਿਗਰ।
ਤਿਰੀ ਇਸ ਮੱਧਮ ਸੀ ਲੈਅ ਮੇਂ ਕਿਸ ਗ਼ਜ਼ਬ ਕਾ ਸੋਜ਼ ਹੈ ?
ਯੇਹ ਤਿਰਾ ਧੀਮਾ ਤਰੰਨਮ ਕਿਆ ਹੀ ਵਜਦ-ਅਫਰੋਜ਼ ਹੈ।
ਬਰਸਾਤੇ ਦਿਲ ਕੇ ਲੀਏ ਨਗਮੇ ਤਿਰੇ ਮਿਜ਼ਰਾਬ ਹੈਂ
ਜਿਨਕੇ ਪਰਦੋਂ ਪਰ ਹਜ਼ਾਰੋਂ ਮਸਤੀਆਂ ਬੇਤਾਬ ਹੈ।
ਤਿਰੀ ਇਸ ਰੰਗੀਂ-ਨਵਾਈ ਪਰ ਹੈ ਸ਼ੈਦਾ ਇੱਕ ਜ਼ਹਾਂ,
ਤਿਰੀ ਜਾਂ-ਪਰਵਰ ਨਿਗ਼ਾਹੋਂ ਸੇ ਸਕੂੰ ਪਾਤੀ ਹੈ ਜਾਂ
ਤਿਰੇ ਨਗ਼ਮੋਂ ਮੇਂ ਤਰੰਨਮ ਹੂਰ ਕਾ ਤਹਿਲੀਲ ਹੈ,
ਤੁਝ ਸੇ ਜੰਨਤ ਕੇ ਤਰਾਨੋਂ ਕੀ ਹੂਈ ਤਕਮੀਲ ਹੈ।
ਜਬ ਕਭੀ ਗਾਤਾ ਹੈ ਤੂ ਮਸਤੀ ਭਰੀ ਆਵਾਜ਼ ਮੇਂ,
ਗੀਤ ਕੀ ਲੈਅ ਗੁਮ ਸੀ ਹੋ ਜਾਤੀ ਹੈ ਬਾਂਗੇ ਸਾਜ਼ ਮੇਂ।
ਉਸ ਗੜ੍ਹੀ ਖੁਲਤਾ ਹੈ ਮੁਝ ਪਰ ਏਕ ਬਾਬ-ਏ-ਮਾਰਫਤ,

ਰੂਹ ਪਰ ਹੋਤੀ ਹੈ ਤਾਰੀ ਇੱਕ ਨਿਰਾਲੀ ਕੈਫੀਅਤ ।
ਯਾਨੀ ਜਾਦੂ ਸੇ ਤਿਰੇ ਮਸ਼ਹੂਰ ਹੋ ਜਾਤਾ ਹੂੰ ਮੈਂ,
ਹੋਸ਼ ਕੀ ਦੁਨੀਆ ਸੇ ਬੇ ਹਦ ਦੂਰ ਹੋ ਜਾਤਾ ਹੂੰ ਮੈਂ।
ਯੇਹ ਤਿਰੀ ਭੋਲੀ ਸੀ ਸੂਰਤ ਔਰ ਯੇਹ ਰੋਅਬ-ਓ-ਜਲਾਲ,
ਕਮਸਿਨੀ ਮੇਂ ਬਾਇਸ-ਏ-ਹੈਰਤ ਹੈ ਤਕਮੀਲੇ ਕਮਾਲ ।
ਕਾਸ਼! ਅਗਰ ਮੁਝ ਕੋ ਖੁਦਾ ਦੇਤਾ ਫਰਾਗ਼ਤ ਮੁਸਤਆਰ,
ਮੈਂ ਪਰਿਸਤਾਰੀ ਮੇਂ ਤੇਰੀ, ਜ਼ਿੰਦਗੀ ਦੇਤਾ ਗੁਜ਼ਾਰ ।

(ਤਾਜਵਰ ਸਾਮਰੀ)

ਮਾਸਟਰ ਮੋਹਨ ਪਹਾੜੀ ਮਹਾਰਾਜ ਕਿਊਂਥਲ ਦੇ ਦਰਬਾਰੀ ਸੰਗੀਤਕਾਰ ਸਨ। ਉਹ ਇੱਕ ਵਾਰੀ ਮਾਸਟਰ ਮਦਨ ਨੂੰ ਵੀ ਆਪਣੇ ਨਾਲ ਲੈ ਗਏ। ਮਦਨ ਦਾ ਗਾਣਾ ਸੁਣਕੇ ਮਹਾਰਾਜਾ ਇੰਨਾਂ ਪਰਸੰਨ ਹੋਇਆ ਕਿ ਉਹ ਆਪਣੀ ਜ਼ਿੰਦਗੀ ਭਰ ਉਸਨੂੰ ਹਰ ਸਾਲ ਆਪਣੇ ਦਰਬਾਰ ਵਿੱਚ ਬੁਲਾ ਕੇ ਸੁਣਦਾ ਤੇ ਇਨਾਮ ਦਿੰਦਾ ਰਿਹਾ । ਮਹਾਰਾਜਾ ਜੁੱਬਲ ਨੇ ਵੀ ਬੜੀ ਵਾਰੀ ਉਚੇਚਿਆਂ ਬੁਲਾ ਕੇ ਮਦਨ ਨੂੰ ਸੁਣਿਆ ।

ਮਾਸਟਰ ਅਮਰ ਨਾਥ ਨੂੰ ਸ਼ਾਗਿਰਦ ਮਦਨ ਮਾਣ ਦਾ ਕਾਰਨ ਸੀ। ਜਦੋਂ ਉਹ ਗਾਂਦਾ ਆਪ ਉਸ ਨਾਲ ਹਾਰਮੋਨੀਅਮ ਵਜਾਂਦੇ, ਮੋਹਨ ਵਾਇਲਿਨ ਤੇ ਸ੍ਰੀ ਹੀਰਾ ਲਾਲ ਤਬਲਾ। ਮਦਨ ਨੇ ਆਪ ਵੀ ਇਹ ਸਾਜ਼ ਤੇ ਜਲਤਰੰਗ ਵਜਾਣ ਵਿੱਚ ਮਹਾਰਤ ਹਾਸਲ ਕੀਤੀ ਹੋਈ ਸੀ।

ਡੀ: ਏ: ਵੀ ਹਾਈ ਸਕੂਲ ਦਿੱਲੀ ਦਾ ਇਹ ਵਿਦਿਆਰਥੀ ਨਿੱਕਾ ਮਦਨ ਸ਼ੁਹਰਤ ਦੀਆਂ ਸਿਖਰਾਂ ਤੇ ਹੁੰਦਾ ਹੋਇਆ ਵੀ ਬੜਾ ਮਿਲਣਸਾਰ, ਨਿਰਮਾਣ ਤੇ ਆਗਿਆਕਾਰ ਸੀ। ਰੋਜ਼ ਸਵੇਰੇ ਉੱਠਕੇ ਪਰਵਾਰ ਨੂੰ ਮੱਥਾ ਟੇਕਦਾ। ਜੋ ਮੁਆਵਜ਼ਾ ਸੁਸਾਇਟੀਆਂ ਜਾਂ ਰੇਡੀਓ ਵੱਲੋਂ ਮਿਲਦਾ ਲਿਆ ਕੇ ਹਮੇਸ਼ਾ ਆਪਣੀ ਮਾਂ ਦੇ ਅੱਗੇ ਧਰ ਦਿੰਦਾ ।

ਉਸਨੂੰ ਆਪਣੀ ਭੈਣ ਸ਼ਾਂਤੀ ਦੇਵੀ ਨਾਲ ਅਥਾਹ ਸਨੇਹ ਸੀ, ਉਹ ਰੋਟੀ ਸਦਾ ਇਕੱਠਿਆਂ ਉਸ ਨਾਲ ਖਾਂਦਾ। ਹਰ ਸਨਿੱਚਰਵਾਰ ਆਪਣੇ ਪਿਤਾ

ਦੇ ਦਫਤਰ ਚਲਾ ਜਾਂਦਾ। ਦਫਤਰ ਦੇ ਸਾਰੇ ਕਰਮਚਾਰੀ ਉਸਨੂੰ ਉਡੀਕਦੇ ਰਹਿੰਦੇ; ਪਿਆਰ ਕਰਦੇ ਤੁਹਫੇ ਦਿੰਦੇ ਤੇ ਅਗਲੇ ਹਫਤੇ ਆਣ ਲਈ ਤਾਕੀਦ ਕਰਦੇ। ਆਪਣੇ ਬੱਚੇ ਨਾਲ ਲੋਕਾਂ ਦਾ ਇਹ ਮੋਹ ਦੇਖਕੇ ਪਿਤਾ ਮਾਣ ਨਾਲ ਭਰ ਜਾਂਦੀ ਕਿਉਂਕਿ ਇਸ ਪੁੱਤ੍ਰ ਸਦਕਾ ਸਾਰਾ ਅਮਲਾ ਉਸ ਤੇ ਰਸ਼ਕ ਕਰਦਾ ਸੀ।

ਲੋਕਾਂ ਦੇ ਖੁਲ੍ਹੇ ਇਕੱਠਾਂ ਵਿੱਚ ਮਾਸਟਰ ਮਦਨ ਦੀ ਕਾਮਯਾਬੀ ਦੇਖ ਕੇ ਤੇ ਸ਼ੁਹਰਤ ਸੁਣਕੇ ਆਲ ਇੰਡੀਆ ਰੇਡੀਓ ਦਿੱਲੀ ਨੇ ਭੀ ਉਸਨੂੰ ਆਪਣੇ ਪ੍ਰੋਗਰਾਮਾਂ ਵਿੱਚ ਬੁਲਾਣਾ ਸ਼ੁਰੂ ਕਰ ਦਿੱਤਾ। ਮਹੀਨੇ ਵਿੱਚ ਉਸਦੇ ਕਈ ਕਈ ਪ੍ਰੋਗਰਾਮ ਹੋਣ ਲੱਗੇ। ਇੱਕ ਦਿਨ ਇੱਕ ਰਈਸ ਸ: ਅਮਰ ਸਿੰਘ ਨੂੰ ਮਿਲਣ ਆਇਆ ਤੇ ਕਹਿਣ ਲੱਗਾ,"ਮੈਂ ਰੇਡੀਓ ਤੇ ਮਾਸਟਰ ਮਦਨ ਦਾ ਗਾਣਾ ਸੁਣ ਕੇ ਸੂਬਾ ਸਰਹੰਦ ਦੇ ਸ਼ਹਿਰ ਕੋਹਾਟ ਤੋਂ ਸਿਰਫ ਇਹ ਦੇਖਣ ਆਇਆ ਹਾਂ ਕਿ ਕੀ ਇੰਨੀ ਸੁਰੀਲੀ ਆਵਾਜ਼ ਵਾਲਾ ਅਸਲੋਂ ਹੀ ਮੁੰਡਾ ਹੈ; ਅਜੇਹੀ ਮਿਠੀ ਆਵਾਜ਼ ਤਾਂ ਕਿਸੇ ਇਸਤ੍ਰੀ ਦੀ ਵੀ ਮੈਂ ਨਹੀਂ ਸੁਣੀ।' ਘਰ ਆਕੇ ਉਸਨੇ ਮਦਨ ਦਾ ਗਾਣਾ ਸੁਣਨ ਦੀ ਇੱਛਾ ਪ੍ਰਗਟ ਕੀਤੀ। ਸ਼ਾਮ ਨੂੰ ਘਰ ਵਿੱਚ ਮਹਿਫਲ ਜੰਮੀ। ਰਈਸ ਦੂਜੇ ਦਿਨ ਕਿੰਨੇ ਸਾਰੇ ਤੁਹਫੇ ਦੇਕੇ ਮੁੜ ਗਿਆ।

ਮਦਨ ਇੱਕ ਦਿਨ ਰੇਡੀਓ ਤੇ ਗਾ ਰਿਹਾ ਸੀ ਕਿ ਰੇਡੀਓ ਦਾ ਇੱਕ ਕਰਮਚਾਰੀ ਅਖਬਾਰ ਲਈ ਨੱਸਿਆ ਆਇਆ, ਉੱਚੀ ਸਾਰੀ ਬੋਲਿਆ,'ਸਾਡਾ ਮਾਸਟਰ ਮਦਨ ਪਾਸ ਹੋ ਗਿਆ...ਸਾਡਾ ਮਦਨ...। ਸਾਰੇ ਰੇਡੀਓ ਆਰਟਿਸਟਾਂ ਤੇ ਡਾਇਰੇਕਟਰ ਨੇ ਰਲ ਕੇ ਮਦਨ ਦੇ ਦਸਵੀਂ ਚੋਂ ਪਾਸ ਹੋਣ ਦੀ ਵਧਾਈ ਦਿੱਤੀ। ਹਰ ਕੋਈ ਬੜਾ ਹੀ ਖੁਸ਼ ਸੀ ਜਿਵੇਂ ਹਰ ਇੱਕ ਦਾ ਆਪਣਾ ਪੁੱਤਰ ਪਾਸ ਹੋਇਆ ਹੁੰਦਾ ਹੈ।

ਦਿੱਲੀ ਦਾ ਹਰ ਕਾਲਜ ਹੁਣ ਏਹੀ ਚਾਹੁੰਦਾ ਕਿ ਮਦਨ ਉਹਦਾ ਵਿਦਿਆਰਥੀ ਬਣੇ। ਪਿਤਾ ਨੇ ਉਸ ਨੂੰ ਹਿੰਦੂ ਕਾਲਜ ਵਿੱਚ ਦਾਖਲ ਕਰਾ ਦਿੱਤਾ। ਕਾਲਜ ਦੀ ਪੜ੍ਹਾਈ ਵਿੱਚ ਵੀ ਉਹ ਰਾਗ ਵਾਂਗ ਜੀਅ ਲਾਉਂਦਾ। ਪ੍ਰਿੰਸੀਪਲ ਸਦਾ ਮਾਣ ਨਾਲ ਉਸਦਾ ਜ਼ਿਕਰ ਕਰਦਾ।

ਮਦਨ ਨੂੰ ਬਾਹਰਲੇ ਸ਼ਹਿਰਾਂ ਚੋਂ ਆਉਣ ਵਾਲੇ ਬਲਾਵੇ ਹੋਰ ਵਧ ਗਏ। ਉਹ ਖੁਲੇ ਇਕੱਠਾਂ ਦੇ ਸਾਹਮਣੇ ਗਾਣ ਲਈ ਥਾਂ ਥਾਂ ਜਾਂਦਾ, ਰੇਡੀਓ ਤੇ ਗਾਂਦਾ, ਰਾਗ ਵਿਦਿਆ ਸਿਖਦਾ, ਪੜ੍ਹਾਈ ਕਰਦਾ, ਖੇਡਦਾ; ਇਉਂ ਜਾਪਦਾ ਸੀ ਜਿਉਂ ਜ਼ਿੰਦਗੀ ਦਾ ਹਰ ਪਲ ਉਸ ਲਈ ਅਮੁੱਲ ਸੀ।

ਹਜ਼ਾਰਾਂ ਲੋਕ ਉਸਨੂੰ ਪਿਆਰ ਕਰਦੇ, ਉਸਦੀ ਕਲਾ ਨੂੰ ਸਲਾਹੁੰਦੇ, ਉਸਦੀ ਆਵਾਜ਼ ਤੇ ਰਸ਼ਕ ਕਰਦੇ। ਅਨੇਕਾਂ ਛੋਟੇ ਦਿਲ ਵਾਲੇ ਕੀਨੇ ਦੀ ਅੱਗ ਵਿੱਚ ਸੜਦੇ; ਪਰ ਮਾਸੂਮ ਕਲਾਕਾਰ ਪਿਆਰ ਕਰਨ ਵਾਲਿਆਂ ਦੀ ਸਲਾਹੁਤਾ ਕਬੂਲਦਾ, ਉਨ੍ਹਾਂ ਨੂੰ ਸਲਾਮ ਕਰਦਾ ਹਾਸਦਾਂ ਨੂੰ ਮੁਆਫ ਕਰੀ ਜਾਂਦਾ ਜਾਂ ਮੂਲੋਂ ਹੀ ਬੇ ਧਿਆਨ ਰਹਿੰਦਾ ਹੋਇਆ ਆਪਣੀ ਕਲਾ ਤਪੱਸਿਆ ਦੇ ਮਾਰਗ ਤੇ ਪਲ ਪਲ ਅੱਗੇ ਵਧਦਾ ਰਿਹਾ।

ਇੱਕ ਵਾਰ ਸ਼ਿਮਲੇ ਦੇ ਨੇੜੇ ਕੁਫਰੀ ਦੇ ਸਥਾਨ ਤੇ ਕਲੇਰਾਂ ਵਾਲੇ ਸੰਤ ਬਾਬਾ ਨੰਦ ਸਿੰਘ ਆਅਣੇ ਕੀਰਤਨੀ ਜੱਥੇ ਨਾਲ ਆਏ। ਸ਼ਿਮਲੇ ਦੇ ਹੋਰ ਹਜ਼ਾਰਾਂ ਲੋਕਾਂ ਵਾਂਗ ਮਦਨ ਤੇ ਉਸਦਾ ਪਰਵਾਰ ਵੀ ਦਰਸ਼ਨਾਂ ਲਈ ਗਿਆ। ਸੰਤ ਜੀ ਨੇ ਮਦਨ ਤੋਂ ਸ਼ਬਦ ਸੁਣਨ ਦੀ ਇੱਛਾ ਦੱਸੀ। ਮਦਨ ਨੇ ਰਾਗਣੀ ਜੌਨਪੁਰੀ ਅਲਾਪੀ ਫਿਰ ਇਸੇ ਰਾਗ ਵਿੱਚ ਸ਼ਬਦ ਗਾਣਾ ਸ਼ੁਰੂ ਕੀਤਾ। ਖ਼ੂਬ ਤਾਨ ਪਲਟੇ। ਦਸ ਹਜ਼ਾਰ ਲੋਕਾਂ ਦੇ ਇਕੱਠ ਵਿੱਚ ਸੰਨਾਟਾ ਛਾ ਗਿਆ। ਮਦਨ ਗਾਂਦਾ ਤੇ ਨਾਲ ਰਾਗ ਦੀ ਸਰਗਮ ਵੀ ਕਹਿੰਦਾ ਜਾਂਦਾ। ਹਰ ਪਾਸਿਉਂ ਵਾਹ ਵਾਹ ਹੋ ਰਹੀ ਸੀ ਕਿ ਸੰਤ ਜੀ ਨੇ ਹੁਕਮ ਕੀਤਾ,"ਇਹ ਰਾਗ ਬੰਦ ਕਰ ਦਿਓ; ਗੁਰੂ ਮਹਾਰਾਜ ਦੇ ਹਜ਼ੂਰ ਰਾਗਣੀ ਇਸਤ੍ਰੀ ਦੇ ਰੂਪ ਵਿੱਚ ਨੱਚ ਰਹੀ ਦਿਸਦੀ ਹੈ; ਭੈਰੋਂ ਰਾਗ ਸ਼ੁਰੂ ਕਰੋ।"

ਮਦਨ ਨੇ ਫੌਰਨ ਭੈਰੋਂ ਰਾਗ ਛੇੜ ਦਿੱਤਾ ਤੇ ਸੰਤ ਜੀ ਦੇ ਕਹਿਣ ਅਨੁਸਾਰ ਨੱਚ ਰਹੀ ਇਸਤ੍ਰੀ ਗ਼ਾਇਬ ਹੋ ਗਈ। ਸੰਤ ਬਹੁਤ ਖੁਸ਼ ਹੋਏ ਉਨ੍ਹਾਂ ਮਦਨ ਨੂੰ ਸਰੋਪਾ ਚਾਦਰਾਂ ਦਾ ਜੋੜਾ ਤੇ ਪਰਵਾਰ ਨੂੰ ਕਿੰਨੇ ਹੋਰ ਤੁਹਫੇ ਦਿੱਤੇ।

ਜਿਨ੍ਹਾਂ ਅਨੇਕਾਂ ਅਖਬਾਰਾਂ ਵਿੱਚ ਇਹ ਖ਼ਬਰ ਉਪਰਲੇ ਵਿਸਥਾਰ ਸਮੇਤ ਨਿਕਲੀ ਮੈਂ ਪੜ੍ਹੀ; ਉਨ੍ਹਾਂ ਚੋਂ ਅੰਗਰੇਜ਼ੀ ਅਖ਼ਬਾਰ "ਨੈਸ਼ਨਲ ਕਾਲ"

ਇੱਕ ਸੀ।

ਹਿਜ਼ ਮਾਸਟਰਜ਼ ਵ੍ਹਾਇਸ ਰੀਕਾਰਡ ਕੰਪਨੀ ਨੇ ਮਦਨ ਦੀਆਂ ਕੁੱਝ ਗ਼ਜਲਾਂ ਰੀਕਾਰਡ ਕਰ ਲਈਆਂ ਜਿਨ੍ਹਾਂ ਚੋਂ ਹੇਠਲੀਆਂ ਬਹੁਤ ਮਸ਼ਹੂਰ ਹਨ ਤੇ ਲੱਗ ਭੱਗ ਹਰ ਹਫਤੇ ਹਰ ਰੇਡੀਉ ਤੋਂ ਪ੍ਰਸਾਰਿਤ ਹੁੰਦੀਆਂ ਹਨ।

ਇਉਂ ਨਾ ਰਹਿ ਰਹਿ ਕੇ ਹਮੇਂ ਤੜਪਾਈਏ
ਆਈਏ, ਆ ਜਾਈਏ, ਆ ਜਾਈਏ।

ਹੈਰਤ ਸੇ ਤਕ ਰਹਾ ਹੈ ਜਹਾਨ-ਏ-ਵਫਾ ਮੁਝੇ,
ਤੁਮ ਨੇ ਬਨਾ ਦੀਆ ਹੈ ਮੁਹੱਬਤ ਮੇਂ ਕਿਆ ਮੁਝੇ ?

ਪੱਚੀ ਸਾਲਾਂ ਦਾ ਲੰਮਾ ਸਮਾਂ ਇਨ੍ਹਾਂ ਦੀ ਮਕਬੂਲੀਅਤ ਵਿੱਚ ਰੱਤੀ ਭਰ ਫਰਕ ਨਹੀਂ ਪਾ ਸਕਿਆ ਸਗੋਂ ਇਨ੍ਹਾਂ ਦੀ ਮਕਬੂਲੀਅਤ ਦੂਜ ਦੇ ਚੰਨ ਵਾਂਗ ਹਰ ਰੋਜ਼ ਵਧ ਰਹੀ ਹੈ।

ਦਬਸੰਰ ੧੯੫੧ ਵਿੱਚ ਕਲਕੱਤੇ ਵਿਖੇ ਇੱਕ ਸਰਬ ਹਿੰਦ ਸੰਗੀਤ ਸਮੇਲਨ ਹੋਣਾ ਨੀਯਤ ਹੋਇਆ। ਮਾਸਟਰ ਮੋਹਨ ਤੇ ਮਾਸਟਰ ਮਦਨ ਨੂੰ ਵੀ ਬੁਲਾਵਾ ਆਇਆ। ਦੂਰੀ ਦੇ ਡਰੋਂ ਪਿਤਾ ਮਦਨ ਨੂੰ ਉਥੇ ਭੇਜਣ ਲਈ ਰਾਜ਼ੀ ਨਾ ਹੋਇਆ। ਜਦੋਂ ਇਸ ਫੈਸਲੇ ਦਾ ਸੁਆਗਤੀ ਕਮੇਟੀ ਨੂੰ ਪੱਤਾ ਲੱਗਾ ਤਾਂ ਜਲੰਧਰ ਦੇ ਇੱਕ ਬੰਦੇ ਨੂੰ, ਜੋ ਆਪ ਬੜਾ ਵਧੀਆ ਗਾਣ ਵਾਲਾ ਸੀ, ਉਨ੍ਹਾਂ ਦਿੱਲੀ ਭੇਜਿਆ। ਸਮੇਲਨ ਦੇ ਖਾਸ ਬੁਲਾਵੇ ਦਾ ਵਾਸਤਾ ਪਾ ਕੇ ਉਸਨੂੰ ਮਨਾ ਲਿਆ। ਵੱਡੇ ਭਰਾ ਮੋਹਨ, ਮਾਤਾ ਪੂਰਨ ਦਈ ਸ੍ਰੀ ਹੀਰਾ ਲਾਲ ਤਬਲਾਨਵਾਜ਼ ਨਾਲ ਮਦਨ ਨੂੰ ਕਲਕੱਤੇ ਭੇਜ ਦਿੱਤਾ ਗਿਆ।

ਕਲਕੱਤਾ ਸਮੇਲਨ ਦੇ ਮੰਚ ਤੇ ਭਾਰਤ ਦੇ ਪ੍ਰਸਿੱਧ ਗਵੱਈਏ ਬਿਰਾਜਮਾਨ ਸਨ ਜਿਨ੍ਹਾਂ ਵਿੱਚ ਮਾਸਟਰ ਮੋਹਨ ਤੇ ਮਾਸਟਰ ਮਦਨ ਦੇ ਦਾਦਾ ਉਸਤਾਦ ਆਫ਼ਤਾਬਿ-ਮੌਸੀਕੀ ਸ੍ਰੀ ਦਲੀਪ ਚੰਦਰ ਬੇਦੀ ਵੀ ਸ਼ਾਮਲ ਸਨ।

ਮਸਫੁੱਟ ਮਦਨ ਨੇ ਬੇਦੀ ਸਾਹਿਬ, ਵੱਡੇ ਭਰਾ ਤੇ ਹੋਰ ਕਲਾਕਾਰਾਂ ਨੂੰ ਪ੍ਰਣਾਮ ਕਰਕੇ ਠੁਮਰੀ ਗਾਣੀ ਸ਼ੁਰੂ ਕੀਤੀ, ਬੋਲ ਸਨ "ਪੀਆ ਬਿਨ ਨਹੀਂ ਆਵਤ ਚੈਨ।" ਉਹ ਗਾ ਰਿਹਾ ਸੀ। ਉਸਦੀ ਆਪਣੀ ਗਾਈ ਗ਼ਜ਼ਲ ਦਾ

ਮਤਲਬ ਸੱਚਾ ਹੋ ਰਿਹਾ ਸੀ, ਜਹਾਨ ਸਚਮੁਚ ਉਸਨੂੰ ਹੈਰਤ ਨਾਲ ਵੇਖ ਰਿਹਾ ਸੀ। ਉਸ ਨੇ ਤਾਨ ਪਲਟਿਆਂ ਨਾਲ ਠੁਮਰੀ ਗਾਣ ਵਿੱਚ ਇੱਕ ਘੰਟਾ ਲਾਇਆ ਅਤੇ ਪੈਰ ਪੈਰ ਤੇ ਵਾਹ ਵਾਹ ਲਈ। ਤਿੰਨ ਦਿਨ ਇਹ ਸਮੇਲਨ ਚਲਦਾ ਰਿਹਾ। ਹਰ ਰੋਜ਼ ਇਸ ਨੇ ਗਾਇਆ ਅਤੇ ਸਾਰੇ ਮਹਾਨ ਕਲਾਕਾਰਾਂ ਵਲੋਂ ਉਸ ਨੂੰ ਸ਼ਾਬਾਸ਼ ਮਿਲੀ, ਪਰ ਕੁੱਝ ਉਸ ਤੋਂ ਵੱਡੀ ਉਮਰ ਦੇ ਪੇਸ਼ਾਵਰ ਬਾਜ਼ਾਰੀ ਕਲਾਕਾਰ ਉਸਤੋਂ ਸੜ ਗਏ, ਉਹ ਟੇਢੀ ਕਹਿਰੀ ਅੱਖ ਨਾਲ ਉਸ ਵਲ ਦੇਖਦੇ ਤੇ ਨੀਵੀਂ ਪਾ ਕੇ ਬੈਠ ਜਾਂਦੇ ਕਿਉਂਕਿ ਉਨ੍ਹਾਂ ਨੂੰ ਮਦਨ ਜਿੰਨੀ ਵਾਹ ਵਾਹ ਨਹੀਂ ਸੀ ਮਿਲਦੀ। ਮਦਨ ਨੂੰ ਅਨੇਕਾਂ ਇਨਾਮ ਤੇ ਸੁਨਹਿਰੀ ਮੈਡਲ ਮਿਲੇ।

ਕਾਨਫਰੰਸ ਤੋਂ ਘਰ ਮੁੜੇ ਤਾਂ ਅਨੇਕਾਂ ਹੋਰ ਸੱਦੇ-ਪੱਤਰ ਆਏ ਪਏ ਸਨ। ਪਰ ਸਿਆਣੇ ਪਿਤਾ ਨੇ ਸਭ ਨੂੰ ਇਨਕਾਰ ਭੇਜ ਦਿਤੇ। ਲੰਮੇ ਸਫਰ ਪਿਛੋਂ ਮਦਨ ਦਾ ਆਰਾਮ ਜ਼ਰੂਰੀ ਸਮਝਿਆ ਗਿਆ। ਉਂਞ ਵੀ ਉਹਦੀ ਤਬੀਅਤ ਬਹੁਤੀ ਚੰਗੀ ਨਹੀਂ ਸੀ।

ਫਸਟ ਈਅਰ ਦਾ ਇਮਤਹਾਨ ਨੇੜੇ ਆ ਗਿਆ। ਮਦਨ ਕਾਲਿਜ ਜਾਂਦਾ, ਰੇਡੀਓ ਤੇ ਪ੍ਰੋਗਰਾਮ ਕਰਦਾ, ਇਮਤਹਾਨ ਲਈ ਤਿਆਰੀ ਕਰਦਾ, ਰਾਤ ਦੇ ਦਸ ਵਜੇ ਸੌਂਦਾ। ਫੇਰ ਸਵੇਰੇ ਉਠ ਕੇ ਰਿਆਜ਼ ਕਰਦਾ। ਕਈ ਫਿਲਮ ਕੰਪਨੀਆਂ ਨੇ ਉਸ ਨੂੰ ਨੌਕਰੀ ਦੀ ਪੇਸਕਸ਼ ਕੀਤੀ ਪਰ ਪਿਤਾ ਨੇ ਇਨਕਾਰ ਕਰ ਦਿੱਤਾ। ਉਸ ਨੂੰ ਤਾਂ ਆਪਣੇ ਪੁੱਤਰ ਨੂੰ ਹੁਨਰ ਦੀਆਂ ਸਿਖਰਾਂ ਤੇ ਪੁਜਿਆ ਦੇਖਣ ਦੀ ਲਿੱਲ੍ਹ ਲੱਗੀ ਹੋਈ ਸੀ।

ਇਕ ਦਿਨ ਜਦੋਂ ਪਿਤਾ ਘਰ ਆਇਆ ਤਾਂ ਮਦਨ ਦੀ ਤਬੀਅਤ ਕੁਝ ਠੀਕ ਨਹੀਂ ਸੀ; ਡਾਕਟਰ ਬਲਾਇਆ ਗਿਆ। ਦੇਖਿਆ ਤਾਂ ਮਦਨ ਨੂੰ ਬੁਖ਼ਾਰ ਸੀ। ਕਈ ਇਲਾਜ ਬਦਲੇ ਗਏ। ਪਰ ਬੁਖ਼ਾਰ ਨਾ ਟੁੱਟਿਆ। ਕਦੇ ਕਦੇ ਮਦਨ ਉਠ ਕੇ ਰਿਆਜ਼ ਕਰਨ ਲਈ ਆਗਿਆ ਮੰਗਦਾ ਪਰ ਡਾਕਟਰ ਨਾਂਹ ਕਰ ਦਿਦਾ। ਬੀਮਾਰੀ ਲੰਮੀ ਹੁੰਦੀ ਗਈ। ਦੋ ਮਹੀਨੇ ਲੰਘ ਗਏ। ਮਦਨ ਹੱਡੀਆਂ ਦੀ ਮੁੱਠ ਰਹਿ ਗਿਆ ਸੀ। ਮਿੱਤ੍ਰਾਂ ਨੇ ਸਲਾਹ ਦਿਤੀ ਕਿ ਉਸਨੂੰ ਫੌਰਨ ਦਿਲਓਂ

ਸ਼ਿਮਲੇ ਲੈ ਜਾਇਆ ਜਾਏ । ਸ਼ਿਮਲੇ ਪੁੱਜ ਗਏ ਪਰ ਰੋਗ ਰਤਾ ਵੀ ਨਾ ਘਟਿਆ, ਸਗੋਂ ਹੱਥਾਂ ਪੈਰਾਂ ਤੇ ਨਿੱਕੀਆਂ ੨ ਫਿਣਸੀਆਂ ਨਿਕਲ ਆਈਆਂ। "ਇਹ ਜ਼ਹਿਰ ਦੀਆਂ ਨਿਸ਼ਾਨੀਆਂ ਨੇ" ਡਾਕਟਰ ਨੇ ਪਿਤਾ ਨੂੰ ਇੱਕ ਪਾਸੇ ਲਿਜਾਕੇ ਦੱਸਿਆ। ਮਦਨ ਤੋਂ ਪੁੱਛ ਗਿੱਛ ਕੀਤੀ ਗਈ ਤਾਂ ਉਹ ਨੇ ਦਸਿਆ, "ਕਲਕੱਤਾ ਸੰਗੀਤ ਸਮੇਲਨ ਸਮੇਂ ਇੱਕ ਬੰਦੇ ਨੇ ਮੈਨੂੰ ਬੜੇ ਪਿਆਰ ਨਾਲ ਦੁੱਧ ਪੀਣ ਲਈ ਮਜਬੂਰ ਕਰ ਲਿਆ ਸੀ। ਉਸ ਦੁੱਧ ਦੇ ਹੇਠਾਂ ਗਿਲਾਸ ਵਿੱਚ ਚਿੱਟੇ ਚਿੱਟੇ ਚਮਕੀਲੇ ਦਾਣੇ ਜਹੇ ਸਨ । ਦੁੱਧ ਪੀਂਦੇ ਸਾਰ ਮੇਰੀ ਤਬੀਅਤ ਖਰਾਬ ਹੋ ਗਈ ਸੀ।"

ਡਾਕਟਰ ਨੂੰ ਦੁੱਧ ਦੀ ਕਹਾਣੀ ਦੱਸੀ ਗਈ। ਉਸਨੇ ਨਿਰਾਸ਼ਾ ਜ਼ਾਹਰ ਕੀਤੀ। ਪਾਰਾ ਮਦਨ ਦੀ ਰਗ ਰਗ ਵਿੱਚ ਰਚ ਚੁੱਕਾ ਸੀ। ਇੱਕ ਦਿਨ ਉਸਦੀ ਤਬੀਅਤ ਬਹੁਤ ਖਰਾਬ ਹੋ ਗਈ। ਉਸਨੇ ਅਪਣੀ ਭੈਣ ਸ਼ਾਂਤੀ ਦੇਵੀ ਨੂੰ ਮਿਲਣ ਦੀ ਇੱਛਾ ਦੱਸੀ। ਤਾਰ ਦਿਤੀ ਗਈ । ਰਾਤ ਦੇ ਗਿਆਰਾਂ ਵਜੇ ਮਦਨ ਨੇ ਅਪਣੇ ਸਾਰੇ ਪਰਵਾਰ ਨੂੰ ਨੇੜੇ ਬੁਲਾਇਆ। ਮਾਤਾ ਅਤੇ ਆਪਣੇ ਦਾਦਾ ਸ: ਰਾਮ ਸਿੰਘ ਨੂੰ ਕਹਿਣ ਲੱਗਾ, "ਅਪਣੇ ਚਰਨ ਮੇਰੇ ਸਿਰ ਕੋਲ ਲੈ ਆਓ, ਮੈਂ ਇਨ੍ਹਾਂ ਤੇ ਅਪਣਾ ਸੀਸ ਝੁਕਾਉਣਾ ਚਾਹੁੰਦਾ ਹਾਂ । ਤੁਸੀਂ ਰੋਂਦੇ ਕਿਉਂ ਹੋ ?" ਤੇ ਓਹ ਸਦਾ ਲਈ ਚੁੱਪ ਹੋ ਗਿਆ ......... ।

੬ ਜੂਨ ਸੰਨ ੧੯੬੨ ਨੂੰ ਅਸਮਾਨ ਤੋਂ ਇਕ ਬੜਾ ਰੋਸ਼ਨ ਤਾਰਾ ਚਾਨਣ ਦੀ ਲੀਕ ਛੱਡਦਾ ਰਾਤ ਨੂੰ ਚੁੰਧਿਆ ਕੇ ਟੁੱਟ ਗਿਆ। ਗੁਣ ਵਿੱਚ ਉਸਦੀ ਪਰਬੀਨਤਾ ਗੁਣੀ ਦਾ ਅਤਿ ਸੋਗੀ ਦੁਖਾਂਤ ਹੋ ਨਿਬੜੀ ।

੭ ਜੂਨ ੧੯੪੨ ਦੀ ਸਵੇਰ ਨੂੰ ਸੂਰਜ ਬੜਾ ਉਦਾਸ ਉਦਾਸ ਚੜ੍ਹਿਆ। ਮਦਨ ਦੀ ਮੌਤ ਦੀ ਖਬਰ ਪਲਾਂ ਵਿੱਚ ਸਾਰੇ ਸ਼ਹਿਰ ਵਿੱਚ ਖਿੰਡ ਗਈ। ਜਿਹੜਾ ਸ਼ਿਮਲਾ ਕਦੇ ਇਸ ਕੋਇਲ ਦੀ ਮਧੁਰ ਆਵਾਜ਼ ਨਾਲ ਗੂੰਜਦਾ ਸੀ ਅੱਜ ਉਸਦੀ ਪੱਥਰ ਚੁੱਪ ਨੂੰ ਸਹਿ ਨਾ ਸਕਿਆ ਤੇ ਧਾਹਾਂ ਮਾਰ ਕੇ ਰੋਂਦਾ ਉਸਦੀ ਅਰਥੀ ਦੇ ਪਿੱਛੇ ਥਾਲੀ ਦੇ ਵਾਂਗ ਡੋਲਦਾ ਜਾਂਦਾ ਉਸ ਨੂੰ ਦਾਹ ਦੇਕੇ ਖਾਲੀ ਹੱਥ ਮੁੜ ਪਿਆ। ਤਿੰਨ ਦਿਨ ਉਸਦੀ ਮੌਤ ਦੀ ਖਬਰ ਰੇਡੀਓ ਤੇ ਨਸ਼ਰ ਹੁੰਦੀ ਰਹੀ।

ਮਾਸਟਰ ਮੋਹਨ ਰੋਜ਼ ਮਦਨ ਦੀ ਮੜ੍ਹੀ ਤੇ ਜਾਂਦਾ। ਲੋਕਾਂ ਨੇ ਪਿਤਾ ਨੂੰ ਦੱਸਿਆ ਕਿ ਮੋਹਨ ਰੋਜ਼ ਮੜ੍ਹੀ ਕੋਲ ਬਹਿਕੇ ਘੰਟਿਆਂ ਬੱਧੀ ਰੋਂਦਾ ਰਹਿੰਦਾ ਹੈ। ਅੱਥਰੂ ਮੌਤ ਦਾ ਇਲਾਜ ਨਹੀਂ ਕਰ ਸਕਦੇ ਪਰ ਮਦਨ ਦੀ ਆਵਾਜ਼ ਨੂੰ ਮੌਤ ਵੀ ਮਾਰ ਨਹੀਂ ਸਕੀ। ਮਾਸੂਮ ਗੁਣੀ ਦੀ ਦੇਹ ਮੂਰਖ ਈਰਖਾ ਦੀ ਜ਼ਹਿਰ ਦਾ ਸ਼ਿਕਾਰ ਤਾਂ ਹੋ ਗਈ ਪਰ ਹਰ ਰੋਜ਼ ਮਦਨ ਦੀਆਂ ਗ਼ਜ਼ਲਾਂ ਲੱਖਾਂ ਲੋਕੀ ਸੁਣਦੇ ਹਨ। ਉਹ ਆਪਣੀ ਅਵਾਜ਼ ਵਾਂਗ ਅਮਰ ਹੈ।

ਭਾਸ਼ਾ ਵਿਭਾਗ ਪੰਜਾਬ ਦੀ ਮਾਇਕ ਸਹਾਇਤਾ ਨਾਲ ਛਪੀ ਪੁਸਤਕ

## [illegible]

ਦੀਆਂ

ਭਾਸ਼ਾ ਵਿਭਾਗ ਪੰਜਾਬ ਦੀ
ਸਹਾਇਤਾ ਨਾਲ ਛਪੀਆਂ ਹੋਰ
ਕਿਤਾਬਾਂ

★ ਕਨੀ ਮੇਰੀ ਬਾਤ : ਲੋਕ ਕਹਾਣੀਆਂ
★ ਕੌਲ ਫੁੱਲ : ਲੋਕ ਬੁਝਾਰਤਾਂ

★ ਵਿੱਤ ਸਹਾਇਤਾ ਤੋਂ ਛਪੀਆਂ
★ ਪੰਖੜੀਆਂ
★ ਨਰੀ ਚਾਨਣੀ
★ ਚੰਦ ਦਾ ਰੰਦ